ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ।। ਜਨ ਪਰਉਪਕਾਰੀ ਆਏ ।।




## ਸ੍ਰੀ 108 ਮਹਾਰਾਜ ਜੰਗ ਸਿੰਘ ਜੀ

## ।। ਜਨ ਪਰਉਪਕਾਰੀ ਆਏ ।।




ਸ੍ਰੀ 108 ਮਹਾਰਾਜ ਜੰਗ ਸਿੰਘ ਜੀ



**ਸ੍ਰੀ ਮਹਾਰਾਜ ਭਾਈ ਸੁੰਦਰ ਸਿੰਘ ਜੀ**

ਇਹ ਮਹਾਨ ਆਤਮਾਂ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਸਚ ਖੰਡ ਜਾਣ ਤੋਂ ਬਾਦ ਕੋਟ ਧਰਮੂ ਵਿਖੇ ਮਹਾਰਾਜ ਜੀ ਦੇ ਡੇਰੇ ਤੇ ਮਹੰਤ ਰਹੇ ਹਨ ।



ਮਸਤਾਨਾ ਗੁਰਦਿਆਲ ਸਿੰਘ ਜੀ ਮਹਾਰਾਜ ਭਾਈ ਸੁੰਦਰ ਸਿੰਘ ਜੀ ਦੇ ਗੁਰਪੁਰੀ ਸਿਧਾਰਣ ਤੋ ਬਾਦ
ਕੋਟ ਧਰਮੂ ਵਿਖੇ ਡੇਰਾ ਮਹਾਰਾਜ ਜੰਗ ਸਿੰਘ ਜੀ ਵਿਖੇ ਮਹੰਤ ਥਾਪੇ ਗਏ ।



ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਮਾਤਾ ਜੀ
ਜਗਤ ਮਾਤਾ ਫਤੇਹ ਕੌਰ ਜੀ



ਸ. ਬਲਵੰਤ ਸਿੰਘ ਜੀ ਅਪਣੀ ਮਾਤਾ ਖੇਮ ਕੋਰ ਜੀ
ਦੇ ਚਰਣ ਧੋਣ ਲਈ ਵਿਨਤੀ ਕਰਦੇ ਹੋਏ



ਮਾਤਾ ਗੁਰਦਿਆਲ ਕੌਰ ਜੀ
ਪਿਤਾ ਸਰਦਾਰ ਬਿਕਰਮ ਸਿੰਘ ਜੀ
ਮਾਤਾ ਖੇਮ ਕੌਰ ਜੀ ਭਰਾ ਸਰਦਾਰ ਬਲਵੰਤ ਸਿੰਘ ਜੀ ਰੁਪਾਣਾ

## "ਸੰਤ ਦਰਸ਼ਨ"



ਸ੍ਰੀਮਾਨ ਭਾਈ ਸੁੰਦਰ ਸਿੰਘ ਜੀ ਮਹਾਰਾਜ
ਸੱਜੇ, ਸੰਤ ਜਗਤ ਸਿੰਘ ਜੀ "ਨਾਰੋਵਾਲ"



ਸ੍ਰੀ ਮਹਾਰਾਜ ਜੰਗ ਸਿੰਘ ਜੀ ਦਾ ਦਰਗਾਹੀ ਘੋੜਾ
ਜਿਸ ਤੇ ਸਵਾਰ ਸਰਦਾਰ ਬਲਵੰਤ ਸਿੰਘ ਜੀ ਰੁਪਾਣਾ

# ਦੋ ਸ਼ਬਦ



ਮੇਰਾ ਸਾਰਾ ਪਰਿਵਾਰ ਮਹਾਰਾਜ ਜੰਗ ਸਿੰਘ ਜੀ ਦੇ ਨਾਲ ਜੁੜਿਆਂ ਹੋਇਆ ਹੈ, ਮੇਰੇ ਪਿਤਾ ਅਤੇ ਮਾਤਾ ਜੀ ਮਹਾਰਾਜ ਜੰਗ ਸਿੰਘ ਜੀ ਅਤੇ ਮਹਾਰਾਜ ਸੁੰਦਰ ਸਿੰਘ ਜੀ ਦੇ ਸਮਕਾਲੀ ਸਨ, ਮੇਰੇ ਮਨ ਵਿਚ ਇਹ ਵਿਚਾਰ ਉਤਪਨ ਹੋਇਆ ਕਿ ਜੋ ਸਾਖੀਆਂ ਅਤੇ ਕਵਿਤਾਵਾਂ ਮੈਂ ਜੁਬਾਨੀ ਪੜਦਾ ਹਾਂ ਉਸ ਨੂੰ ਇਕ ਕਿਤਾਬ ਦਾ ਰੂਪ ਦੇ ਸਕਾ ਤਾਂਕਿ ਆਣ ਵਾਲੀ ਪੀੜੀ ਅਪਣੇ ਇਤਿਹਾਸ ਨਾਲ ਜਾਣੂ ਹੋ ਸਕੇ। ਇਸ ਕਿਤਾਬ ਵਿਚ ਕਵਿਤਾਵਾਂ, ਗੀਤ, ਗਜ਼ਲ ਅਤੇ ਹੱਢ ਬੀਤੀਆਂ ਸਾਖੀਆ ਲਿਖਿਆ ਗਈਆਂ ਹਨ। ਜਿਨ੍ਹਾਂ ਨੂੰ ਪੜ੍ਹਕੇ ਮਹਾਰਾਜ ਜੰਗ ਸਿੰਘ ਜੀ ਅਤੇ ਕੋਟ ਧਰਮੂ ਦੇ ਡੇਰੇ ਦੀ ਮਹਿਮਾਂ ਤੋਂ ਸੰਗਤਾਂ ਜਾਣੂ ਹੋ ਸਕਣ।

–ਵੀਰ ਸਿੰਘ ਮੋਜੀ ਠਾਕਰ

# ਸਮਰਪਣ-ਭੇਟ

ਪਰਮ ਸਤਿਕਾਰ ਯੋਗ ਮੇਰੇ ਪੂਜਨੀਕ ਪਿਤਾ ਸੰਤ ਜਗਤ ਸਿੰਘ ਜੀ ਅਤੇ ਮਾਤਾ ਪ੍ਰਤਾਪ ਕੌਰ ਜੀ ਨਾਰੋਵਾਲ ਨੂੰ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਸ੍ਰੀ ਮਹਾਰਾਜ ਜੰਗ ਸਿੰਘ ਜੀ ਅਤੇ ਸੰਤ ਭਾਈ ਸੁੰਦਰ ਸਿੰਘ ਜੀ ਮਹਾਰਾਜ ਜੀ ਦੀ ਸੇਵਾ ਵਿਚ ਗੁਜ਼ਾਰਿਆ।

–ਵੀਰ ਸਿੰਘ ਮੋਜੀ ਠਾਕਰ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਜਨ ਪਰਉਪਕਾਰੀ ਆਏ ।।

## ਸ੍ਰੀ 108 ਮਹਾਰਾਜ ਜੰਗ ਸਿੰਘ ਜੀ

*ਲੇਖਕ :*

**ਵੀਰ ਸਿੰਘ ਮੋਜੀ ਠਾਕਰ**

*ਪ੍ਰਕਾਸ਼ਕ :*

ਮਹਾਰਾਜ ਜੰਗ ਸਿੰਘ ਜੀ ਸੇਵਕ ਸਭਾ

ਨਵੀਂ ਦਿੱਲੀ

ਪਹਿਲੀ ਵਾਰ : 500 ਕਾਪੀ - ਸੰਨ ਈਸਵੀ 2008

ਮੂਲ ਭੇਟਾ : 200/- ਰੁਪਏ

ਪ੍ਰਕਾਸ਼ਕ : ਮਹਾਰਾਜ ਜੰਗ ਸਿੰਘ ਜੀ ਸੇਵਕ ਸਭਾ
ਨਵੀਂ ਦਿੱਲੀ

ਛਾਪਕ : ਹੀਰਾ ਆਰਟ ਪ੍ਰਿੰਟਰਸ
20/12, ਛੋਟੀ ਸ਼ਬਜੀ ਮੰਡੀ,
ਜਨਕਪੁਰੀ, ਨਵੀਂ ਦਿੱਲੀ-110058
ਫੋਨ : 25614632

# ਤਤਕਰਾ

# ਬੰਦਨਾਂ

ਜੋਤ ਨਰੰਜਨ ਮਹਾਰਾਜ ਜੰਗ ਸਿੰਘ
ਨਾਮ ਸਿਮਰ ਸੁਖ ਪਾਈਏ।
ਗਰੀਬ ਨਿਵਾਜ ਦੀਨ ਪ੍ਰਿਤਪਾਲਕ,
ਨਿਮਖ ਨਿਮਖ ਮਨ ਧਿਆਈਏ।
ਅੰਤਸ਼ ਕਰਣੇ ਦੀ ਮਲ ਉਤਰੇ,
ਮੂਰਤ ਰਿਧੇ ਵਸਾਈਏ।
ਰਿਧ ਸਿਧ ਘਰ ਮੋਂ ਸਭ ਹੋਈ,
ਨਿਰਮਾਣ ਹੋ ਸੇਵ ਕਮਾਈਏ।
ਦਾਰਿਦ ਦੁਸ਼ਟ ਦੋਖ ਕੇ ਹਰਤਾ,
ਭਵ ਸਾਗਰ ਪਾਰ ਤਰਾਈਏ।
ਮੋਜੀ ਠਾਕਰ ਦੇ ਮਹਾਰਾਜ ਜੰਗ ਸਿੰਘ
ਬਲ ਬਲ ਸਦ ਬਲ ਜਾਈਏ।

# ਪਰਉਪਕਾਰੀ

## ਦੋਹਿਰਾ

ਦੀਨਾ ਨਾਥ ਤੇ ਪਰਉਪਕਾਰੀ ਜੰਗ ਸਿੰਘ ਜੀ ਮਹਾਰਾਜ।
ਜਪੀ ਤਪੀ ਅਰ ਸੂਰਮਾ ਗੁਰੂ ਗਰੀਬ ਨਿਵਾਜ।

## ਦੋਹਿਰਾ

ਤੂੰ ਦਾਤਾ ਬੇਅੰਤ ਹੈ ਕੋਈ ਅੰਤ ਨ ਪਾਰਾਵਾਰ
ਬੰਦਾ ਕੀਹ ਕੋਈ ਗਿਣ ਸਕੇ ਜੋ ਕੀਤੇ ਤੈਂ ਉਪਕਾਰ।

## ਦੋਹਿਰਾ

ਸਰਬ ਕਲਾ ਭਰਭੂਰ ਤੂੰ ਕਰਨ ਕਾਰਨ ਸਮਰੱਥ।।
ਜਿਸ ਨੂੰ ਚਾਹੇਂ ਤੂੰ ਦੇਵੇਂ ਸਭ ਕੁਛ ਤੇਰੇ ਹੱਥ।।

## ਦੋਹਿਰਾ

ਨਾ ਮੈਂ ਬੁਧ ਵਿਵੇਕ ਹਾਂ ਨਾ ਕਵਿਤਾ ਦਾ ਗਿਆਨ।।
ਉਪਮਾ ਤੇਰੀ ਲਿਖ ਸਕਾਂ ਇਹ ਦੇਵੋ ਵਰਦਾਨ।।

## ਦੋਹਿਰਾ

ਇਹ ਅਰਦਾਸ ਹੈ ਦਾਸ ਦੀ ਬਣਿਆ ਰਹੇ ਵਿਸ਼ਵਾਸ।।
ਮਹਿਮਾ ਤੇਰੀ ਲਿਖ ਸਕਾਂ ਕਰਿਓ ਬੁਧ ਪ੍ਰਕਾਸ਼।।

*-ਸੱਜਣ ਸਿੰਘ ਹੂੰਝਣ*

ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਾਮਧਾਰੀ ਪੰਥ ਦੇ ਬਾਨੀ ਅਤੇ ਭਾਰਤ ਦੀ ਅਜਾਦੀ-ਦੇ-ਸੰਗ੍ਰਾਮ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜੀ ਹਕੂਮਤ ਨੇ ਬਾਗੀ ਹੋਣ ਦਾ ਦੋਸ਼ੀਹ ਇਕਰਾਰ ਦੇ ਦਿਤਾ। ਅਤੇ ਨਜ਼ਰ ਬੰਦ ਕਰਕੇ ਦੇਸ਼ ਵਿਚੋਂ ਬਾਹਰ ਭੇਜਣ ਦਾ ਹੁਕਮ ਦੇ ਦਿੱਤਾ। ਉਹਨਾਂ ਦੇ ਸਿਰ ਕਢ ਜਥੇਦਾਰਾਂ ਅਤੇ ਪੰਜਾਬ ਭਰ ਦੇ ਥਾਪੇ ਹੋਏ ਸੂਬੇ ਸਾਹਿਬਾਨਾਂ ਨੂੰ ਪੰਜਾਬ ਤੋਂ ਬਾਹਰ ਦੀਆਂ ਜੇਲਾਂ ਵਿਚ ਡਕ ਦਿਤਾ ਗਿਆ। ਤਾਂ ਸ੍ਰੀ ਬੁਧ ਸਿੰਘ ਜੀ ਨੇ ਹਥ ਜੋੜਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੱਗੇ ਬੇਨਤੀ ਕੀਤੀ ਹੇ ਮਹਾਰਾਜ ਤੁਸੀ ਇਥੇ ਰਹਿ ਕੇ ਸਿੱਖ ਸੰਗਤਾਂ ਨੂੰ ਸੰਭਾਲੋ ਅਤੇ ਪ੍ਰਦੇਸ਼ ਜਾਣ ਦੀ ਮੈਨੂੰ ਆਗਿਆ ਬਖਸ਼ੋ। ਤਾਂ ਸਤਿਗੁਰੂ ਜੀ ਕਿਹਾ ਕਿ ਨਹੀਂ ਭਾਈ ਜੋ ਦੇਸ਼ ਨੂੰ ਅਜ਼ਾਦ ਕਰਾਉਣ ਦਾ ਕੰਮ ਅਸੀਂ ਅਰੰਭਿਆ ਹੈ ਇਸ ਨੂੰ ਨੇਪਰੇ ਚੜ੍ਹਾਉਣ ਲਈ ਮੈਨੂੰ ਹੀ ਪ੍ਰਦੇਸ਼ ਜਾਣਾ ਪਵੇਗਾ ਅਤੇ ਤੁਸੀਂ ਪਿਛੋਂ ਸੰਗਤਾਂ ਨੂੰ ਪੂਰਨ ਤੋਰ ਤੇ ਦਿਲਾਸਾ ਤੇ ਵਿਸ਼ਵਾਸ ਦਵਾ ਕੇ ਰੱਖਣਾ। ਮੈਂ ਦੇਸ਼ ਨੂੰ ਫਿਰੰਗੀਆਂ ਤੋਂ ਪੂਰਨ ਰੂਪ ਵਿਚ ਸੁਤੰਤਰ ਕਰਵਾਉਣ ਤੋਂ ਬਾਅਦ ਫੇਰ ਇਸੇ ਹੀ ਰੂਪ ਵਿਚ ਆਵਾਂਗਾ। ਹੁਣ ਮੇਰੇ ਬਾਹਰ ਜਾਣ ਲਈ ਇਕ ਗੱਢਾ ਤਿਆਰ ਕਰਵਾ ਦਿਓ ਤਾਂ ਕਿ ਮੈਂ ਰਾਹ ਵਿਚ ਹੀ ਸਿੱਖ ਸੰਗਤਾਂ ਨੂੰ ਮਿਲਦਾ ਜਾਵਾਂ। ਆਪ ਜਦ ਗੱਢੇ ਤੇ ਬੈਠਕੇ ਭੈਣੀ

ਸਾਹਿਬ ਤੋਂ ਰਵਾਨਾ ਹੋਏ ਤਾਂ ਉਸ ਦ੍ਰਿਸ਼ ਨੂੰ ਦਾਸ ਨੇ ਆਪਣੀ ਕਲਮ ਦੁਆਰਾ ਇਸ ਤਰਾਂ ਬਿਆਂਨ ਕੀਤਾ ਹੈ।

1. ਬੈਠੇ ਗਢੇ ਤੇ ਸਤਿਗੁਰੂ ਰਾਮ ਸਿੰਘ ਜੀ ਕਾਲੀ ਕੰਬਲੀ ਦੀ ਗਾਤੀ ਮਾਰੀ ਹੋਈ ਏ।
2. ਰੱਬੀ ਨੂਰ ਹੈ ਛਲਕਦਾ ਮੁੱਖੜੇ ਤੋਂ, ਦਿਸੇ ਨਾਮ ਦੀ ਚੜ੍ਹੀ ਖੁਮਾਰੀ ਹੋਈ ਏ।
3. ਚੀਨੀ, ਚੰਬੀ, ਤੇ ਸੁਰਖੀ ਨੂੰ ਛਡਕੇ ਤੇ, ਬੈਲ ਗੱਡੇ ਦੀ ਕਰੀ ਸਵਾਰੀ ਹੋਈ ਏ।
4. ਕਰਨ ਕਾਰਨ ਸਮਰੱਥ ਨਿਸਚਿੰਤ ਬੈਠੇ, ਖੋਰੇ ਕੀ ਦਲੀਲ ਅਜ ਧਾਰੀ ਹੋਈ ਏ।
5. ਹੰਝੂ ਪਿਤਾ ਦੇ ਦੇਖ ਮਨ ਡੋਲਿਆ ਨਹੀਂ, ਮਮਤਾ ਉੱਕੀ ਹੀ ਦਿਲ ਤੋਂ ਮਾਰੀ ਹੋਈ ਏ।
6. ਹੋਇਆ ਨਹੀਂ ਪਰਵਾਨ ਕੋਈ ਮਿਨੱਤ ਤਰਲਾ, ਛੋਟੇ ਵੀਰ ਨੇ ਅਰਜ਼ ਗੁਜਾਰੀ ਹੋਈ ਏ।
7. ਸੰਗਤ ਸਾਰੀ ਹੀ ਫਿਰੇ ਬੇਸੁੱਧ ਹੋਈ, ਕਿਵੇਂ ਕਰਦੀ ਗਿਰਿਆ ਜਾਰੀ ਹੋਈ ਏ।
8. ਐ ਪਰ ਸਤਿਗੁਰੂ ਮੇਰੇ ਅਡੋਲ ਬੈਠੇ, ਚਿੰਤਾ ਸਾਰੀ ਹੀ ਦਿਲ ਤੋਂ ਵਿਸਾਰੀ ਹੋਈ ਏ।
10. ਅਜ ਕਿਸਦੇ ਭਾਗ ਜਗਾਉਣ ਚੱਲ੍ਹੇ, ਉਥੇ ਜਾਕੇ ਕਿਸਨੂੰ ਸਤਿਕਾਰਨਾ ਏ।
11. ਰਕਸ਼ਕ ਗਊ ਗਰੀਬ ਤੇ ਦੁਖੀਆਂ ਦੇ, ਜਾਕੇ ਕਿਸਦਾ ਦੁੱਖ ਨਿਵਾਰਨਾ ਏ।
12. ਭਾਣਾ ਉਸ ਅਕਾਲ ਦਾ ਖਿੜੇ ਮੱਥੇ, ਪਿਆਰੀ ਸੰਗਤੇ ਅਸੀਂ ਸਹਾਰਨਾ ਏ।
13. ਬੁਧ ਸਿੰਘ ਨੂੰ ਆਖਕੇ ਹਰੀ ਸਿੰਘ ਜੀ, ਡੋਰ ਪੰਥ ਦੀ ਹੱਥ ਫੜਾਈ ਉਸਦੇ।
14. ਸਿਖ ਪੰਥ ਦੀਆਂ ਜੁਮੇਦਾਰੀਆਂ ਦੀ, ਭਾਰੀ ਪੰਡ ਅਜ ਸੀਸ ਟਕਾਈ ਉਸਦੇ।

15. ਹਰੀ ਏਸ ਫੁਲਵਾੜੀ ਤਾਈਂ ਰਖਨਾਂ ਏਂ, ਜੁੱਮੇਵਾਰੀ ਇਹ ਜੁੱਮੇ ਸੀ ਲਗਾਈ ਉਸਦੇ।

16. ਮੇਰਾ ਜਾਣਕੇ ਮਨੂੰ ਜੋ ਹੁਕਮ ਇਸਦਾ, ਅੰਗ ਸੰਗ ਮੈਂ ਰਹਾਂ ਸਹਾਈ ਓਸਦੇ।

17. ਇਤਨੀ ਆਖਕੇ ਗੱਡੇ ਨੂੰ ਤੋਰ ਦਿੱਤਾ, ਆਏ ਪਿੰਡ ਪਿੰਡ ਤਾਰਦੇ ਸੰਗਤਾਂ ਨੂੰ।

18. ਧੀਰਜ ਰਖਣਾ ਜਰਾ ਵੀ ਡੋਲਨਾ ਨਹੀਂ, ਥਾਂ ਥਾਂ ਏਹੋ ਪ੍ਰਚਾਰਦੇ ਸੰਗਤਾ ਨੂੰ।

19. ਏਸੇ ਜਾਮੇ ਵਿੱਚ ਆਵਾਂਗਾ ਫੇਰ ਮੁੜਕੇ, ਕਹਿ ਗਏ ਨਾਲ ਪਿਆਰ ਦੇ ਸੰਗਤਾਂ ਨੂੰ।

20. ਇਹ ਸੰਗਲ ਗੁਲਾਮੀ ਦੇ ਵੱਢਣੇ ਨੇ, ਜੋਸ਼ ਨਾਲ ਉਭਾਰਦੇ ਸੰਗਤਾਂ ਨੂੰ।

21. ਲੈ ਚੱਲੇ ਨੇ ਇਕ ਰਾਮ ਸਿੰਘ ਨੂੰ, ਘਰਿ, ਘਰਿ ਰਾਮ ਸਿੰਘ ਪੈਦਾ ਹੋ ਜਾਓ ਇਥੇ।

22. ਸਮਝੋ ਮੁਕ ਗਿਆ ਰਾਜ ਫਿਰੰਗੀਆਂ ਦਾ, ਦੇਸ ਮੇਰਾ ਆਜ਼ਾਦ ਕਰਾਓ ਇਥੈ।

23. ਵਲੈਤੀ ਝੰਡਾ ਉਤਾਰਨਗੇ ਆਪ ਹੱਥੀ, ਫੇਰ ਝੰਡਾ ਤਿਰੰਗਾ ਲਹਰਾਓ ਇਥੇ।

24. ਭੈਣੀ ਵਿਚੋਂ ਲੈ ਜਾਣ ਬੇਸ਼ਕ ਜਿੱਥੇ, ਦੁਨੀਆਂ ਆਕੇ ਸੀਸ ਝੁਕਾਓ ਇਥੇ।

25. ਮੇਰੇ ਸਤਿਗੁਰਾਂ ਚਰਣ ਛੁਹਾਏ ਜਿੱਥੇ, ਉਸ ਧਰਤ ਨੂੰ ਲੋਕੀ ਅਜ ਪੂਜਦੇ ਨੇ।

26. ਅਣਖੀ ਸੂਰਮੇ ਸਿਖਿਆ ਲੈ ਇਸਤੋਂ, ਦੇਸ਼ ਧਰਮ ਲਈ ਅਜ ਵੀ ਜੂਝਦੇ ਨੇ।

27. ਇਹਦੀ ਮਿੱਟੀ ਦਾ ਲਾਂਉਦੇ ਨੇ ਤਿਲਕ ਮੱਥੇ, ਗਿਆਨ ਵਾਨ ਜਿਹੜੇ ਇੰਨੀ ਸੂਝ ਦੇ ਨੇ।

28. ਮੋਜੀ ਠਾਕੁਰ ਇਸ ਧਰਤੀ ਦੇ ਦਰਸ਼ਨਾਂ ਨੂੰ, ਅਜ ਦੇਵਤੇ ਅਰਸ਼ਾਂਦੇ ਲੂਝਦੇ ਨੇ।

ਫਿਰੰਗੀਆਂ ਦੇ ਦਿਲ ਵਿਚ ਭਰਮ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਵਿਚੋਂ ਬਾਹਰ ਭੇਜਨ ਤੋਂ ਬਾਅਦ ਨਾਮਧਾਰੀ ਲਹਿਰ ਖਤਮ ਹੋ ਜਾਵੇਗੀ। ਪਰ ਸਤਿਗੁਰੂ ਜੀ ਨੇ ਪਹਿਲਾਂ ਹੀ ਨਾਮਧਾਰੀ ਪੰਥ ਦੀ ਬਾਗਡੋਰ ਸਤਿਗੁਰੂ ਹਰੀ ਸਿੰਘ ਜੀ ਨੂੰ ਸੌਂਪ ਦਿਤੀ ਸੀ। ਅਤੇ ਲਲਕਾਰ ਕੇ ਕਿਹਾ ਸੀ 'ਫਿਰੰਗੀਆਂ ਤੁਸੀਂ ਇਕ ਰਾਮ ਸਿੰਘ ਨੂੰ ਨਜਰਬੰਦ ਕਰਕੇ ਲੈ ਚਲੇ ਹੋ ਪਰ ਭਾਰਤ ਵਿਚ ਘਰਿ ਘਰਿ ਰਾਮ ਸਿੰਘ ਪੈਦਾ ਹੋ ਜਾਵੇਗਾ। ਸਤਿਗੁਰੂ ਜੀ ਦੇ ਪ੍ਰਦੇਸ਼ ਗਮਨ ਦੇ ਪਿਛੋਂ ਸਤਿਗੁਰੂ ਹਰੀ ਸਿੰਘ ਜੀ ਦੇ ਪਹਿਰੇ ਵਿਚ ਨਾਮਧਾਰੀ ਸੰਗਤਾ ਤੇ ਪਾਬੰਦੀ ਲਾ ਦਿਤੀ ਤੇ ਭੈਣੀ ਸਾਹਿਬ ਵਿੱਚ ਪੁਲਿਸ ਚੋਕੀ ਪੱਕੀ ਹੀ ਬਿਠਾ ਦਿਤੀ ਗਈ। ਦਰਸ਼ਨ ਕਰਨ ਲਈ ਆਉਣ ਵਾਲੇ ਸਿਖਾਂ ਦੀਆਂ ਤਲਾਸ਼ੀਆਂ ਲਈਆਂ ਜਾਣ ਲੱਗੀਆਂ ਚਾਰ ਸਿਖਾਂ ਤੋਂ ਵਧ ਦਰਸ਼ਨ ਕਰਨ ਲਈ ਅੰਦਰ ਨਹੀਂ ਸੀ ਜਾਣ ਦਿਤਾ ਜਾਂਦਾ। ਜਦੋਂ ਪਹਿਲੇ ਚਾਰ ਸਿੱਖ ਦਰਸ਼ਨ ਕਰਕੇ ਬਾਹਰ ਆ ਜਾਂਦੇ ਤਾਂ ਬਾਹਰ ਬੈਠੇ ਹੋਰ ਚਾਰ ਸਿੱਖਾਂ ਨੂੰ ਅੰਦਰ ਭੇਜਿਆ ਜਾਂਦਾ। ਬਾਹਰੋਂ ਲੰਗਰ ਦੀ ਰਸਦ ਆਉਣ ਤੇ ਵੀ ਪਾਬੰਦੀ ਲਾ ਦਿੱਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਦੀ ਅਤੇ ਨਾਮਧਾਰੀ ਪੰਥ ਉਤੇ ਜਬਰ ਦੀ ਖਬਰ ਸਾਰੇ ਭਾਰਤ ਦੇਸ਼ ਵਿਚ ਅੱਗ ਵਾਂਗ ਫੈਲ ਗਈ। ਸਾਰੇ ਦੇਸ਼ ਵਿਚ ਇਨਕਲਾਬ ਜਿੰਦਾਬਾਦ ਦੇ ਨਾਹਰੇ ਗੂੰਜਨ ਲਗੇ। ਨਾਮਧਾਰੀ ਪੰਥ ਸਗੋਂ ਦਿਨ ਦੁਗਣਾ ਅਤੇ ਰਾਤ ਚੋਗੁਣਾਂ ਵਧਨ ਲਗ ਪਿਆ। ਹਰ ਸੂਬੇ ਵਿਚੋਂ ਲੋਗ ਲਾਮਬੰਦ ਹੋਣ ਲੱਗੇ। ਮਹਾਤਮਾ ਗਾਂਧੀ, ਜਵਾਰ ਲਾਲ ਨੈਹਰੂ, ਸਰਦਾਰ ਪਟੇਲ, ਸੁਭਾਸ਼ ਚੰਦਰ ਬੋਸ ਆਦਿ ਨੇ ਹਰ ਅਨੇਕਾਂ ਸਾਥੀਆਂ ਨਾਲ ਮਿਲਕੇ ਦੇਸ਼ ਵਿਚ 'ਇੰਡੀਆ ਨੈਸ਼ਨਲ ਕਾਂਗਰਸ' ਪਾਰਟੀ ਬਨਾਈ। ਜਿਸ ਵਿਚ ਸਾਰੇ ਸੂਬਿਆਂ ਦੇ ਅਨਖੀਲੇ ਨੋਜਵਾਨ ਸ਼ਹੀਦ ਭਗਤ ਸਿੰਘ ਵਰਗੇ ਬੜੇ ਉਤਸ਼ਾਹ ਨਾਲ ਸ਼ਾਮਿਲ ਹੋਏ। ਅਤੇ ਦੇਸ਼ ਦੀ ਅਜਾਦੀ ਲਈ ਲੋਕਾਂ ਵਿਚ ਜਾਗ੍ਰਿਤੀ ਪੈਦਾ ਕਰ ਦਿਤੀ। ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਸੇ ਹੋਏ ਮਾਰਗ ਅਤੇ ਅਸੂਲਾਂ ਤੇ ਚਲਣ ਦਾ ਨਿਸਚਾ ਵੀ ਕੀਤਾ। ਅੰਗ੍ਰੇਜ਼ੀ ਹਕੂਮਤ ਦੇ ਖਿਲਾਫ ਨ ਮਿਲ ਵਰਤਣ ਅਤੇ ਉਹਨਾਂ ਦੇ ਬਣੇ ਹੋਏ ਮਾਲ ਦਾ ਮੁਕੰਮਲ ਬਾਈਕਾਟ ਦਾ ਪ੍ਰਚਾਰ ਵੀ ਕੀਤਾ। ਵਿਦੇਸ਼ੀ ਕਪੜੇ ਦੀ ਜਗ੍ਹਾ ਦੇਸੀ ਖੱਦਰ ਵਰਤਨਾ, ਰੇਲ ਗੱਢੀ ਤੇ ਨਾ ਚੜ੍ਹਨਾ, ਅੰਗ੍ਰੇਜ਼ੀ ਡਾਕ ਰਾਹੀਂ ਚਿੱਠੀ ਨਾ ਭੇਜਨੀ ਅਤੇ ਅੰਗ੍ਰੇਜ ਦੀ ਨੋਕਰੀ ਨਹੀਂ ਕਰਨੀ। ਇਹ ਸਭ ਕੁਝ ਸਾਢੇ ਲੀਡਰਾਂ ਨੇ ਅਤੇ ਆਮ ਲੋਕਾਂ ਨੇ ਪੂਰਨ ਢੰਗ ਨਾਲ ਅਪਣਾਇਆ। ਜਿਸ

ਦੀ ਮਿਸਾਲ ਕਿ ਸਾਢੇ ਦੇਸ਼ ਵਿਚ ਭਾਵੇਂ ਕੋਈ ਵੀ ਸੱਤਾ ਵਿਚ ਹੋਵੇ ਉਸ ਪਾਰਟੀ ਦੇ ਲੀਡਰ ਅਤੇ ਅਜ਼ਾਦ ਭਾਰਤ ਦੇ ਪ੍ਰਧਾਨ ਮੰਤ੍ਰੀ, ਰਾਸ਼ਟ੍ਰਪਤੀ ਅਤੇ ਸਾਢੀਆਂ ਫੋਜਾਂ ਦੇ ਕਮਾਂਡਰ ਜਿਸ ਕੋਮੀ ਝੰਡੇ ਨੂੰ ਸਲੂਟਾਂ ਮਾਰਦੇ ਹਨ ਅਤੇ ਏਸ ਦੀ ਆਨ ਅਤੇ ਸ਼ਾਨ ਲਈ ਹਰ ਵਕਤ ਅਪਣੀਆਂ ਜਾਨਾ ਦੀ ਬਾਜੀ ਲਾਉਣ ਲਈ ਤਤ ਪਰ ਰਹਿੰਦੇ ਹਨ। ਇਹ ਕੋਮੀ ਝੰਡਾ ਵੀ ਖਦੱਰ ਦਾ ਬਨਿਆ ਹੋਇਆ ਹੈ।

ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਾਂਤੀਕਾਰੀ ਚਲਾਈ ਹੋਈ ਲਹਿਰ ਤੋਂ ਭਾਰਤ ਦੇ ਅੰਗ੍ਰੇਜ਼ੀ ਸ਼ਾਸਕ ਅਤੇ ਲੰਡਨ ਵਿਚ ਬੈਠੀ ਰਾਣੀ ਮਲਿਕਾ ਦੀ ਨੀਂਦ ਹਰਾਮ ਹੋ ਗਈ। ਐਥੋਂ ਤਕ ਕੇ ਲੰਡਨ ਵਿਚ ਰਾਣੀ ਮਲਿਕਾ ਐਲਿਜਬੈਥ ਨੇ ਜੋਤਿਸ਼ੀਆਂ ਨੂੰ ਬੁਲਾਕੇ ਪੁਛਿਆ ਕਿ ਅਗੇ ਕੀਹ ਹੋਵੇਗਾ। ਸਾਰੇ ਜੋਤਿਸ਼ੀਆ ਨੇ ਇਕੱਠੇ ਹੋ ਕੇ ਹਿਸਾਬ ਲਗਾ ਕੇ ਮਲਕਾ ਨੂੰ ਦਸਿਆ ਕਿ ਭਾਰਤ ਦੇਸ਼ ਵਿਚੋਂ ਤੁਸੀਂ ਜਿਸ ਧਾਰਮਿਕ ਨੇਤਾ ਨੂੰ ਨਜਰਬੰਦ ਕਰ ਰਖਿਆ ਹੈ ਉਹ ਸਚ ਮੁਚ ਹੀ ਸਰਵਸ਼ਕਤੀਮਾਨ ਗੋਡ ਦਾ ਅਵਤਾਰ ਹਨ। ਹੁਣ ਉਹਨਾਂ ਦੇ ਛੋਟੇ ਭਾਈ ਗੁਰੂ ਹਰੀ ਸਿੰਘ ਜੋ ਭੈਣੀ ਸਾਹਿਬ ਸੰਗਤ ਦੀ ਸੇਵਾ ਕਰਦੇ ਹਨ ਜੋ ਪਹਿਲਾ ਬਾਲਕ ਜਨਮ ਲਵੇਗਾ ਉਹ ਵੀ ਪੂਰਨ ਬ੍ਰਹਮਚਾਰੀ, ਜਪ ਤਪ ਵਾਲਾ ਅਤੇ ਲੀਲਾ ਧਾਰੀ ਹੋਵੇਗਾ। ਉਸ ਦੇ ਜੀਵਣ ਕਾਲ ਵਿਚ ਹੀ ਤੁਹਾਡਾ ਰਾਜ ਭਾਰਤ ਵਿਚੋਂ ਸਮਾਪਤ ਹੋ ਜਾਵੇਗਾ। ਇਹ ਗਲ ਸੁਨਦੇ ਸਾਰ ਹੀ ਮਲਿਕਾ ਨੇ ਲਾਹੋਰ ਵਿਚ ਬੈਠੇ ਵਾਇਸਰਾਇ ਨੂੰ ਹੁਕਮ ਲਿਖਕੇ ਭੇਜ ਦਿੱਤਾ। ਇਸ ਹੁਕਮ ਨੂੰ ਪੜ੍ਹਦੇ ਸਾਰ ਹੀ ਜਿਲ੍ਹਾ ਲੁਧਿਆਣਾ ਦੇ ਪਿੰਡ ਭੈਣੀ ਸਾਹਿਬ ਰਾਈਆਂ ਵਿਖੇ ਸਖਤ ਪੈਹਰਾ ਲਾ ਦਿਤਾ ਜਾਵੇ। ਅਤੇ ਜਦੋਂ ਵੀ ਨਾਮਧਾਰੀਆਂ ਦੇ ਪ੍ਰਮੁਖ ਦੇ ਘਰਿ ਕੋਈ ਬਾਲਕ ਜਨਮ ਲਵੇ ਉਸ ਨੂੰ ਲਾਹੋਰ ਲਿਆਕੇ ਤੁਰੰਤ ਖਤਮ ਕਰ ਦਿਤਾ ਜਾਵੇ। ਅਤੇ ਇਹ ਰਿਪੋਰਟ ਉਸੇ ਦਿਨ ਸਾਨੂੰ ਲੰਡਨ ਵਿਚ ਭੇਜੀ ਜਾਵੇ। ਵਾਇਸ ਰਾਇ ਨੇ ਇਹ ਹੁਕਮ ਪੜ੍ਹਨ ਸਾਰ ਹੀ ਲੁਧਿਆਨੇ ਦੇ ਡਿਪਟੀ ਕਮਿਸ਼ਨਰ ਜਿਹੜਾ ਕਿ ਪਹਿਲਾਂ ਹੀ ਨਾਮਧਾਰੀਆਂ ਦੇ ਪ੍ਰਤੀ ਈਰਖਾ ਰਖਦਾ ਸੀ ਉਸਨੂੰ ਲਿਖ ਭੇਜਿਆ। ਉਸ ਨੇ ਉਸ ਵੇਲੇ ਹੀ ਭੈਣੀ ਸਾਹਿਬ ਵਿਚ ਹੋਰ ਪੁਲਿਸ ਭੇਜਕੇ ਜਿਥੇ ਮਾਤਾ ਫਤਹਿ ਕੋਰ ਜੀ ਅਤੇ ਮਾਤਾ ਜੀਵਣ ਕੋਰ ਜੀ ਦਾ ਨਿਵਾਸ ਸਥਾਨ ਸੀ ਉਥੇ ਨਿਗਰਾਨੀ ਹੋਰ ਸਖਤ ਕਰ ਦਿਤੀ।

*'ਲੀਲਾ ਮੇਰੇ ਸਤਿਗੁਰ ਦੀ ਕੀਹ ਜਾਣੇ ਮੁਗਦ ਗਵਾਰ।*
*ਜਾ ਕੋ ਰਾਖੇ ਸਾਈਆਂ, ਕੋਇ ਨ ਸਕੇ ਮਾਰ।*

ਜਦੋਂ ਸ੍ਰਿਸ਼ਟੀ ਦੇ ਸਿਰਜ਼ਨਹਾਰੇ ਨੇ ਆਪ ਹੀ ਸਰਗੁਣ ਸਰੂਪ ਵਿਚ ਪ੍ਰਗਟ ਹੋਣਾ ਹੋਵੇ ਤਾਂ ਉਸ ਨੂੰ ਦੁਨਆਵੀ ਰੁਕਾਵਟਾਂ ਕਿਸੇ ਤਰਾਂ ਵੀ ਰੋਕ ਨਹੀਂ ਸਕਦੀਆਂ। ਕਰਤਾ ਕੋਈ ਨ ਕੋਈ ਇਹੋ ਜਿਹੀ ਵਿਧਿ ਬਨਾਉਂਦਾ ਹੈ ਕਿ ਉਹ ਵੱਢੇ ਵੱਢੇ ਗਿਆਨੀਆਂ ਤੇ ਬਹੁਤੇ ਚੋਕਸ ਪਹਿਰੇਦਾਰਾਂ ਨੂੰ ਇਹੋ ਜਿਹੇ ਭੁਲੇਖੇ ਵਿਚ ਪਾਉਂਦਾ ਹੈ ਕਿ ਉਹਨਾਂ ਦੀ ਸਾਰੀ ਸੂਝ ਬੂਝ਼ ਅਤੇ ਸ਼ਕਤੀ ਕਿਸੇ ਵੀ ਕੰਮ ਨਹੀਂ ਆਉਂਦੀ।

ਜਿਸ ਤਰ੍ਹਾਂ ਦੁਆਪਰ ਵਿੱਚ ਕ੍ਰਿਸ਼ਨ ਜੀ ਦੇ ਪ੍ਰਗਟ ਹੋਣ ਸਮੇਂ ਜਾਲਮ ਕੰਸ ਦੇ ਬੰਦੀਖਾਨੇ ਦੇ ਦੁਆਰ ਆਪ ਖੁਲ ਗਏ। ਅਤੇ ਪਹਿਰੇ ਦਾਰ ਗੂੜੀ ਨੀਂਦ ਵਿਚ ਸੋ ਗਏ। ਸ੍ਰੀ ਵਾਸਦੇਵ ਜੀ ਬਾਲਕ ਰੂਪ ਸ੍ਰੀ ਕ੍ਰਿਸ਼ਨ ਜੀ ਨੂੰ ਚੁਕ ਕੇ ਜਮਨਾ ਨੂੰ ਪਾਰ ਕਰਕੇ ਬਾਬਾ ਨੰਦ ਜੀ ਦੇ ਘਰਿ ਲਿਆਕੇ ਉਹਨਾਂ ਦੀ ਨਵਜਾਤ ਪੁਤਰੀ ਨੂੰ ਲੈ ਗਏ। ਤੇ ਕ੍ਰਿਸ਼ਨ ਜੀ ਉੱਥੇ ਛੱਡ ਆਏ। ਇਸ ਸਾਰੇ ਕੰਮ ਦੀ ਕਿਸੇ ਨੂੰ ਭਿਨਖ ਤਕ ਨਹੀਂ ਲਗੀ।

ਅਜ ਦੇ ਇਸ ਵਰਤਮਾਨ ਯੁਗ ਵਿਚ ਵੀ ਠੀਕ ਇਸੇ ਤਰਾਂ ਹੀ ਹੋਇਆ। ਮੇਰੇ ਪਰਉਪਕਾਰੀ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਪ੍ਰਗਟ ਹੋਣ ਦੇ ਸਮੇਂ 26 ਫਗਨ 1945 ਬਿਕ੍ਰਮੀ ਅਤੇ ਈਸਵੀ ਸੰਨ 1888 ਅਠ ਮਾਰਚ ਨੂੰ ਵੀ ਇਹੋ ਜਿਹਾ ਕੋਤਕ ਹੋਇਆ। ਜਿਸਦਾ ਵਰਣਨ ਇਸ ਪੁਸਤਕ ਵਿਚ ਕਵਿਤਾ ਰਾਹੀਂ ਅਪਣੀ ਬੁਧ ਅਨੁਸਾਰ ਕਰਨ ਦਾ ਯਤਨ ਕੀਤਾ ਹੈ। ਇਸ ਪੁਸਤਕ ਵਿਚ ਕੁਝ ਕਵਿਤਾਵਾਂ ਪੰਥ ਦੇ ਮਹਾਨ ਲੇਖਕ ਸਰਦਾਰ ਸਜੱਣ ਸਿੰਘ ਜੀ ਹੂੰਜਣ ਪਿੰਡ ਸਿਆੜ ਵਾਲਿਆਂ ਦੀਆਂ ਲਿਖੀਆਂ ਹੋਈਆਂ ਹਨ। ਇਕ ਹੱਡ ਬੀਤੀ ਸਾਖੀ ਜੋ ਮਹਾਰਾਜ ਜੰਗ ਸਿੰਘ ਜੀ ਨੇ ਸਰਦਾਰ ਸਜੱਣ ਸਿੰਘ ਜੀ ਨੂੰ ਪੁਤੱਰ ਦੀ ਦਾਤ ਬਖਸ਼ੀ ਵਾਲੀ ਉਹ ਅਸੀਂ ਉਹਨਾਂ ਦੀ ਹੀ ਜਬਾਨੀ ਹੂਬਹੂ ਲਿਖੀ ਹੈ। ਆਪ ਜੀ ਨੇ ਬੜੇ ਹੀ ਸੁੱਚਜੇ ਢੰਗ ਨਾਲ ਸਾਖੀ ਲਿਖੀ ਹੈ ਤੇ ਮਹਾਰਾਜ ਜੀ ਦਾ ਸ਼ੁਕਰਾਨਾ ਵੀ ਕੀਤਾ ਹੈ। ਆਪ ਜੀ ਦੇ ਲੇਖ ਅਤੇ ਕਵਿਤਾ ਦੀ ਹੋਰ ਕਿਤੇ ਮਿਸਾਲ ਨਹੀਂ ਮਿਲਦੀ। ਆਪ ਜੀ ਨੇ ਇਹ ਇਤਿਹਾਸ ਦਾ ਹਕ ਵੀ ਮੈਨੂੰ ਦੇਕੇ ਕਿਰਤਾਰਥ ਕੀਤਾ ਮੈਂ ਆਪ ਜੀ ਦਾ ਤੈਹਦਿਲ ਨਾਲ ਧੰਨਵਾਦ ਕਰਦਾ ਹਾਂ। ਹੋਰ ਮੇਰੇ ਬੜੇ ਪਿਆਰੇ ਮਿੱਤਰ ਅਤੇ ਵਢੇ ਵੀਰ ਸੰਤ ਜੁਗਿੰਦਰ ਸਿੰਘ ਜੀ ਜੋਗੀ ਰਾਜ ਨੇ ਵੀ ਇਹ ਇਤਿਹਾਸ ਲਿਖਣ ਵਿਚ ਮੇਰੀ ਬਹੁਤ ਹਰ ਤਰੀਕੇ ਨਾਲ ਮਦਦ ਕੀਤੀ ਅਤੇ ਅਪਣੀਆਂ ਰਚਨਾਵਾਂ ਵੀ ਮੈਨੂੰ ਦੇ ਦਿਤੀਆਂ ਤੇ ਪੂਰਾ ਹਕ ਵੀ ਦੇ ਦਿਤਾ। ਆਪ ਨੇ ਬੜੀ ਕ੍ਰਿਪਾ ਕੀਤੀ ਆਪ ਦਾ ਇਕ ਹੀ ਮਕਸਦ ਕਿ ਕਿਸੇ ਵੀ ਤਰੀਕੇ ਮਹਾਰਾਜ ਜੰਗ

ਸਿੰਘ ਜੀ ਦਾ ਇਤਿਹਾਸ ਸੰਗਤ ਦੇ ਹੱਥ ਵਿੱਚ ਅਵੇ। ਤਾਕਿ ਡੇਰੇ ਤੇ ਬੋਲਨ ਵਾਲੇ ਬੋਲਾਰੇ ਮਹਾਰਾਜ ਜੀ ਦੇ ਇਤਿਹਾਸ ਤੋਂ ਜਾਣੂ ਹੋਣ ਔਰ ਮਹਾਰਾਜ ਜੰਗ ਸਿੰਘ ਜੀ ਦਾ ਜਸ ਦੇਸ਼ ਦੇ ਕੋਨੇ ਕੋਨੇ ਤਕ ਫੈਲੇ। ਮੋਜੀ ਠਾਕਰ ਵੀਰ ਸਿੰਘ ਸਰਦਾਰ ਸਜੱਣ ਸਿੰਘ ਹੂੰਜਣ ਤੇ ਸਰਦਾਰ ਜੁਗਿੰਦਰ ਸਿੰਘ ਜੋਗੀ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

*-ਸੰਗਤ ਦਾ ਦਾਸ*
*ਵੀਰ ਸਿੰਘ ਮੋਜੀ ਠਾਕਰ*

## ਅਰਦਾਸ

ਇਹ ਸਤਿਗੁਰੂ ਮੇਰੇ ਸਿਦਕ ਨਿਭਾਈਂ, ਨ ਡੋਲੇ ਚਿਤ ਮੇਰਾ।
ਚਰਣ ਕਮਲ ਬਸੇ ਮੇਰੇ ਹਿਰਦੇ, ਨਾਮ ਜਪਾਂ ਨਿਤ ਤੇਰਾ।

1. ਇਹ ਮਾਇਆ ਹੈ ਡਾਢੀ ਪਰਬਲ ਜੱਗ ਭਰਮਾਇਆ ਸਾਰਾ।
ਪੰਜ ਦੂਤ ਓਹ ਮੈਂ ਹਾਂ ਕੱਲਾ ਨਾ ਚੱਲੇ ਕੋਈ ਚਾਰਾ।
ਮੈਂ ਮੂਰਖ ਮੈਂ ਮੁਗਧ ਇਆਣਾਂ ਇਹ ਹੈ ਪੰਧਲ ਮੇਰਾ।
ਚਰਣ ਕਮਲ ਬਸੇ ਮੇਰੇ ਹਿਰਦੇ ਨਾਮ ਜਪਾਂ ਨਿਤ ਤੇਰਾ।
2. ਮਾਤ-ਪਿਤਾ ਤੂੰ ਹੈ ਮੇਰਾ ਸਤਿਗੁਰੂ, ਕਰਦਾ ਰਹਾਂ ਤੇਰੀ ਪੂਜਾ।
ਸਾਹਿਬ ਸਿਮਰਾਂ ਸਦਾ ਹੀ ਅਪਣਾਂ ਹੋਰ ਨ ਕੋਈ ਦੂਜਾ।
ਗਿਆਨ ਦੀ ਜੋਤ ਜਗਾ ਦੇ ਦਾਤਾ, ਹੋ ਜਾਏ ਦੂਰ ਹਨੇਰਾ।
ਚਰਣ ਕਮਲ ਬਸੇ ਮੇਰੇ ਹਿਰਦੇ, ਨਾਮ ਜਪਾਂ ਨਿਤ ਤੇਰਾ।
3. ਆਸਾਂ, ਤ੍ਰਿਸ਼ਨਾ, ਚਿੰਤਾ ਨਦੀਆਂ ਸਭ ਜਗ ਰੁੜ੍ਹਦਾ ਜਾਂਦਾ।
ਭਲਾ ਹੋਇਆ ਤੇਰੀ ਸੰਗਤ ਹੋ ਗਈ, ਮੈਂ ਵੀ ਨਹੀਂ ਰੁੜ ਜਾਂਦਾ।
ਪੂਰੇ ਸਤਿਗੁਰੂ ਬਾਜ ਨ ਟੁੱਟੇ ਇਸ ਮਾਇਆ ਦਾ ਘੇਰਾ।
ਚਰਣ ਕਮਲ ਬਸੇ ਮੇਰੇ ਹਿਰਦੇ, ਨਾਮ ਜਪਾਂ ਨਿਤ ਤੇਰਾ।
4. ਰਿਧੀਆਂ ਸਿਧੀਆਂ ਰਾਹ ਮੇਰੇ ਵਿੱਚ, ਨਾ ਕੋਈ ਰੋਕਾਂ ਪਾਵਣ।
ਕਰਾਂ ਨਾ ਮੈਂ ਇਤਬਾਰ ਕਿਸੇ ਦਾ, ਭਾਵੇ ਲਖ ਰਲਾਵਣ।
ਤੁਧ ਬਿਨ ਦਿਸੇ ਨ ਕੋਈ ਪੈਗੰਬਰ ਨ ਕੋਈ ਵੱਢ ਵਢੇਰਾ।
ਚਰਣ ਕਮਲ ਬਸੇ ਮੇਰੇ ਹਿਰਦੇ, ਨਾਮ ਜਪਾਂ ਮੈਂ ਤੇਰਾ।
5. ਮੋਜੀ ਠਾਕਰ ਅਰਜਾ ਕਰਦਾ ਜੁੜਿਆ ਰਹਾਂ ਤੇਰੇ ਚਰਣੀ।
ਨਾ ਕੋਈ ਦੂਜਾ ਹੋਰ ਦਿਖਾਲੀਂ ਆਇਆ ਹਾਂ ਤੇਰੀ ਸ਼ਰਣੀ।

ਸੁਰਗ ਬਹਿਸ਼ਤਾ ਨਾਲੋਂ ਸੋਹਣਾਂ ਜਾਪੇ ਇਹ ਦਰ ਤੇਰਾ,।
ਚਰਣ ਕਮਲ ਬਸੇ ਮੇਰੇ ਹਿਰਦੇ, ਨਾਮ ਜਪਾਂ ਮੈਂ ਤੇਰਾ।

# ਜੀਵਨ ਕਥਾ

## ਕੋਟ ਧਰਮੂ ਦੀ ਧਰਤੀ ਅੱਜ ਇਹ, ਕਿਉਂ ਸਤਿਕਾਰੀ ਦੀ।
## ਜੀਵਨ ਕਥਾ ਸੁਣਾਵਾਂ, ਮਹਾਰਾਜ ਪਰ ਉਪਕਾਰੀ ਦੀ।

ਸ੍ਰੀ ਸਤਿਗੁਰੂ ਰਾਮ ਸਿੰਘ ਜਦ ਜਾਣ ਲਗੇ ਪ੍ਰਦੇਸ।
ਗੱਢੇ ਤੇ ਅਸਵਾਰ ਹੋ ਗਏ, ਕਰ ਕੇ ਕਾਲਾ ਵੇਖ।
ਆਜਾਦੀ ਸੰਗ੍ਰਾਮ ਦੇ ਮੋਢੀ, ਸੀ ਰੱਬੀ ਅਵਤਾਰ।
ਕਾਲੀ ਕੰਬਲੀ ਵਾਲੇ ਸਤਿਗੁਰੂ, ਚੀਨੀ ਦੇ ਅਸਵਾਰ।
ਹਾਲ ਬੇਹਾਲ ਹੋਈ ਸੰਗਤ, ਕਰਦੀ ਗਿਰਿਆ ਜਾਰੀ।
ਤੁਰ ਚਲਿਆ ਅੱਜ ਰੋਂਦੀਆਂ ਛੱਡ ਕੇ, ਗੋਪੀਆਂ ਕ੍ਰਿਸ਼ਨ ਮੁਰਾਰੀ।
ਕਿਹਾ ਸੰਗਤ ਨੂੰ ਸਤਿਗੁਰੂ ਜੀ ਨੇ, ਹੁਕਮ ਮੇਰਾ ਇਹ ਜਾਣੋ।
ਅਜ ਤੋਂ ਭਾਈ ਹਰੀ ਸਿੰਘ ਨੂੰ, ਮੇਰਾ ਰੂਪ ਪਛਾਣੋ।
ਧਰ ਦਿੱਤੀ ਪੰਡ ਛੋਟੇ, ਵੀਰ ਸਿਰ, ਜਿੰਮੇਦਾਰੀ ਦੀ।
ਜੀਵਨ ਕਥਾ ਸੁਣਾਵਾਂ ਮਹਾਰਾਜ ਪਰਉਪਕਾਰੀ ਦੀ।

ਰਾਮ ਭਰਤ ਦੇ ਗਏ, ਵਿਛੋੜਾ ਕਿੱਦਾਂ ਵੀਰ ਸਹਾਰੇ।
ਮਾਹੀ ਗਏ ਪ੍ਰਦੇਸ਼ ਜਿਨਾਂ ਦੇ, ਰੋਂਦੇ ਬਿਰਹੋਂ ਮਾਰੇ।
ਸੰਗਤਾਂ ਤਾਈ ਦੇਣ ਦਿਲਾਸੇ, ਅਪਣਾਂ ਦਰਦ ਛੁਪਾਉਂਦੇ।
ਹੁਕਮ ਪਿਆਰੇ ਦਾ ਸਿਰ ਮੱਥੇ ਮਨ ਕੇ ਫਰਜ ਨਿਭਾਉਂਦੇ।
ਹਰੀ ਸਿੰਘ ਦੇ ਮਹਿਲ ਸੀ ਦੋਵੇਂ, ਇਕੋ ਮਾਂ ਪਿਉ ਜਾਈਆਂ।
ਗੰਗਾ ਜੀ ਤੇ ਜਮਨਾ ਜਿਉ, ਅਵਤਾਰ ਧਾਰਕੇ ਆਈਆਂ।
ਜੀਵਨ ਕੋਰ ਜੀ ਵੱਢੇ ਤੇ ਛੋਟੇ ਫਤੇ ਕੋਰ ਜੀ ਮਾਤਾ।
ਗੋਦ ਜਿਸਦੀ ਵਿਚ ਖੇਡੇ ਮੇਰੇ, ਪਰਉਪਕਾਰੀ ਦਾਤਾ।
ਭਾਗਾਂ ਵਾਲਾ ਪਿੰਡ ਸੀ ਜਿਲ੍ਹਾ, ਬਠਿੰਡੇ ਵਿਚ ਥਰਾਜ।
ਨਾਨਾ ਜੀ ਖੁਸ਼ਰਾਮ ਸਿੰਘ ਸਨ, ਜਿਥੇ ਰਹੇ ਬਰਾਜ।
ਸੀ ਪੂਰਨ ਪ੍ਰਤੀਤ ਪ੍ਰੀਤ ਉਸ, ਗੁਰੂ ਪੁਜਾਰੀ ਦੀ।
ਜੀਵਨ ਕਥਾ ਸੁਣਾਵਾਂ ਮਹਾਰਾਜ ਪਰਉਪਕਾਰੀ ਦੀ।

ਗੋਰੇ ਸ਼ਾਹੀ ਰਾਜ ਸੀ ਪਿੰਡ ਵਿਚ, ਪਹਿਰੇ ਸਖਤ ਬਿਠਾਏ।
ਬਿਨਾ ਆਗਿਆ ਭੈਣੀ ਸਾਹਿਬ ਵਿਚ, ਨ ਕੋਈ ਆਏ ਨ ਜਾਏ।
ਸਖਤ ਹੁਕਮ ਰਾਣੀ ਮਲਿਕਾਂ ਦਾ, ਨਾ ਕੋਈ ਢਿੱਲ ਦਿਖਾਵੋ।
ਬੱਚਾ ਹੋਵੇ ਜਦੋਂ ਗੁਰੂ ਘਰਿ, ਤੁਰੰਤ ਲਾਹੌਰ ਪੁਚਾਵੋ।
ਸਤਿਗੁਰੂ ਜੀ ਦੇ ਪ੍ਰਗਟ ਹੋਣ ਦਾ, ਸਮਾਂ ਜਾ ਨੇੜੇ ਆਇਆ।
ਅਚੱਨ ਚੇਤ ਖੁਸ਼ਹਾਲ ਸਿੰਘ ਨਾਨਾ, ਸੀ ਸਵਰਗ ਸਿਧਾਇਆ।

ਮਾਤਾ ਜੀ ਨੇ ਭੋਗ ਤੇ ਜਾਣ ਦੀ, ਇਛਾ ਦਿਲ ਵਿਚ ਧਾਰੀ।
ਸਤਿਗੁਰੂ ਹਰੀ ਸਿੰਘ ਜੀ ਅੱਗੇ, ਆ ਇਹ ਅਰਜ ਗੁਜਾਰੀ।
ਕਰੀ ਅਰਜ ਮਨਜੂਰ ਸਤਿਗੁਰਾਂ ਸਦੇ ਸਿੰਘ ਸਿਆਣੇ।
ਅਰਜੀ ਦੇਕੇ ਡਿਪਟੀ ਕੋਲੋ, ਭੇਜੇ ਸੀ ਲੁਧਿਆਣੇ।
ਮਿਲ ਗਈ ਝੱਟ ਮਨਜੂਰੀ, ਨ ਕੀਤੀ ਗੱਲ ਇਨਕਾਰੀ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਪੰਜ ਸਿਖ ਕੀਤੇ ਤਿਆਰ ਸਤਿਗੁਰਾਂ, ਸੇਵਾਦਾਰ ਦੋ ਮਾਈਆਂ।
ਰਾਹ ਲਈ ਸੀਧਾ ਰਸਦਾਂ ਸਭ ਕੁਝ, ਗੱਡੇ ਵਿਚ ਟਿਕਾਈਆਂ।
ਇਕ ਥਾਨੇਦਾਰ ਇਕ ਹਵਲਦਾਰ, ਤੇ ਨਾਲੇ ਤਿੰਨ ਸਿਪਾਹੀ।
ਮਾਈਆਂ ਰੱਥ ਵਿੱਚ ਘੋੜੀਆਂ ਤੇ ਸਿੱਖ, ਚੱਲੇ ਵਾਹੋ ਦਾਹੀ।
ਪਹਿਲਾ ਡੇਰਾ ਸਿਆੜ ਨਗਰ ਵਿਚ, ਲਾਲ ਸਿੰਘ ਘਰ ਲਾਇਆ।
ਦੂਜਾ ਡੇਰਾ ਚੱਕ ਵਢੇ ਵਿਚ, ਕਾਣ ਸਿੰਘ ਵਰੋਸਾਇਆ।
ਤੀਜੇ ਦਿਨ ਫਿਰ ਕਰ ਅਰਦਾਸ, ਜਾਂ ਅੱਗੇ ਚਾਲੇ ਪਾਏ।
ਦੇਖੋ ਅੱਜ ਸਤਿਗੁਰੂ ਕੀ ਕੀ, ਨਵੇਂ ਹੀ ਰੰਗ ਦਿਖਾਏ।
ਮਾਤਾ ਜੀ ਦਾ ਰੱਥ ਜਦੋਂ ਸੀ, ਨੰਗਲ ਪਿੰਡ ਕੋਲ ਆਇਆ।
ਬੀਬੀ ਹੁਕਮੀ ਨੇ ਇਕ ਖੂਹ ਤੇ, ਕਹਿ ਕੇ ਰੱਥ ਰੁਕਵਾਇਆ।
ਲੀਲਾ ਜਾਣੇ ਕੌਣ ਭਲਾ, ਉਸ ਲੀਲਾ ਧਾਰੀ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ ।

ਖੂਹ ਦੇ ਨੇੜੇ ਸਿਵਿਆਂ ਵਿਚ ਕੁਝ, ਇਕੱਠ ਜਿਹਾ ਦਿਸ ਆਇਆ।
ਬੀਬੀ ਹੁਕਤੀ ਨੇ ਜਾ ਕੋਲ, ਹਾਏ ਦਾ ਨਾਹਰਾ ਲਾਇਆ।
ਕੀਹ ਹੋਇਆ ਭਾਈ ਵੀਰੋ ਇਹ ਕੀਹ, ਵਰਤਿਆ ਰਬਦਾ ਭਾਣਾ।
ਉਸ ਦੇ ਅਗੇ ਜੋਰ ਨ ਕੋਈ, ਓਹ ਡਾਢਾ ਜਰਵਾਣਾ।
ਦਸਿਆ ਕਿਸੇ ਨੇ ਸ਼ਾਹ ਦੇ ਘਰਿ, ਬਾਲਕ ਸੀ ਅਜ ਹੋਇਆ।
ਖੋਰੇ ਕੀਹ ਮਨਜੂਰ ਸੀ ਰਬ ਨੂੰ, ਜੰਮਦਿਆ ਸਾਰ ਹੀ ਮੋਇਆ।

ਹੋਕਾ ਲੈਕੇ ਕਿਹਾ ਬੀਬੀ ਨੇ, ਧੀਰਜ ਰਖੋ ਭਾਈ।
ਉਸ ਦੇ ਘਰਿ ਵਿਚ ਘਾਟ ਨ ਕੋਈ, ਆਪੇ ਹੋਓ ਸਹਾਈ।
ਸਿੰਘਾ ਕੋਲੇ ਆ ਬੀਬੀ ਨੇ, ਗਲ ਸਮਝਾਈ ਸਾਰੀ।
ਗੁਝਾ ਭੇਦ ਰਹੇ ਇਹ ਵੀਰੋ, ਵਰਤਿਓ ਕੁਝ ਹੁਸ਼ਿਆਰੀ।
ਕਿਵੇਂ ਸਕੀਮ ਬਨਾਈ ਸਿੱਖਾਂ, ਉਸ ਤਿਆਰੀ ਦੀ।
ਜੀਵਨ ਕਥਾ ਸੁਨਾਵਾਂ ਮਹਾਰਾਜ ਪਰਉਪਕਾਰੀ ਦੀ।

ਬੀਬੀ ਦੀ ਗੱਲ ਸੁਣਕੇ ਸਿੰਘਾਂ ਦੇ, ਰਿਹਾ ਨਾ ਦਿਲ ਵਿਚ ਪੜਦਾ।
ਚੁਪ ਚਾਪ ਉਹ ਕਰ ਗਏ ਸਭ ਕੁਝ, ਨਾ ਕੀਤਾ ਕੋਈ ਖੜਕਾ।
ਲਾਸ਼ ਬੱਚੇ ਦੀ ਕੱਢ ਲਈ ਸਿੰਘਾਂ, ਸਭ ਤੋਂ ਅੱਖ ਬਚਾਕੇ।
ਖਫਨ ਕਪੜੇ ਉਸੇ ਕਬਰ ਵਿਚ, ਦੱਬ ਤੇ ਮਿੱਟੀ ਪਾਕੇ।
ਝੱਟ ਪੱਟ ਤੁਰ ਪਏ ਉਥੋਂ ਸਾਰੇ, ਅਪਣਾਂ ਕੰਮ ਮੁਕਾ ਕੇ।
ਬਾਰਾਂ ਵਜੇ ਰਾਤ ਦੇ ਉਹ ਸੀ, ਪਹੁੰਚੇ ਕਰਮ ਗੜ੍ਹ ਆਕੇ।
ਬੀਬੀ ਹੁਕਮੀ ਨਾਲ ਇਸ਼ਾਰੇ ਸਿੰਘਾਂ ਨੂੰ ਸਮਝਾਇਆ।
ਸਤਿਗੁਰੂ ਜੀ ਦੇ ਪ੍ਰਗਟ ਹੋਣ ਦਾ, ਸਮਾਂ ਹੈ ਨੇੜੇ ਆਇਆ।
ਦੇਵਰਾਜ ਇੰਦਰ ਖੁਸ਼ ਹੋਇਆ, ਹਨੇਰੀ ਝਖੜ ਝੁੱਲੇ।
ਮੇਘ ਮਸਤਿਆ ਗਰਜੇ ਚਮਕੇ, ਬੁਕਾਂ ਭਰ ਭਰ ਡੁੱਲੇ।
ਜਲ ਥਲ ਹੋਇਆ ਪਿਆਸ ਬੁਝੀ, ਧਰਤ ਵਿਚਾਰੀ ਦੀ।
ਜੀਵਨ ਕਥਾ ਸੁਨਾਵਾਂ ਮਹਾਰਾਜ ਪਰਉਪਕਾਰੀ ਦੀ।

ਪ੍ਰਗਟ ਹੋਏ ਪਰਉਪਕਾਰੀ, ਹੋਈਆਂ ਜੱਗ ਰੁਸ਼ਨਾਈਆਂ
ਦੇਵਤਿਆਂ ਨੇ ਅਰਸ਼ਾਂ ਦੇ ਵਿਚ, ਖੁਸ਼ੀਆਂ ਰੱਜ ਮਨਾਈਆਂ।
ਇੰਦਰ ਦੇਵਤੇ ਖੁਸ਼ੀ ਮਨਾਈ, ਮੇਘ ਬਰਸਿਆ ਭਾਰੀ।
ਪਵਨ ਦੇਵਤਾ ਖੁਲ ਕੇ ਨੱਚਿਆ, ਨੱਚੀ ਬਨਸਪਤਿ ਸਾਰੀ।
ਪਿਆਸੀ ਧਰਤੀ ਤ੍ਰਿਪਤ ਹੋਈ ਅਜ, ਗਾਉਂਦੇ ਮੈਂਡਕ ਬੀਂਡੇ।
ਜੰਗਲ ਬੇਲੇ ਸਾਂ ਸਾਂ ਕਰਦੇ, ਰਬੀ ਸਾਜ ਬਜੀਂਦੇ।
ਮਾਤਾ ਜੀ ਨੇ ਕਿਹਾ ਬੀਬੀ ਨੂੰ, ਨਾ ਹੁਣ ਦੇਰ ਲਗਾਵੋ।
ਠਾਕਰ ਜੀ ਨੂੰ ਏਸੇ ਵੇਲੇ, ਪਿੰਡ ਥਰਾਜ ਪੁਹੁੰਚਾਵੋ।
ਹੁਕਮ ਜਾ ਸੁਣਿਆ ਸਿੰਘਾ ਨੇ ਇਹ, ਕਮਰ ਕੱਸਾ ਝਟ ਲਾਇਆ।
ਸੀਸ ਨਿਵਾ ਕੇ ਠਾਕੁਰ ਜੀ ਨੂੰ, ਬੁਕੱਲ ਵਿਚ ਲੁਕਾਇਆ।
ਲੀਲਾ ਜਾਣੇ ਕੋਣ ਉਸ ਪ੍ਰਭੂ, ਲੀਲਾ ਧਾਰੀ ਦੀ
ਜੀਵਨ ਕਥਾ ਸੁਨਾਵਾਂ ਮਹਾਰਾਜ, ਪਰਉਪਕਾਰੀ ਦੀ।

ਕੀਤੀ ਫੇਰ ਅਰਦਾਸ ਸਿੰਘਾ ਨੇ, ਗਲ ਵਿੱਚ ਪੱਲੇ ਪਾਕੇ।
ਠਾਕਰ ਜੀ ਨੂੰ ਲਾ ਲਿਆ ਛਾਤੀ, ਚਰਣੀ ਸੀਸ ਨਿਵਾਕੇ।
ਦੁਆਪਰ ਦੇ ਵਿਚ ਜੇਲ੍ਹ ਕੰਸ ਦੀ, ਕਿਸ਼ਨ ਸੀ ਪ੍ਰਗਟ ਹੋਏ।
ਵਾਸੁਦੇਵ ਜੀ ਲੈ ਗਏ ਮਥੁਰਾ, ਪਹਿਰੇਦਾਰ ਸਭ ਸੋਏ।
ਕਲਿਯੁੱਗ ਵਿਚ ਅੰਗਰੇਜ ਦਾ ਪਹਿਰਾ, ਪ੍ਰਗਟੇ ਪਰਉਪਾਕਾਰੀ।
ਸੋ ਗਏ ਪਹਿਰੇਦਾਰ ਪੁਲਿਸੀਏ, ਝਖੜ ਝੁਲਿਆ ਭਾਰੀ।
ਸਿਮਰਨ ਕਰਦੇ ਤੁਰ ਪਏ ਭਾਈ, ਮਹਾਂ ਸਿੰਘ ਤੇ ਲੈਹਣਾ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਗ ਸਹਾਈ ਰੈਹਣਾ।
ਪਿੰਡ ਦੀ ਜੂਹ ਜਦ ਟੱਪ ਗਏ ਦੋਵੇਂ, ਥੰਮ ਗਿਆ ਝਖੜ ਪਾਣੀ।
ਸਾਰੀ ਰਾਤ ਹੀ ਵਾਹੋ, ਦਾਹੀ, ਤੁਰੇ ਮੁਸਾਫਿਰ ਜਾਨੀ।
ਦਿਨ ਚੜਦੇ ਤੋਂ ਪਹਿਲਾ ਥਰਾਜ, ਜਾਂ ਫਤਿਹ ਗੁਜਾਰੀ ਦੀ।
ਜੀਵਨ ਕਥਾ ਸੁਣਾਵਾਂ, ਮਹਾਰਾਜ ਪਰਉਪਕਾਰੀ ਦੀ।

ਅਗੇ ਪਿੰਡ ਥਰਾਜ ਵਿਚ ਜਾਕੇ, ਕੀਹ ਦਸਾਂ ਕੀਹ ਹੋਇਆ।
ਤੂੜੀ ਵਾਲੇ ਕੋਠੇ ਦੇ ਵਿਚ, ਸੀ ਠਾਕੁਰ ਤਾਈਂ ਲਕੋਇਆ।
ਤੂੜੀ ਵਿਚੋਂ ਨਿੱਘ ਇਉਂ ਮਿਲਿਆ, ਜਿਉਂ ਮਾਤਾ ਦੀ ਗੋਦੀ।
ਇਹੋ ਜਿਹੇ ਠਿਕਾਣੇ ਨੂੰ ਕੋਈ, ਲਭ ਨ ਸਕਨ ਟੋਡੀ।
ਨ ਲਗਿਆ ਕੋਈ ਭੇਦ ਕਿਸੇ ਨੂੰ, ਕੌਣ ਗਿਆ ਕੋਣ ਆਇਆ।
ਇਕੋ ਭਾਈ ਹਰਦਿਤ ਸਿੰਘ ਨੂੰ, ਬੈਠ ਕੇ ਸਭ ਸਮਝਾਇਆ।
ਆ ਭਾਈ ਅਖੀਂ ਦੇਖਲੈ ਜਿੱਥੇ, ਅਸਾਂ ਨੇ ਬਾਲ ਲੁਕਾਇਆ।
ਸਾਰੀ ਗਲ ਸਮਝਾ ਉਸ ਨੂੰ, ਜਿੰਦਰਾ ਤੁਰਤ ਲਵਾਇਆ।
ਜਲ ਪਾਣੀ ਫੇਰ ਛੱਕ ਕੇ ਸਿੰਘਾ, ਵਾਪਸ ਚਾਲੇ ਪਾਏ।
ਮਾਤਾ ਜੀ ਨੂੰ ਸਭ ਕੁਝ ਦਸਿਆ, ਫੇਰ ਕਰਮਗੜ੍ਹ ਆਏ।
ਲਿਖਾਂ ਮੈਂ ਕੀ ਵਡਿਆਈ ਸਤਿਗੁਰੂ, ਪੌਣਾ ਹਾਰੀ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਕੀਤਾ ਜਦ ਵਰਲਾਪ ਬੀਬੀਆਂ, ਥਾਨੇਦਾਰ ਝਟ ਆਇਆ।
ਸਣੇਂ ਸਿਪਾਹੀ ਹੋਲਦਾਰ ਸੀ, ਸਾਰੇ ਨਾਲ ਲਿਆਇਆ।
ਪੁਛੇ ਥਾਣੇਦਾਰ ਬੀਬੀਉ, ਕਿਉ ਰੋਈਆਂ ਕੀਹ ਹੋਇਆ।
ਤੁਸੀਂ ਕਰੋ ਵਰਲਾਪ ਕਿਉ ਐਨਾ, ਸਾਰਾ ਪਿੰਡ ਹੈ ਸੋਇਆ।
ਕੀ ਦਸੀਏ ਵੇ ਵੀਰਾ ਅਜ ਏਹ, ਗਲ ਅਜੇਹੀ ਹੋਈ।
ਜੇਹੜੀ ਗਲ ਦੀ ਸੁਪਨੇ ਵਿਚ ਭੀ, ਆਸ ਨਹੀਂ ਸੀ ਕੋਈ।

ਪਤਾ ਨਹੀਂ ਕਰਤਾਰ ਮੇਰੇ ਨੇ, ਕੀਹ ਇਹ ਖੇਲ ਰਚਾਇਆ।
ਜਨਮ ਲਿਆ ਤੇ ਇਸ ਬਾਲਕ ਨੂੰ, ਇਕ ਵੀ ਸਵਾਸ ਨਾਂ ਆਇਆ।
ਖੌਰੇ ਪਿਛਲੇ ਜਨਮ ਏਸ ਨੇ, ਕੀ ਮੰਦ ਕਰਮ ਕਮਾਇਆ।
ਉਹੋ ਜਿਹਾ ਤੁਰ ਗਿਆ ਵਿਚਾਰਾ, ਜਿਹੋ ਜਿਹਾ ਸੀ ਆਇਆ।
ਗੋਦੀ ਸੁੱਨੀ ਕਰਕੇ ਤੁਰ ਗਿਆ, ਮਾਂ ਵਿਚਾਰੀ ਦੀ
ਜੀਵਨ ਕਥਾ ਸੁਨਾਵਾਂ, ਮਹਾਰਾਜ, ਪਰਉਪਕਾਰੀ ਦੀ।

ਆਖੇ ਥਾਨੇਦਾਰ ਬੀਬੀਓ, ਗੱਲ ਅਣਹੋਣੀ ਹੋਈ।
ਡਾਢੇ ਰੱਬ ਦੇ ਅੱਗੇ ਕਿਸੇ ਦੀ, ਪੇਸ਼ ਨ ਚਲਦੀ ਕੋਈ।
ਥੋੜਾ ਜਿਹਾ ਦਿਨ ਚੜ੍ਹ ਜਾਏ, ਫੇਰ ਲਿਖੂੰ ਰਿਪੋਰਟ ਮੈਂ ਸਾਰੀ।
ਮੈਂ ਵੀ ਉਹ ਨਿਭਾਉਣੀ ਹੈ, ਜੋ ਮੇਰੀ ਜ਼ਿੰਮੇਦਾਰੀ।
ਦਿਨ ਚੜ੍ਹਦਿਆਂ ਹੀ ਥਾਣੇਦਾਰ ਨੇ, ਚੌਕੀਦਾਰ ਬੁਲਵਾਇਆ।
ਕੋਲ ਬਿੱਠਾ ਕੇ ਉਸ ਨੇ ਸਾਰਾ, ਪ੍ਰੋਗਰਾਮ ਸਮਝਾਇਆ।
ਪਿੰਡ ਦੇ ਸਾਰੇ ਪਤਵੰਤੇ, ਅਤੇ ਨੰਬਰਦਾਰ ਬੁਲਾਏ।
ਲਿਖਕੇ ਆਪ ਰਿਪੋਰਟ ਸੀ, ਗੂਠੇ ਸਭ ਦੇ ਤੁਰਤ ਲਗਾਏ।
ਉਨੀ ਸੋ ਪੰਤਾਲੀ ਬਿਕ੍ਰਮੀ, ਛੱਬੀ ਫਗਣ ਮਹੀਨਾ।
ਈਸਵੀ ਸੰਨ ਅਠਾਰਾਂ ਸੋ ਅਠਾਸੀ, ਮਾਰਚ ਅੱਠ ਲਖੀਨਾ।
ਸਭ ਕੁਝ ਲਿਖ ਕੇ ਮੋਹਰ ਸੀ ਲਾਤੀ, ਥਾਣੇਦਾਰੀ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਲਿਖ ਕੇ ਇਕ ਰਿਪੋਰਟ ਵੀ ਸੀ, ਭੇਜ ਦਿੱਤੀ ਲੁਧਿਆਣੇ।
ਨਕਲ ਉਸ ਦੀ ਇਕ ਭੇਜ ਦਿਤੀ, ਸਾਹਨੇ ਵਾਲ ਦੇ ਥਾਣੇ।
ਕਰਮਗੜ੍ਹ ਪਿੰਡ ਦੇ ਨਰਨਾਰੀ ਨੇ ਹੈ ਸੀ ਸੋਗ ਮਨਾਇਆ।
ਬਾਲ ਲੈ ਜਾਕੇ ਮੜ੍ਹੀਆ ਦੇ ਵਿਚ, ਸੀ ਸੰਸਕਾਰ ਕਰਾਇਆ।
ਗੁੱਝਾ ਭੇਦ ਰਹਿ ਗਿਆ ਸਾਰਾ, ਨਿਕਲੀ ਭਿਣਕ ਨਾ ਮਾਸਾ।
ਆਪੇ ਕੀਤਾ ਸਤਿਗੁਰ ਮੇਰੇ, ਇਹ ਸਭ ਖੇਲ ਤਮਾਸ਼ਾ।
ਉਸ ਦੇ ਪਿਛੋਂ ਭੈਣੀ ਸਾਹਿਬ ਵੱਲ, ਦੋ ਸਿੰਘ ਤੁਰਤ ਭਜਾਏ।
ਬਗਾ ਸਿੰਘ, ਵਮਾਖਾ ਸਿੰਘ ਜੀ, ਸਤਿਗੁਰੂ ਜੀ ਕੋਲ ਆਏ।
ਸਤਿਗੁਰੂ ਹਰੀ ਸਿੰਘ ਨੂੰ ਸਿੰਘਾ, ਚਰਣੀ ਸੀਸ ਨਿਵਾਇਆ।
ਬੈਠ ਇਕਾਂਤ ਕਰਮਗੜ ਪਿੰਡ ਦਾ, ਸਾਰਾ ਹਾਲ ਸੁਣਾਇਆ।
ਪ੍ਰਗਟ ਹੋਈ ਜੋਤ ਜਿਵੇਂ ਇਹ, ਕ੍ਰਿਸ਼ਨ ਮੁਰਾਰੀ ਦੀ।
ਜੀਵਨ ਕਥਾ ਸੁਨਾਵਾਂ ਮਹਾਰਾਜ ਪਰਉਪਕਾਰੀ ਦੀ।

ਸਤਿਗੁਰੂ ਹਰੀ ਸਿੰਘ ਜੀ ਨੇ ਫਿਰ, ਸਿੰਘਾਂ ਨੂੰ ਸਮਝਾਇਆ।
ਅਪਣੇ ਹੱਥੀ ਪਰਚਾ ਲਿਖਕੇ, ਸਿੰਘਾ ਨੂੰ ਪਕੜਾਇਆ।
ਆਖਿਆ ਭਾਈ ਤੁਸੀ ਹੁਣੇ ਹੀ, ਕੋਟ ਧਰਮੂ ਨੂੰ ਜਾਵੋ।
ਉਥੋਂ ਭਾਈ ਗੁਰਦਿੱਤ ਸਿੰਘ ਨੂੰ, ਤੁਰਤ ਹੀ ਇਥੇ ਲਿਆਵੋ।
ਬਾਕੀ ਭਾਈ ਤੁਸੀਂ ਇਹ ਸਾਰਾ, ਰੱਖਣਾ ਭੇਦ ਲੁਕੋਈ।
ਰਸਤੇ ਵਿਚ ਵੀ ਨਾਲ ਕਿਸੇ ਦੇ, ਗਲ ਨਾ ਕਰਨਾ ਕੋਈ।
ਤੁਸੀਂ ਥਰਾਜ ਨੂੰ ਤੁਰ ਜਾਉ ਉਥੋਂ, ਪਰਚਾ ਓਹਨਾ ਫੜਾਕੇ।
ਅਗੇ ਜੋ ਕੁਝ ਕਰਨਾ ਉਸ ਨੇ, ਸਮਝ ਲਏ ਇਥੇ ਆਕੇ।
ਦੋਵੇ ਭਾਈ ਫਿਰ ਭੈਣੀ ਸਾਹਿਬ ਤੋਂ, ਤੁਰ ਪਏ ਸੀਸ ਨਿਵਾਕੇ।
ਦੂਜੇ ਦਿਨ ਉਹ ਪਹੁੰਚ ਗਏ ਸੀ, ਕੋਟ ਧਰਮੂ ਵਿਚ ਜਾਕੇ।
ਸਿਫਤ ਲਿਖਾਂ ਕੀ ਬਾਬੇ ਦੇ ਘਰਿ, ਸੇਵਾਦਾਰੀ ਦੀ।
ਜੀਵਨ ਕਥਾ ਸੁਨਾਵਾਂ ਮਹਾਰਾਜ ਪਰਉਪਕਾਰੀ ਦੀ।

ਘਰਿ ਤੋਂ ਬਾਹਰ ਇਕਾਂਤ ਵਿਚ ਬੈਠੇ, ਸੀ ਬਾਬਾ ਜੀ ਜਾਕੇ।
ਸੁਰਤ ਸ਼ਬਦ ਦਾ ਮੇਲ ਕਰਰ ਲਈ, ਬੈਠੇ ਆਸਣ ਲਾਕੇ।
ਦੱਸਿਆ ਕਿਸੇ ਨੇ ਬਾਬਾ ਜੀ, ਦੋ ਸਿੱਖ ਤੁਸਾਂ ਘਰਿ ਆਏ।
ਪਤਾ ਨਹੀਂ ਕੋਈ ਭੈਣੀ ਸਾਹਿਬ ਤੋਂ, ਤੁਸਾਂ ਲਈ ਹੁਕਮ ਲਿਆਏ।
ਇਹ ਗਲ ਸੁਣਕੇ ਬਾਬਾ ਜੀ ਦਾ, ਤਨ ਮਨ ਹੋਇਆ ਹਰਿਆ।
ਆਸਣ ਛਡਕੇ ਉਠ ਖਲੋਇਆ, ਲਖ ਸ਼ੁਕਰਾਨਾ ਕਰਿਆ।
ਪਹਿਲਾਂ ਧੋਏ ਚਰਣ ਸਿੰਘਾ ਦੇ, ਪਿਛੋਂ ਦੁੱਧ ਛਕਾਏ।
ਹਥ ਜੋੜ ਫਿਰ ਕਰੀ ਬੇਨਤੀ, ਗਲ ਵਿਚ ਪੱਲਾ ਪਾਕੇ।
ਮੈਂ ਗਰੀਬ ਨੂੰ ਸਤਿਗੁਰੂ ਮੇਰੇ, ਹੈ ਸੇਵਾ ਕੀਹ ਲਾਈ।
ਧੰਨ ਭਾਗ ਅਜ ਹੋ ਗਏ ਮੇਰੇ, ਹੋ ਗਈ ਸਫਲ ਕਮਾਈ।
ਪੜ੍ਹ ਲਓ ਚਿੱਠੀ ਆਪ ਨਾ ਮੂਹੋਂ, ਗਲ ਚਤੁਰਾਈ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਚਿੱਠੀ ਲੈਕੇ ਸਿੰਘਾ ਕੋਲੋ, ਬਾਬੇ ਮਸਤਕ ਲਾਈ।
ਹਸਿਆ ਖਿੜਿਆ ਨੂਰ ਮਥੇ ਦਾ, ਦਿਲ ਵਿਚ ਖੁਸ਼ੀ ਮਨਾਈ।
ਚਿਠੀ ਪੜ੍ਹ ਕੇ ਬਾਬਾ ਜੀ ਨੇ, ਕਮਰ ਕੱਸਾ ਕਰ ਲੀਤਾ।
ਉਸੇ ਵੇਲੇ ਪਾ ਤੇ ਚਾਲੇ, ਨਾ ਖਾਦਾ ਨਾ ਪੀਤਾ।
ਕਰ ਅਰਦਾਸ ਪਹਿਨ ਲਿਆ ਜੋੜਾ, ਕੰਬਲੀ ਮੋਢੇ ਧਰਦੇ।
ਇਕ ਹਥ ਖੂੰਡਾ ਇਕ ਹਥ ਮਾਲਾ, ਤੁਰ ਪਏ ਸਿਮਰਨ ਕਰਦੇ।

ਰਾਤ ਔਰ ਦਿਨ ਦੀ ਸਿਦਕੀ ਸਿੰਘ ਨੇ, ਕੋਈ ਪਰਵਾਹ ਨ ਕੀਤੀ।
ਨ ਹੀ ਦੱਸਿਆ ਕਿਸੇ ਨੂੰ ਉਸਨੇ, ਕੀ ਉਸਦੇ ਨਾਲ ਬੀਤੀ।
ਦਿਨ ਚੜਦੇ ਨੂੰ ਭੈਣੀ ਸਾਹਿਬ ਦੀ, ਧਰਤੀ ਨੂੰ ਜਾ ਛੋਇਆ।
ਲੈਹ ਗਿਆ ਸਾਵੇਂ ਥਕੇਵਾਂ ਜਦੋਂ, ਦੀਦਾਰ ਗੁਰੂ ਦਾ ਹੋਇਆ।
ਲਿਖਦਾ ਰਵਾਂ ਸਿਫੱਤ ਮੈਂ, ਘਟ ਘਟ ਜਾਨਣ ਹਾਰੀ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਸਤਿਗੁਰੂ ਹਰੀ ਸਿੰਘ ਜੀ ਨੇ ਫਿਰ, ਆਖਿਆ ਨਾਲ ਇਸ਼ਾਰੇ
ਪਿੱਛੇ-ਪਿੱਛੇ ਸਿੰਘ ਤੁਰ ਪਿਆ, ਚੜ੍ਹ ਗਏ ਸਿਖਰ ਚੁਬਾਰੇ।
ਪੌੜੀਆਂ ਵਿਚ ਇਕ ਸਿੱਖ ਖੜਾਇਆ, ਪਹਿਰੇ ਸਖਤ ਲਵਾਏ।
ਨਾ ਕੋਈ ਆਵੇ ਜਾਵੇ ਉਪਰ, ਮੇਰੇ ਬਿਨਾ ਬੁਲਾਏ।
ਜਾ ਕੇ ਸਤਿਗੁਰਾਂ ਵਿਚ ਚੁਬਾਰੇ, ਅੰਦਰੋਂ ਕੁੰਡਾ ਲਾਇਆ।
ਬਾਬਾ ਜੀ ਗੁਰਦਿਤ ਸਿੰਘ ਨੂੰ, ਅਪਣੇ ਕੋਲ ਬਠਾਇਆ।
ਹੁਣ ਇਥੋਂ ਜਲ ਪਾਣੀ ਛਕ ਕੇ, ਪਿੰਡ ਥਰਾਜ ਨੂੰ ਜਾਵੋ।
ਉਥੋਂ ਚੁੱਕ ਕੇ ਠਾਕਰ ਜੀ ਨੂੰ, ਕੋਟ ਧਰਮੂ ਲੈ ਆਵੋ।
ਭੈ ਭਰਮ ਨਾ ਰੱਖੀਂ ਦਿਲ ਵਿਚ, ਨਾ ਰਖੀਂ ਦਿਲ ਪਾਲਾ।
ਤੇਰੇ ਅੰਗ ਸੰਗ ਰਹੂ ਹਮੇਸ਼ਾ, ਸਤਿਗੁਰੂ ਚੀਨੀ ਵਾਲਾ।
ਅਜ ਤੋਂ ਸੇਵਾ ਕਰਨੀ ਤੁਸਾਂ ਨੇ, ਉਸ ਬਲਕਾਰੀ ਦੀ।
ਜੀਵਨ ਕਥਾ ਸੁਣਾਵਾ ਮਹਾਰਾਜ ਪਰਉਪਕਾਰੀ ਦੀ।

ਬਚਨ ਗੁਰਾਂ ਦੇ ਸੁਣ ਕੇ ਸਿੰਘ ਨੂੰ ਐਸੀ ਚੜ੍ਹੀ ਖੁਮਾਰੀ।
ਸੇਵਾ ਬਖਸ਼ ਕੇ ਤੁਸਾਂ ਨੇ ਮੇਰੀ, ਕੁਲ ਤਾਰਤੀ ਸਾਰੀ।
ਚਰਣਾਂ ਉਤੇ ਢੈਹ ਪਿਆ ਬਾਬਾ, ਖੁਸ਼ੀ ਦੇ ਅਥਰੂ ਵੱਗੇ।
ਹੋਇ ਦਿਆਲ ਸਤਿਗੁਰੂ ਪਿੱਠ ਤੇ, ਦੇਣ ਥਾਪੜੇ ਲਗੇ।
ਫੇਰ ਸਤਿਗੁਰਾਂ ਬਾਬਾ ਜੀ ਨੂੰ, ਬਾਹੋਂ ਪਕੜ ਉਠਾਇਆ।
ਘੁਟ ਗਲਵਕੜੀ ਪਾ ਕੇ ਸਿੰਘ ਨੂੰ, ਸੀਨੇ ਨਾਲ ਲਗਾਇਆ।
ਕਿਹਾ ਗੁਰਾਂ ਮਨਜੂਰ ਹੋਈ ਜੋ, ਮੰਗ ਦਿਲੋਂ ਤੈਂ ਮੰਗੀ।
ਮੇਰਾ ਰੂਪ ਹੀ ਜਾਣੀ ਉਸਨੂੰ, ਨਾ ਇਹ ਜਾਨ ਭੁਝੰਗੀ।
ਨਹੀਂ ਕਿਸੇ ਤੋਂ ਡਰਨਾ ਇਸਨੇ, ਨਾ ਹੀ ਕਿਸੇ ਡਰਾਉਣਾ।
ਏਸ ਨੇ ਅਪਣੇ ਪਹਿਰੇ ਦੇ ਵਿਚ, ਦੇਸ਼ ਆਜਾਦ ਕਰਾਉਣਾ।
ਮਾਰੇ ਜੋ ਇਸ ਨੂੰ ਹਿੰਮਤ ਨਹੀਂ, ਕਿਸੇ ਸੰਸਾਰੀ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਸੱਤ ਬਚਨ ਕਹਿ ਸਤਿਗੁਰੂ ਜੀ ਤੋਂ, ਜਾਣ ਦੀ ਆਗਿਆ ਮੰਗੀ।
ਇਹੋ ਹੈ ਅਰਦਾਸ ਮੇਰੀ ਤੁਸੀਂ, ਰਹੋ ਸਦਾ ਹੀ ਸੰਗੀ।
ਕਰ ਇਸ਼ਨਾਨ ਸਰੋਵਰ ਦੇ ਵਿਚ, ਫੇਰ ਹਰਿਮੰਦਿਰ ਆਕੇ।
ਮੱਥਾ ਟੇਕ ਛਕੇ ਪਰਸ਼ਾਦੇ, ਲੰਗਰ ਦੇ ਵਿਚ ਜਾਕੇ
ਧੂੜੀ ਚੁੱਕ ਕੇ ਭੈਣੀ ਸਾਹਿਬ ਦੀ, ਮਸਤਕ ਨੂੰ ਸਿੰਘ ਲਾਓਂਦਾ।
ਪਿੰਡ ਥਰਾਜ ਨੂੰ ਤੁਰ ਗਿਆ ਓਥੋਂ, ਸਤਿਗੁਰੂ ਦੇ ਗੁਣ ਗਾਓਂਦਾ।
ਇਕ ਹੱਥ ਖੂੰਡਾ ਇਕ ਹਥ ਮਾਲਾ, ਗਾਤੀ ਕੰਬਲ ਦੀ ਮਾਰੀ।
ਵਾਹੋ ਦਾਹੀ ਮੰਜਿਲ ਦੇ ਵਲ, ਤੁਰ ਪਿਆ ਪ੍ਰੇਮ ਪੁਜਾਰੀ।
ਇਕੋ ਤਾਂਗ ਦਿਲੇ ਵਿਚ ਛੇਤੀ, ਮੰਜਿਲ ਤੇ ਪੁੱਜ ਜਾਵਾਂ।
ਜਾਕੇ ਬਾਲਾ ਪ੍ਰੀਤਮ ਜੀ ਦੇ, ਕਦੋਂ ਮੈਂ ਦਰਸ਼ਨ ਪਾਵਾਂ।
ਕੀ ਜਾਣੇ ਕੋਈ ਚੋਟ ਪ੍ਰੇਮ ਦੀ ਕਿਵੇਂ ਸਹਾਰੀ ਦੀ।
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਪਿੰਡ ਥਰਾਜ ਆ ਪੁਜਿਆ ਬਾਬਾ, ਲਖ ਲਖ ਸ਼ੁਕਰ ਮਨਾਇਆ।
ਘਰ ਜਾਕੇ ਹਰਦਿਤ ਸਿੰਘ ਜੀ ਦੇ, ਸਾਰਾ ਹਾਲ ਸੁਣਾਇਆ।
ਭੈਣੀ ਸਾਹਿਬ ਤੋਂ ਸਤਿਗੁਰੂ ਜੀ ਇਹ, ਮੇਰੀ ਸੇਵਾ ਲਾਈ।
ਮੈਂ ਇਹ ਬਾਲਕ ਕੋਟ ਧਰਮੂ ਨੂੰ, ਲੈ ਕੇ ਜਾਣਾ ਭਾਈ।
ਸਿਰ ਮਥੇ ਅਸੀ ਮਨੀਏ ਭਾਈ, ਬਚਨ ਗੁਰਾਂ ਜੋ ਕੀਤੇ।
ਧੰਨ ਭਾਗ ਜੋ ਮਿਲੀ ਇਹ ਸੇਵਾ, ਥੋਨੂ ਚੁਪ ਚੁਪੀਤੇ।
ਪੰਦਰਾਂ ਦਿਨ ਅਜ ਹੋ ਗਏ ਪੂਰੇ, ਇਹ ਭੋਰਾ ਬੰਦ ਹੋਇਆ।
ਸਤਿਗੁਰੂ ਜਾਣੇ ਅੱਜ ਤੱਕ ਬਾਲਕ, ਜਿਓਂਦਾ ਹੈ ਯਾ ਮੋਇਆ।
ਕੋਠਾ ਖੋਲ੍ਹਕੇ ਅੰਦਰ ਵੜ ਗਏ, ਦੋਨੋ ਗੁਰ ਸਿਖ ਪਿਆਰੇ।
ਗੁਰ ਕਿਰਪਾ ਦੀ ਲੀਲਾ ਦੇ ਉਹਨਾਂ, ਤੱਕੇ ਜਦੋਂ ਨਜ਼ਾਰੇ।
ਮੂੰਹ ਵਿਚ ਗੂਠਾ ਚੂਸ ਰਿਹਾ ਇਕ ਪੋਣਾ ਹਾਰੀ ਸੀ।
ਜੀਵਣ ਕਥਾ ਸੁਨਾਵਾਂ ਮਹਾਰਾਜ ਪਰ ਉਪਕਾਰੀ ਦੀ।

ਦਰਸ਼ਨ ਕਰਕੇ ਠਾਕਰ ਜੀ ਦੇ, ਤਨ ਮਨ ਹਰਿਆ ਹੋਇਆ।
ਸੀਸ ਨਿਵਾ ਕੇ ਚੁਕ ਲਿਆ ਗੋਦੀ, ਬੁੱਕਲ ਵਿਚ ਲੁਕੋਇਆ।
ਦਿਲ ਵਿਚ ਭਰਮ ਰਿਹਾ ਨਾਂ ਕੋਈ, ਸ਼ੰਕੇ ਮਿਟ ਗਏ ਸਾਰੇ।
ਦੋਹਾਂ ਸਿੰਘਾ ਨੇ ਸਤਿਗੁਰੂ ਜੀ ਦੇ, ਲਖ ਲਖ ਸ਼ੁਕਰ ਗੁਜਾਰੇ।
ਫੇਰ ਬਾਰਾ ਗੁਰਦਿਤ ਸਿੰਘ ਜੀ, ਕੋਟ ਧਰਮੂ ਨੂੰ ਚੱਲੇ।
ਸਤਿਗੁਰੂ ਹੋਵੇ ਸੰਗੀ ਜਿਸਦਾ, ਹੁੰਦੇ ਕੰਮ ਸਵੱਲੇ।

ਗੁੱਝਾ ਭੇਤ ਰਹਿ ਗਿਆ ਸਾਰਾ, ਸ਼ੰਕਾ ਕਿਸੇਨ ਹੋਈ।
ਸੇਵਾ ਦਾ ਫਲ ਬਖਸ਼ੀ ਸਤਿਗੁਰ, ਇਹ ਮੇਰੀ ਅਰਜੋਈ।
ਕੋਟ ਧਰਮੂ ਜਾ ਪੁਜਿਆ ਬਾਬਾ, ਇਉ ਅਰਦਾਸਾਂ ਕਰਦਾ।
ਚੁਪ ਚੁਪੀਤੇ ਬਾਬੇ ਕੁੰਡਾ, ਆ ਖੜਕਾਇਆ ਘਰ ਦਾ।
ਨੂਰੀ ਜੋਤ ਇਓ ਪਰਗਦ ਹੋਈ, ਪਤਿਤ ਉਧਾਰੀ ਦੀ।
ਜੀਵਨ ਕਥਾ ਸੁਨਾਵਾਂ ਮਹਾਰਾਜ ਪਰਉਪਕਾਰੀ ਦੀ।

ਏਸ ਤਰਾਂ ਮੇਰੇ ਬਾਲਾ ਪ੍ਰੀਤਮ, ਕੋਟ ਧਰਮੂ ਵਿਚ ਆਏ।
ਧੰਨ ਉਹ ਮਾਤਾ ਸਤਿਗੁਰ ਜਿਸ ਨੇ, ਗੋਦੀ ਵਿਚ ਖਿਡਾਏ।
ਧੰਨ ਉਹ ਸੰਗੀ ਸਾਥੀ ਜੇਹੜੇ, ਸਤਿਗੁਰੂ ਜੀ ਨਾਲ ਖੇਲੇ।
ਗਊਆਂ ਮਝੀਆਂ ਚਾਰੀਆ ਜਿੱਥੇ, ਧੰਨ ਉਹ ਜੰਗਲ ਬੇਲੇ।
ਪਸ਼ੂ ਪੰਛੀ ਉਹ ਜੀਵ ਜੰਤ, ਜਿਨ੍ਹਾਂ ਨੇ ਦਰਸ਼ਨ ਕੀਤੇ।
ਕਰ ਗਏ ਆਪਣਾ ਜਨਮ ਸਫਲ ਉਹ, ਹੋ ਗਏ ਪਤਿਤ ਪੁਨੀਤੇ।
ਚੋਜੀ ਠਾਕਰ ਕੋਟ ਧਰਮੂ ਵਿਚ, ਕੀਤੇ ਚੋਜ ਨਿਆਰੇ
ਬਿਸ਼ਨ ਸਿੰਘ ਦੀਆਂ ਕੁਲਾਂ ਤਾਰ ਗਏ, ਆਕੇ ਤਾਰਨ ਹਾਰੇ।
ਜੋ ਕੁਝ ਕਹਿਣ ਉਹ ਸਹਿਜ ਸੁਭਾ ਹੀ, ਬਚਨ ਹੋਣ ਉਹ ਪੂਰੇ
ਪੂਰੇ ਕਰਨ ਹੀ ਆਏ ਸੀ ਉਹ ਜਗਦੇ ਕਾਜ ਅਧੂਰੇ
ਮੌਜੀ ਠਾਕਰ ਦੀ ਸੁਣ ਲੈ ਦਾਤਾ ਅਰਜ ਗੁਜਾਰੀ ਦੀ
ਜੀਵਨ ਕਥਾ ਸੁਨਾਵਾਂ, ਮਹਾਰਾਜ ਪਰਉਪਕਾਰੀ ਦੀ।

ਬਾਬਾ ਗੁਰਦਿਤ ਸਿੰਘ ਜੀ ਨੇ ਕੋਟ ਧਰਮੂ ਵਿਚ ਆਕੇ ਜਦੋਂ ਅਪਣੇ ਘਰਿ ਦਾ ਕੁੰਡਾ ਖੜਕਾਇਆ ਤਾਂ ਅੰਦਰੋਂ ਉਹਨਾ ਦੀ ਨੂੰਹ ਸਾਹਿਬ ਕੋਰ ਨੇ ਕੁੰਡਾ ਖੋਲਿਆ। ਅਤੇ ਬਾਬਾ ਜੀ ਦੇ ਚਰਣੀ ਹੱਥ ਲਾਇਆ ਤਾਂ ਬਾਬਾ ਜੀ ਨੇ ਕਿਹਾ ਕਿ ਭਾਈ ਆਹ ਅਸੀ ਗੁਰੂ ਜੀ ਦੀ ਅਮਾਨਤ ਲੈ ਕੇ ਆਏ ਹਾਂ ਤੁਸੀ ਏਦੀ ਪੂਰਨ ਸ਼ਰਧਾ ਨਾਲ ਸੇਵਾ ਕਰਨੀ ਹੈ। ਅਤੇ ਇਹ ਗਲ ਕਿਸੇ ਨਾਲ ਨਹੀਂ ਕਰਨੀ। ਸਾਰੇ ਲੋਕਾਂ ਨੂੰ ਇਹੋ ਹੀ ਦਸਨਾ ਹੈ ਕਿ ਜੇਹੜੀ ਮੇਰੀ ਭੈਣ ਮਰ ਗਈ ਹੈ ਇਹ ਉਸ ਦਾ ਪੁੱਤਰ ਹੈ। ਇਹ ਸੁਣ ਕੇ ਮਾਤਾ ਸਾਹਿਬ ਕੋਰ ਜੀ ਨੇ ਸੀਸ ਝੁਕਾ ਕੇ ਠਾਕੁਰ ਜੀ ਨੂੰ ਗੋਦੀ ਵਿਚ ਲੈ ਲਿਆ। ਗਰਮ ਪਾਣੀ ਨਾਲ ਇਸ਼ਨਾਨ ਕਰਾਇਆ। ਕਪੜੇ ਵਿਚ ਲਪੇਟ ਕੇ ਠਾਕਰ ਜੀ ਨੂੰ ਅਪਣੀ ਛਾਤੀ ਦਾ ਦੁਧ ਚੁੰਘਾਇਆ। ਅਤੇ ਬੜੀ ਸ਼ਰਧਾ ਨਾਲ ਠਾਕਰ ਜੀ ਦਾ ਪਾਲਨ ਪੋਸ਼ਨ ਕਰਦੇ ਰਹੇ। ਇਕ ਵਾਰ ਇਹ ਮਾਤਾ ਸਾਹਿਬ ਕੋਰ ਜੀ ਦੇ ਨਾਲ ਪਲੰਗ ਤੇ ਲੇਟੇ ਹੋਏ ਤੇ ਅਪਣੀ

ਦੇਹ ਨੂੰ ਵਧਾ ਲਿਆ ਅਤੇ ਸਵਾ ਛੇ ਫੁਟ ਦੇ ਗਭਰੂ ਬਣ ਗਏ ਤਾਂ ਮਾਤਾ ਜੀ ਨੇ ਹਥ ਜੋੜ ਕੇ ਬੇਨਤੀ ਕੀਤੀ ਹੇ ਮਹਾਰਾਜ ਆਪ ਉਸੇ ਰੂਪ ਵਿਚ ਦਰਸ਼ਨ ਦੇਵੋ ਤੇ ਮੈਨੂੰ ਨਾ ਡਰਾਵੋ। ਠਾਕਰ ਜੀ ਨੇ ਮਾਤਾ ਜੀ ਵਲ ਹਸਕੇ ਦੇਖਿਆ ਤੇ ਫੇਰ ਉਸੇ ਰੂਪ ਵਿਚ ਹੋ ਗਏ। ਇਸ ਤਰਾਂ ਦੇ ਹੋਰ ਵੀ ਕਈ ਕੌਤਕ ਹਨ ਜੋ ਉਹਨਾ ਨੇ ਬਚਪਨ ਵਿਚ ਕੀਤੇ। ਅਤੇ ਦਰਸ਼ਨ ਕਰਨ ਆਏ ਅਨੇਕਾਂ ਹੀ ਲੋੜ ਵੰਦਾ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ। ਏਸੇ ਵਾਸਤੇ ਹੀ ਕੋਟ ਧਰਮੂ ਦੀ ਧਰਤੀ ਨੂੰ ਸੂਝਵਾਨ, ਗਿਆਨ ਵਾਨ, ਸ਼ਰਧਾਲੂ ਬਾਰੰਮਬਾਰ ਨਿਮਸ਼ਕਾਰ ਕਰਦੇ ਹਨ। ਅਤੇ ਓਹਨਾਂ ਦੀ ਉਪਮਾਂ ਦੇ ਗੀਤ ਗਾਉਦੇ ਹਨ।

## ਸ੍ਰ ਸਜੱਣ ਸਿੰਘ ਹੂੰਜਣ ਨੂੰ ਪੁੱਤਰ ਦੀ ਦਾਤ

ਸ੍ਰੀ ਸਤਿਗੁਰੂ ਜੰਗ ਸਿੰਘ ਜੀ ਮਹਾਰਾਜ ਦੀ ਉਪਮਾ ਜਾਂ ਉਹਨਾਂ ਦੇ ਕੀਤੇ ਹੋਏ ਉਪਕਾਰਾਂ ਦੀ ਮਹਿਮਾ ਨੂੰ ਕੋਈ ਵਢੇ ਤੋਂ ਵਢਾ ਲਿਖਾਰੀ ਜਾਂ ਵਢੇ ਤੋਂ ਵੱਢਾ ਵਿਦਵਾਨ ਵੀ ਜੇ ਵਰਣਨ ਕਰਨਾ ਚਾਹੇ ਤਾਂ ਵੀ ਨਹੀਂ ਕਰ ਸਕਦਾ। ਮੈਂ ਤਾਂ ਸਤਿਗੁਰੂ ਜੀ ਦੇ ਦਰ ਦਾ ਤੁੱਛ ਜਿਹਾ ਸੇਵਕ ਹਾਂ। ਜੋ ਉਹ ਮੇਰੇ ਕੋਲੋ ਕਰਾਂਉਦੇ ਹਨ ਮੈਂ ਓਹੀ ਕਰਦਾ ਹਾਂ। ਜੋ ਇਹ ਮੇਰੇ ਕੋਲੋਂ ਲਿਖਵਾਂਉਦਾ ਹੈ ਮੈਂ ਓਹੀ ਲਿਖਦਾ ਹਾਂ।

*ਮੈਂ ਆਪੌ ਕਸੁ ਨ ਜਾਣਦਾ ਆਖਾ ਜੋ ਤੁਧ ਅਖਵਾ ਜੀਓ।*

ਸ੍ਰੀ ਸਤਿਗੁਰੂ ਜੰਗ ਸਿੰਘ ਜੀ ਮਹਾਰਾਜ ਨੇ ਅਪਣੇ ਜੀਵਨ ਕਾਲ ਦੇ ਅੰਦਰ ਅਨੇਕਾਂ ਹੀ ਦੁਖੀਆਂ ਦੇ ਦੁਖ ਦੂਰ ਕਰਕੇ ਸੁਖੀ ਜੀਵਨ ਬਖਸ਼ਿਆ। ਅਤੇ ਅਨੇਕਾਂ ਹੀ ਕਰਾਹੇ ਜਾਂਦੇ ਜੀਵਾਂ ਨੂੰ ਸਚ ਦਾ ਓਪਦੇਸ਼ ਦੇ ਕੇ ਸਿੱਧੇ ਰਾਹੇ ਪਾਇਆ। ਗੁਰ ਸਿੱਖ ਅਤੇ ਗੁਰਮੁਖ ਬਣਾ ਕੇ ਸ਼ਬਦ ਨਾਲ ਜੋੜਿਆ।

ਆਪ ਜਪੇ ਅਵਰਾ ਨਾਮ ਜਪਾਵੇ-ਵਾਲੀ ਮਰਯਾਦਾ ਤੇ ਡੱਟ ਕੇ ਪਹਿਰਾ ਦਿਤਾ ਸ੍ਰੀ ਸਤਿਗੁਰੂ ਜੰਗ ਸਿੰਘ ਜੀ ਮਹਾਰਾਜ ਅਨੇਕਾਂ ਹੀ ਹਨੇਰੇ ਘਰਾਂ ਨੂੰ ਚਾਨਣ ਬਖਸ਼ਿਆ। ਭਾਵ ਓਹ ਦਾਤ ਬਖਸ਼ੀ ਜਿਹੜੀ ਦੁਨੀਆਂ ਦੇ ਕਿਸੇ ਵੀ ਕੋਨੇ ਵਿਚੋਂ ਕਿਸੇ ਵੀ ਕੀਮਤ ਤੇ ਨਹੀਂ ਮਿਲ ਸਕਦੀ। ਜਿਸਦੇ ਲਈ ਅਨੇਕਾਂ ਹੀ ਦੁਨੀਆਂ ਦੇ ਲੋਗ ਤਰਸਦੇ ਹੀ ਤੁਰ ਜਾਂਦੇ ਨੇ। ਅਤੇ ਬਹੁਤ ਸਾਰੇ ਲੋਕ ਮੜੀਆਂ ਮਸਾਨੀਆਂ ਵਿਚ ਜਾਕੇ ਮੱਥੇ

ਰਗੜਦੇ ਅਤੇ ਕਈ ਤਰਾਂ ਦੇ ਟੂਣੇ ਕਰਦੇ ਫਿਰਦੇ ਹਨ। ਅਨੇਕਾ ਢੰਗਾ ਨਾਲ ਕਈ ਕਿਸਮ ਦੇ ਜੀਵਾਂ ਦੀਆਂ ਬਲੀਆਂ ਵੀ ਦਿੰਦੇ ਹਨ। ਬੜੇ ਬੜੇ ਰਾਜੇ ਮਹਾਰਾਜੇ ਅਤੇ ਧਨੀ ਲੋਕ ਵੀ ਇਹ ਵਸਤੂ ਲੈਣ ਲਈ ਜੋ ਵੀ ਸ੍ਰੀ ਸਤਿਗੁਰੂ ਜੰਗ ਸਿੰਘ ਜੀ ਦੇ ਦਰ ਤੇ ਆਇਆ ਅਸ਼ੀਰਵਾਦ ਤੋਂ ਕਦੇ ਖਾਲੀ ਨਹੀਂ ਗਿਆ। ਜਿਥੇ ਵੱਢੇ ਵੱਢੇ ਡਾਕਟਰਾਂ ਦੀ ਦਵਾਈਆਂ ਨੇ ਕੰਮ ਨਹੀਂ ਕੀਤਾ ਉਥੇ ਅਸ਼ੀਰਵਾਦ ਨੇ ਚਮਤਕਾਰੀ ਰੂਪ ਕੰਮ ਕੀਤਾ। ਅਨੇਕਾਂ ਹੀ ਬਾਂਝ ਔਰਤਾਂ ਨੂੰ ਪੁਤਰਾਂ ਦੀ ਦਾਤ ਬਖਸ਼ਿਸ ਕੀਤੀ। ਜਦੋਂ ਵੀ ਕੋਈ ਲੋੜਵੰਦ ਸਤਿਗੁਰੂ ਜੀ ਅਗੇ ਫਰਿਆਦ ਕਰਦਾ ਤਾਂ ਉਹ ਠਾਕੁਰ ਹਸ ਕੇ ਕਹਿੰਦੇ 'ਭਾਈ ਸਾਨੂੰ ਸਾਢੇ ਵਾਸਤੇ ਕੁਝ ਨਹੀਂ ਚਾਹੀਦਾ ਪਰਤੂੰ ਅਪਣੇ ਘਰਿ ਜਾਕੇ ਅਖੰਡ ਪਾਠ ਕਰਵਾ ਦੇ ਪੁੱਤਰ ਹੋ ਜਾਵੇਗਾ। ਬਾਕੀ ਦੁਨੀਆਂ ਦਾ ਪਤਾ ਨਹੀਂ ਕਿ ਕਿਨੇਂ ਕੁ ਲੋੜਵੰਦਾ ਨੂੰ ਸਤਿਗੁਰੂ ਜੀ ਨੇ ਪੁਤਰਾਂ ਦੀ ਦਾਤ ਬਖਸ਼ਿਸ ਕੀਤੀ। ਉਹਨਾਂ ਵਿਚੋਂ ਸਤਿਗੁਰੂ ਜੰਗ ਸਿੰਘ ਜੀ ਮਹਾਰਾਜ ਦੇ ਚਰਨਾ ਦਾ ਗਰੀਬੜਾ ਜਿਹਾ ਸੇਵਕ 'ਸਜੱਣ ਸਿੰਘ' ਨਾ ਦਾ ਦਾਸ ਵੀ ਹੈ। ਕਥਾ ਸਜੱਣ ਸਿੰਘ ਹੂੰਜਣ ਦੀ ਅਪਣੀ ਕਲਮ ਤੇ ਅਪਣੀ ਜਬਾਨੀ ਇਉ ਲਿਖੀ ਹੈ।

ਮੇਰੀ ਸ਼ਾਦੀ 1950 ਵਿਚ ਹੋਈ ਅਤੇ ਮੇਰੇ ਘਰਿ ਲੜਕੇ ਦਾ ਜਨਮ 26 ਦਿਸੰਬਰ 1964 ਈਸਵੀ ਦਾ ਹੈ। ਇਹਨਾ ਚੋਦਹ ਸਾਲਾਂ ਵਿਚ ਚੰਗੇ ਚੰਗੇ ਡਾਕਟਰਾਂ ਕੋਲੋਂ ਕਈ ਤਰਾਂ ਦੇ ਟੈਸਟ ਕਰਵਾਏ ਅਤੇ ਦਵਾਈਆਂ ਵੀ ਖਾਦੀਆਂ। ਪਰ ਕਿਸੇ ਧਾਗੇ ਤਬੀਤ ਅਤੇ ਟੂਣੇ ਫਾਸਣ ਕਰਨ ਵਾਲਿਆਂ ਕੋਲ ਨਹੀਂ ਗਏ। ਕਿਓਂਕੇ ਬਾਪ ਦਾਦੇ ਤੋਂ ਲੈਕੇ ਨਾਮਧਾਰੀ ਸੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਪੂਰਨ ਵਿਸ਼ਵਾਸ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਜਿਨ੍ਹਾਂ ਵੀ ਗੁਰ ਸਿੱਖ ਪਿਆਰਿਆਂ ਨੇ ਦਰਸ਼ਨ ਕੀਤੇ ਅਤੇ ਓਹਨਾਂ ਦੀ ਮਸਤੀ ਨੂੰ ਜਿਨ੍ਹਾਂ ਨੇ ਮਾਣਿਆ ਹੈ ਉਸ ਸਵਾਦ ਨੂੰ ਉਹ ਹੀ ਜਾਨਦੇ ਨੇ। 'ਕਹਿਣੇ ਕੋ ਸੋਭਾ ਨਹੀਂ ਦੇਖਤ ਹੀ ਪਰਵਾਣ'। ਸ੍ਰੀ ਸਤਿਗੁਰੂ ਜੀ ਦੇ ਨਾਮਧਾਰੀ ਸਿਖਾਂ ਉਤੇ ਕੀਤੇ ਹੋਏ ਉਪਕਾਰਾਂ ਦੀ ਅਤੇ ਉਹਨਾਂ ਦੇ ਗੁਣਾਂ ਦੇ ਮਹਿਮਾ ਜੇ ਕੋਈ ਕਰਨੀ ਵੀ ਚਾਹੇ ਤਾਂ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗਲ ਹੈ। ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਦੁਵਾਰਾ ਹੀ ਦਾਸ ਨੂੰ ਮਹਾਰਾਜ

ਜੰਗ ਸਿੰਘ ਜੀ ਦੇ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਵਿਚ ਹੀ ਦਰਸ਼ਨ ਹੋਏ ਸਨ। ਜਦੋਂ ਕਿ ਦੋਵੇਂ ਭਰਾ ਆਪਸ ਵਿਚ ਕਿਸੇ ਬੜੇ ਗੈਹਰੇ ਮਾਮਲੇ ਤੇ ਵਿਚਾਰ ਕਰ ਰਹੇ ਸਨ। ਤਾਂ ਮੈਨੂੰ ਗਿਆਨੀ ਪ੍ਰੀਤਮ ਸਿੰਘ ਜੀ ਡੇਹਲੋਂ ਵਾਲੇ ਜਿਹੜੇ ਕਿ ਮੇਰੇ ਜੀਵਨ ਵਿੱਚ ਸਭ ਤੋਂ ਵੱਧ ਸਹਿਯੋਗੀ ਤੇ ਹਮਦਰਦ ਰਹੇ ਹਨ। ਉਹਨਾਂ ਨੇ ਮੈਨੂੰ ਦੱਸਿਆ ਕਿ ਇਹ ਮਹਾਰਾਜ ਜੰਗ ਸਿੰਘ ਜੀ ਹਨ। ਜਿਹਨਾਂ ਦਾ ਨਾਮ ਤਾਂ ਪਹਿਲਾ ਵੀ ਬਹੁਤ ਵਾਰ ਸੁਣਿਆ ਸੀ ਪਰ ਦਰਸ਼ਨ ਨਹੀਂ ਸਨ ਕੀਤੇ ਤਾਂ ਮੈਂ ਉਹਨਾਂ ਦੇ ਚਰਨਾਂ ਵਿਚ ਪੰਜ ਰੁਪੈ ਰਖਕੇ ਮੱਥਾ ਟੇਕਿਆ। ਪਰ ਉਸੇ ਵੇਲੇ ਮਹਾਰਾਜ ਜੰਗ ਸਿੰਘ ਜੀ ਨੇ ਉਹੀ ਰੁਪੈ ਚੁਕ ਕੇ ਮੇਰੇ ਹਥ ਵਿਚ ਫੜਾ ਦਿਤੇ। ਅਤੇ ਕਿਹਾ ਭਾਈ ਇਹ ਰੁਪਏ ਉਧੱਰ ਸਤਿਗੁਰੂ ਜੀ ਅੱਗੇ ਮਥਾ ਟੇਕੋ। ਇਹਨਾਂ ਦੀ ਹਜੂਰੀ ਵਿਚ ਬੈਠਿਆਂ ਮੱਥੇ ਟਿਕਾਉਣ ਦਾ ਮੇਰਾ ਕੋਈ ਹੱਕ ਨਹੀਂ ਬਣਦਾ। ਤਾਂ ਮੈਂ ਬੇਨਤੀ ਕੀਤੀ ਕਿ ਮਹਾਰਾਜ ਮੈ ਉਥੇ ਤਾਂ ਮੱਥਾ ਟੇਕ ਦਿਤਾ ਹੈ। ਤਾਂ ਉਹਨਾਂ ਫੇਰ ਬਚਨ ਕੀਤਾ ਕਿ ਭਾਈ ਇਹ ਵੀ ਉਥੇ ਹੀ ਟੇਕ ਦਿਉ। ਇਹ ਸਾਢੀਆਂ ਆਪੋ ਵਿਚ ਹੁੰਦੀਆਂ ਗਲਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਣਦੇ ਰਹੇ। ਅਤੇ ਮੁਸਕਰਾਂਉਦੇ ਵੀ ਰਹੇ। ਤਾਂ ਮੈਂ ਉਹ ਰੁਪਏ ਫੇਰ ਸਤਿਗੁਰੂ ਜੀ ਨੂੰ ਮੱਥਾ ਟੇਕ ਦਿਤੇ। ਅਤੇ ਪਿਛੇ ਜਾਕੇ ਸੰਗਤ ਵਿਚ ਬੈਠ ਗਿਆ। ਥੋੜੇ ਦਿਨਾਂ ਪਿਛੋਂ ਗਿਆਨੀ ਪ੍ਰੀਤਮ ਸਿੰਘ ਜੀ ਕਿਸੇ ਕੰਮ ਲਈ ਸਾਢੇ ਘਰਿ ਆਏ ਅਤੇ ਮਹਾਰਾਜ ਜੰਗ ਸਿੰਘ ਜੀ ਦੀ ਗਲਾਂ ਕਰਦੇ ਕਰਦੇ ਕਹਿਣ ਲੱਗੇ ਕਿ ਸੱਜਣ ਸਿੰਘ ਮੈਂ ਆਉਂਦੇ ਐਤਵਾਰ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਜਾਣਾ ਹੈ ਤਾਂ ਮੇਰੇ ਮੂੰਹੋ ਸੁਭਾਵਿਕ ਹੀ ਨਿਕਲਿਆ ਕਿ ਮੈਂ ਵੀ ਚਲ਼ਾਂਗਾ। ਉਹ ਐਤਵਾਰ ਨੂੰ ਤਿਆਰ ਹੋ ਕੇ ਆ ਗਏ ਤੇ ਕਹਿਣ ਲਗੇ ਚਲ ਭਾਈ ਚਲੀਏ। ਪਰ ਮੇਰਾ ਮਨ ਨਾ ਕੀਤਾ ਜਾਨ ਨੂੰ। ਮੈਂ ਨ ਕਰ ਦਿਤੀ ਤੇ ਕਿਹਾ ਕਿਤੇ ਫੇਰ ਦੇਖੀ ਜਾਉ। ਤਾਂ ਮੇਰੀ ਘਰਿ ਵਾਲੀ ਨੇ ਜਿਸਦਾ ਨਾਮ ਗੁਰਦੇਵ ਕੋਰ ਹੈ। ਅਤੇ ਗਿਆਨੀ ਜੀ ਨੂੰ ਵੀਰ ਕਹਿੰਦੀ ਸੀ ਕਿਉਂਕੇ ਗਿਆਨੀ ਜੀ ਦੇ ਨਾਨਕੇ ਮੇਰੇ ਸੋਹਰੇ ਪਿੰਡ ਘਟਾਨੀ ਕਲਾਂ ਹੀ ਸੀ। ਮੈਨੂੰ ਬੜੇ ਗੁੱਸੇ ਨਾਲ ਕਿਹਾ ਕਿ ਨਹੀਂ ਜਾਣਾ ਸੀ ਤਾਂ ਹਾਂ ਕਿਉ ਕੀਤੀ ਸੀ। ਮੈਂ ਫੇਰ ਵੀ ਨਾਂ ਕਰ ਦਿਤੀ। ਤਾਂ ਗੁਰਦੇਵ ਕੋਰ ਨੇ ਕਿਹਾ ਕਿ ਚਲ ਵੀਰ ਮੈਂ ਚਲਦੀ ਹਾਂ। ਮੈਂ ਕਿਹਾ ਤੂੰ ਤਾਂ ਕਹਿੰਦੀ ਸੀ ਕਿ ਬੁਖਾਰ ਚੜਿਆ ਹੋਇਆਏ ਤਾਂ ਉਹ ਕਹਿਣ ਲਗੀ

ਦੇਖੀ ਜਾਉ ਪਰ ਮੈਂ ਜ਼ਰੂਰ ਜਾਵਾਂਗੀ। ਇਹਨੀ ਆਖ ਉਹ ਝਟ ਤਿਆਰ ਹੋ ਕੇ ਗਿਆਨੀ ਜੀ ਦੇ ਨਾਲ ਤੁਰ ਗਈ।

ਮੁਕਤਸਰ ਪਹੁੰਚ ਕੇ ਉਹਨਾਂ ਨੇ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਗੁਰਦਵਾਰੇ ਵਿਚ ਦੇਗ ਕਰਵਾਈ। ਮੱਥਾ ਟੇਕ ਕੇ ਸਤਿਗੁਰੂ ਜੰਗ ਸਿੰਘ ਜੀ ਮਹਾਰਾਜ ਦੇ ਦਰਸ਼ਨਾ ਲਈ ਰੁਪਾਣੇ ਪਿੰਡ ਦੇ ਨੰਬਰਦਾਰ ਸਰਦਾਰ ਬਿਕਰਮ ਸਿੰਘ ਜੀ ਦੇ ਘਰਿ ਜਾ ਪਹੁੰਚੇ ਅਗੇ ਜਾਣੀ ਜਾਣ ਪਾਤਸ਼ਾਹ ਡਿਉਡੀ ਵਿਚ ਪਲੰਗ ਤੇ ਬਿਰਾਜਮਾਨ ਸਨ। ਅਤੇ ਨਾਲ ਹੀ ਦੋ ਸਫਾਂ ਬਿਸ਼ੀਆਂ ਹੋਈਆਂ ਸਨ। ਜਿਥੇ ਚਾਰ ਪੰਜ ਸਿੰਘ ਪਹਿਲਾਂ ਹੀ ਬੈਠੇ ਸੀ। ਤਾਂ ਇਹਨਾਂ ਨੇ ਜਾ ਚਰਣੀ ਸੀਸ ਝੁਕਾਏ। ਅਤੇ ਪਿਛੇ ਹੋ ਕੇ ਸਫਾ ਤੇ ਬੈਠ ਗਏ। ਜਲ ਛਕਨ ਉਪਰੰਤ ਮਹਾਰਾਜ ਜੀ ਸਾਢੇ ਵਲ ਮੁਸਕਰਾ ਕੇ ਦੇਖ ਪੁੱਛਣ ਲੱਗੇ ਕਿ ਸੁਨਾ ਭਾਈ ਪ੍ਰੀਤਮ ਸਿੰਘ ਕੀਹ ਹਾਲ ਹੈ ਤੇਰਾ ਅਤੇ ਤੇਰੇ ਪਰਿਵਾਰ ਦਾ। ਤਾਂ ਪ੍ਰੀਤਮ ਸਿੰਘ ਜੀ ਨੇ ਹੱਥ ਜੋੜ ਕੇ ਕਿਹਾ ਸੱਚੇ ਪਾਤਸ਼ਾਹ ਤੁਹਾਢੀ ਕਿਰਪਾ ਹੈ ਤੇ ਸਾਰੇ ਠੀਕ ਠਾਕ ਹਾਂ। ਬਾਕੀ ਸਭ ਤੁਸੀ ਜਾਣੀ ਜਾਣ ਹੋ। ਤਾਂ ਸਤਿਗੁਰਾਂ ਕਿਹਾ ਭਾਈ ਸਤਿਗੁਰੂ ਦੀ ਬਖਸ਼ਿਸ ਨਾਲ ਸਭ ਠੀਕ ਹੀ ਰਵੇਗਾ। ਏਨੇ ਬਚਨ ਕਰਕੇ ਉਹਨਾਂ ਗੁਰਦੇਵ ਕੋਰ ਵਲ ਇਸ਼ਾਰਾ ਕਰਕੇ ਕਿਹਾ ਤੂੰ ਦਸ ਭਾਈ ਬੀਬੀ ਕਿਵੇਂ ਆਈ ਹੈਂ। ਤਾਂ ਗੁਰਦੇਵ ਕੌਰ ਨੇ ਕਿਹਾ ਮੇਹਰਾਂ ਦੇ ਦਾਤੇ ਆਪ ਜਾਨੀ ਜਾਨ ਹੋ। ਤਾਂ ਪ੍ਰੀਤਮ ਸਿੰਘ ਬੋਲ ਪਿਆ ਕਿ ਸੱਚੇ ਪਾਤਸ਼ਾਹ ਇਹ ਮੇਰੀ ਭੈਣ ਲਗਦੀ ਹੈ ਅਤੇ ਸੱਜਣ ਸਿੰਘ ਫੋਜੀ ਦੀ ਘਰ ਵਾਲੀ ਹੈ। ਇਹਨਾਂ ਦੇ ਵਿਆਹ ਨੂੰ ਬਾਰਾਂ ਸਾਲ ਹੋ ਗਏ ਨੇ ਪਰ ਕੋਈ ਬੱਚਾ ਨਹੀਂ ਹੋਇਆ। ਇਹਨਾਂ ਨੇ ਡਾਕਟਰੀ ਇਲਾਜ ਬਹੁਤ ਕਰਵਾਏ ਪਰ ਕਿਸੇ ਟੂਣੇ ਟਮਨ ਵਾਲੇ ਕੋਲ ਨਹੀਂ ਗਏ। ਅਤੇ ਨਾ ਹੀ ਉਹਨਾਂ ਕੋਲ ਜਾਨ ਲਈ ਇਹਨਾਂ ਦਾ ਮਨ ਮਨਦਾ ਹੈ। ਤਾਂ ਹੀ ਤੁਵਾਢੇ ਚਰਣਾ ਵਿੱਚ ਆਈ ਹੈ। ਸਚੇ ਪਾਤਸ਼ਾਹ ਜੀ ਆਪ ਕਿਰਪਾ ਕਰੋ ਤਾਕੇ ਇਹਨਾਂ ਦਾ ਵਿਸ਼ਵਾਸ ਗੁਰੂ ਘਰਿ ਨਾਲ ਬਣਿਆ ਰਵੇ। ਪ੍ਰੀਤਮ ਸਿੰਘ ਜੀ ਦੀ ਇਹ ਪਰਉਪਕਾਰ ਭਰੀ ਬੇਨਤੀ ਮਹਾਰਾਜ ਜੀ ਨੇ ਬੜੇ ਧਿਆਨ ਨਾਲ ਸੁਣੀ। ਇਹ ਸੁਣ ਕੇ ਪਰਉਪਕਾਰਪੀ ਪਾਤਸ਼ਾਹ ਨੇ ਨੇਤਰ ਬੰਦ ਕਰ ਲਏ ਅਤੇ ਕਾਫੀ ਦੇਰ ਤਕ ਚੁਪਚਾਪ ਬੈਠੇ ਰਹੇ। ਫੇਰ ਜਦੋਂ ਨੇਤਰ ਖੋਲ੍ਹੇ ਤਾਂ ਕਿੰਨੀ ਦੇਰ ਨੀਝ ਲਾਕੇ ਉਹ ਗੁਰਦੇਵ ਕੋਰ ਦੇ ਚੇਹਰੇ ਵਲ ਦੇਖਦੇ ਰਹੇ। ਜਿਹੜੀ ਹੱਥ

ਜੋੜਕੇ ਕੁਝ ਸੁਣਨ ਲਈ ਉਤਾਵਲੀ ਬੈਠੀ ਸੀ। ਤਾਂ ਸਤਿਗੁਰੂ ਜੀ ਨੇ ਬੜੀ ਦ੍ਰਿੜਤਾ ਨਾਲ ਕਿਹਾ ਕਿ ਭਾਈ ਬੀਬੀ ਤੇਰੇ ਪੁੱਤਰ ਜ਼ਰੂਰ ਹੋਵੇਗਾ। ਦੂਸਰੀ ਵਾਰ ਫੇਰ ਕਿਹਾ ਕਿ ਭਾਈ ਜੇ ਤੇਰੇ ਕਰਮਾਂ ਵਿਚ ਨਾ ਵੀ ਹੋਵੇ ਹੁਣ ਤਾਂ ਵੀ ਹੋਵੇਗਾ। ਤੀਜੀ ਵਾਰ ਫੇਰ ਬਚਨ ਕੀਤਾ ਕਿ ਭਾਈ ਭਾਵੇਂ ਸਾਨੂੰ ਕੋਈ ਅਪਣਾ ਸਿਖ ਨਾ ਭੇਜਣਾ ਪਵੇ ਹੁਣ ਤੇਰੇ ਬੱਚਾ ਜ਼ਰੂਰ ਹੋਵੇਗਾ। ਪਰ ਅਖੰਡ ਪਾਠ ਜ਼ਰੂਰ ਕਰਾਉਣਾ ਪਊ।

ਏਨੇ ਬਚਨ ਸੁਣ ਕੇ ਗੁਰਦੇਵ ਕੋਰ ਨੇ ਉਠ ਕੇ ਸਤਿਗੁਰਾਂ ਦੇ, ਚਰਨਾਂ ਤੇ ਸੀਸ ਰੱਖ ਕੇ ਮੱਥਾ ਟੇਕਿਆ। ਅਤੇ ਧੰਨਵਾਦ ਕੀਤਾ। ਤਾਂ ਸਤਿਗੁਰਾਂ ਸਿਰ ਤੇ ਹਥ ਰੱਖ ਕੇ ਫੇਰ ਦਿਲਾਸਾ ਦਿਤਾ ਕਿ ਫਿਕਰ ਨਾ ਕਰੀਂ ਸਤਿਗੁਰੂ ਭਲੀ ਕਰੂਗਾ। ਫੇਰ ਪ੍ਰੀਤਮ ਸਿੰਘ ਵੱਲ ਇਸ਼ਾਰਾ ਕਰਕੇ ਕਿਹਾ ਜਾ ਭਾਈ ਘੋਗੜ ਸਰ ਗੁਰਦਵਾਰੇ ਦੀ ਢਾਬ ਵਿਚੋਂ ਪਾਣੀ ਦੀ ਬੋਤਲ ਭਰ ਕੇ ਲਿਆ। ਘੋਗੜ ਸਰ ਗੁਰਦਵਾਰਾ ਰੁਪਾਣੇ ਪਿੰਡ ਵਿਚ ਸਤਿਗੁਰਾਂ ਦੇ ਡੇਰੇ ਤੋ ਥੋੜਾ ਹੀ ਦੂਰ ਹੈ। ਏਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖੁਦਰਾਣੇ ਦੀ ਢਾਬ ਤੋਂ ਜਦੋਂ ਚਾਲੀ ਮੁਕਤਿਆਂ ਦਾ ਬੇਦਾਵਾ ਪਾੜਿਆ ਸੀ ਤਾਂ ਇਥੇ ਇਕ ਘੋਗੜ ਦਾ ਤੀਰ ਮਾਰਕੇ ਉਦਾਰ ਕੀਤਾ। ਉਸ ਥਾਂ ਤੇ ਅਜ ਇਹ ਘੋਗੜ ਸਰ ਗਰੁਦਵਾਰਾ ਬਣਿਆ ਹੋਇਆ ਹੈ। ਪ੍ਰੀਤਮ ਸਿੰਘ ਜੀ ਉਥੋਂ ਜਲ ਦੀ ਬੋਤਲ ਭਰਕੇ ਲੈ ਆਏ। ਤਾਂ ਪਰਉਪਕਾਰੀ ਪਾਤਸ਼ਾਹ ਨੇ ਬੋਤਲ ਹੱਥ ਵਿਚ ਫੜਕੇ ਸੱਜੇ ਹਥ ਦੀ ਇਕ ਉਂਗਲੀ ਉਸ ਬੋਤਲ ਦੇ ਮੂੰਹ ਵਿਚ ਡੂਬੋ ਦਿਤੀ। ਅਤੇ ਆਪ ਨੇਤਰ ਬੰਦ ਕਰਕੇ ਕੋਈ ਸ਼ਬਦ ਪੜਕੇ ਬੋਤਲ ਗੁਰਦੇਵ ਕੋਰ ਨੂੰ ਫੜਾ ਕੇ ਸਮਝਾਇਆ ਕਿ ਲੈ ਭਾਈ ਏਸ ਬੋਤਲ ਨੂੰ ਸੁੱਚੇ ਕਪੜੇ ਵਿਚ ਲਪੇਟ ਕੇ ਰਖੀਂ। ਇਸ ਨੂੰ ਜੂਠੇ ਹੱਥ ਨਾ ਲਗੱਣ। ਇਹ ਸਵੇਰੇ ਉਠਕੇ ਇਹਦੇ ਵਿਚੋਂ ਦੋ ਚਾਰ ਬੂੰਦਾ ਪੀ ਲਿਆ ਕਰੀ ਇਸ਼ਨਾਲ ਕਰਨ ਵੇਲੇ ਵੀ ਦੋ ਚਾਰ ਬੂੰਦਾ ਪਾਣੀ ਵਿਚ ਪਾ ਲਿਆ ਕਰੀਂ। ਨਾਲ ਹੀ ਗੁਰਬਾਣੀ ਦਾ ਇਕ ਸ਼ਬਦ ਵੀ ਦਸਿਆ। ਤੇ ਕਿਹਾ ਭਾਈ ਇਹ ਸ਼ਬਦ ਤੁਰਦੀ ਫਿਰਦੀ ਸ਼ਾਮ ਸਵੇਰੇ ਪੜ੍ਹਦੀ ਰਹੀਂ। ਪਰਸ਼ਾਦਾ ਛਕਕੇ ਜਾਉ ਗੁਰੂ ਭਲੀ ਕਰੂਗਾ। ਇਨਾਂ ਲੁਧਿਆਣੇ ਆਕੇ ਜਦੋਂ ਮਿਨੂੰ ਸਾਰੀ ਗੱਲ ਦੱਸੀ ਤਾਂ ਮੈਂ ਕਿਹਾ ਚੰਗਾ ਹੀ ਹੋਇਆ ਮੈਂ ਨਹੀਂ ਗਿਆ। ਗੁਰਦੇਵ ਕੋਰ ਚਲੀ ਗਈ। ਸਤਿਗੁਰੂ ਨੇ ਇਹਦੇ ਭਾਗਾਂ ਨੂੰ ਹੀ ਖੁਸ਼ੀਆ ਦਿਤੀਆਂ ਹਨ। ਇਸ ਗਲ ਨੂੰ ਤਿਨ ਮਹੀਨੇ ਹੋਏ ਤੇ ਮੈਨੂੰ

ਪੀਲੀਆ ਹੋ ਗਿਆ। ਮੈਂ ਦਵਾਈ ਦੇ ਨਾਲ ਠੰਡੀਆਂ ਚੀਜਾਂ ਜੇਹੜਿਆਂ ਡਾਕਟਰਾਂ ਨੇ ਦਸੀਆਂ ਸਨ ਉਹ ਹੀ ਖਾਂਦਾ ਸੀ। ਮੈਨੂੰ ਘਰਿ ਲੰਮੇ ਪਏ ਨੂੰ ਤੀਸਰਾ ਦਿਨ ਸੀ ਤਾਂ ਦੁਪੈਹਰ ਨੂੰ ਸਾਢੇ ਦਰਵਾਜੇ ਅੱਗੇ ਕੋਈ ਗੱਢੀ ਰੁਕੀ। ਮੈਂ ਤਾਂ ਅੰਦਰ ਬਿਮਾਰ ਪਿਆ ਸੀ। ਤਾਂ ਰਾਮਪੁਰਾ ਫੂਲ ਵਾਲਾ ਥੰਮਨ ਸਿੰਘ ਜਿਸ ਨੂੰ ਅਸੀ ਪ੍ਰੀਤਮ ਸਿੰਘ ਵੀ ਕਹਿੰਦੇ ਸੀ। ਅੰਦਰ ਆਇਆ ਤੇ ਮੈਨੂੰ ਕਿਹਾ ਫੋਜੀਆ ਸੱਚੇ ਪਾਤਸ਼ਾਹ ਆਏ ਨੇ। ਮੈਂ ਹੈਰਾਨੀ ਜਿਹੀ ਨਾਲ ਉਠ ਕੇ ਬੈਠ ਗਿਆ। ਤਾਂ ਮਹਾਰਾਜ ਜੀ ਅੰਦਰ ਨੂੰ ਆ ਰਿਹੇ ਸੀ। ਮੇਰੇ ਘਰ ਦਿਆਂ ਨੇ ਮੇਰਾ ਬਿਸਤਰ ਚੁਕ ਕੇ ਉਸ ਮੰਜੇ ਤੇ ਨਵਾਂ ਬਿਸਤਰਾ ਬਿਛਾ ਦਿਤਾ। ਮੈਂ ਥਲੇ ਸਫ ਤੇ ਬੈਠ ਗਿਆ ਸੰਗਤ ਨਾਲ। ਸਾਢੇ ਕੋਲ ਉਸ ਵੇਲੇ ਇਕੋ ਹੀ ਕਮਰਾ ਸੀ ਕੱਚਾ ਪੱਕਾ ਜਿਹਾ। ਜਿਸਦੇ ਉਤੇ ਬਾਂਸਾਂ ਦੀ ਛਤ ਪਾਈ ਹੋਈ ਸੀ। ਪਰ ਅਜ ਉਹਨਾਂ ਦੀ ਕਿਰਪਾ ਨਾਲ ਮੇਰੇ ਜਿਹੇ ਬਿਦਰ ਦੀ ਕੁਲੀ ਨੂੰ ਭਾਗ ਲਗ ਗਏ। ਜਦੋਂ ਮੈ ਮੱਥਾ ਟੇਕਿਆ ਤੇ ਸਤਿਗੁਰੂ ਜੀ ਨੇ ਮੇਰੀ ਪਿਠ ਉਤੇ ਕਰਾਰਾ ਜਿਹਾ ਤੈਨੂੰ ਕੀਹ ਹੋਇਆ ਉਏ। ਮੈਂ ਕਿਹਾ ਤੁਵਾਢੇ ਸਾਹਮਣੇ ਹੀ ਹੈ। ਗੁਰ ਦੇਵ ਕੋਰ ਨੇ ਸਾਰੇ ਸਿੰਘਾ ਲਈ ਦੁਧ ਲਿਆਂਦਾ ਤੇ ਇਕ ਗਿਲਾਸ ਦੂਧ ਸਤਿਗੁਰੂ ਜੀ ਨੂੰ ਵੀ ਦਿਤਾ। ਮਹਾਰਾਜ ਜੀ ਨੇ ਤਿਨ ਘੁਟਾਂ ਦੁਧ ਪੀ ਕੇ ਗਿਲਾਸ ਮੈਨੂੰ ਫੜਾ ਦਿਤਾ ਅਤੇ ਮੁਸਕਰਾ ਕੇ ਕਿਹਾ ਲੈ ਉਹੇ ਆਹਾ ਨੂੰ ਪੀ ਲੈ। ਮੈਂ ਗਿਲਾਸ ਫੜ ਲਿਆ ਤੇ ਮਨ ਵਿਚ ਸੋਚਨ ਲਗਾਂ ਕਿ ਡਾਕਟਰਾਂ ਨੇ ਤਾਂ ਮੇਰਾ ਦੁਧ  ਬੰਦ ਕੀਤਾ ਹੋਇਆ ਹੈ। ਪਰ ਮਹਾਰਾਜ ਜੀ ਕਹਿੰਦੇ ਨੇ ਪੀ ਲੈ। ਕਿਤੇ ਬਿਮਾਰੀ ਹੋਰ ਨ ਵਧ ਜਾਵੇ। ਫੇਰ ਉਸੇ ਵੇਲੇ ਹੀ ਮੇਰੀ ਆਤਮਾ ਨੇ ਅੰਦਰੋ ਕਿਹਾ ਭਾਈ ਸੱਜਣਾ ਪੀ ਜਾ ਗਟ ਗਟ ਕਰਕੇ ਦੇਖੀ ਜਾਊ ਜੇ ਸਤਿਗੁਰਾਂ ਦਾ ਸੀਤ ਪ੍ਰਸ਼ਾਦ ਛੱਕ ਕੇ ਜੇ ਤੂੰ ਮਰ ਵੀ ਜਾਵੇਂ ਤਾਂ ਏ ਤੋਂ ਵਧੀਆ ਕੇਹੜੀ ਗਲ ਹੈ। ਬਸ ਮੈਂ ਸਾਰਾ ਗਿਲਾਸ ਦੁੱਧ ਪੀ ਗਿਆ। ਥੋੜੀ ਦੇਰ ਤਕ ਗਲੀ ਮੁਹੱਲੇ ਵਾਲੇ ਦਰਸ਼ਨਾਂ ਨੂੰ ਆਉਣ ਲਗ ਪਏ। ਥੋੜੀ ਦੇਰ ਬਾਦ ਸਤਿਗੁਰੂ ਜੀ ਨੇ ਗੱਢੀ ਵਿਚ ਇਕ ਦੋ ਚਦਰਾਂ ਰਖਵਾਈਆਂ ਤੇ ਕਿਹਾ ਭਾਈ ਨੈਹਰ ਤੇ ਚਲਕੇ ਬੈਠਦੇ ਹਾਂ। ਸਭ ਸੰਤ ਗੱਢੀ ਵਿਚ ਬੈਠ ਗਏ ਤੇ ਮੈਨੂੰ ਵੀ ਨਾਲ ਲੈ ਗਏ। ਗਿਲਾਂ ਵਾਲੀ ਨੈਹਰ ਦੇ ਖੱਬੇ ਪਾਸੇ ਗੁਰੂ ਨਾਨਕ ਕਾਲਜ ਦੇ ਪਿਛੇ ਜਾ ਬੈਠੇ। ਉਸ ਵੇਲੇ ਉਥੇ ਅਬਾਦੀ ਨਹੀ ਸੀ। ਥੋੜੀ ਦੇਰ ਬਚਨ ਕੀਤੇ ਤਾਂ ਗਿਆਨੀ ਪ੍ਰੀਤਮ

ਸਿੰਘ ਨੇ ਕਿਹਾ ਗਰੀਬ ਨਿਵਾਜ ਹਰਨਾਮ ਸਿੰਘ ਫਿਲਟਰ ਮੈਨ ਦੇ ਘਰਿ ਚਰਣ ਪਾਉਣੇ ਹਨ। ਤਾਂ ਸਤਿਗੁਰਾਂ ਕਿਹਾ ਚਲੋ ਭਾਈ ਹੁਣੇ ਹੀ ਚਲਦੇ ਹਾਂ। ਉਸੇ ਵੇਲੇ ਗੱਡੀ ਵਿਚ ਬੈਠੇ ਤੇ ਹਰਨਾਮ ਸਿੰਘ ਜੀ ਦੇ ਘਰਿ ਪਹੁੰਚ ਗਏ। ਹਰਨਾਮ ਸਿੰਘ ਦੇ ਘਰਿ ਵੀ ਪਚਵੰਜਾ ਸਾਲ ਦੀ ਓਮਰ ਵਿਚ ਸਤਿਗੁਰਾਂ ਦੇ ਬਚਨ ਨਾਲ ਪੁਤਰ ਹੋਇਆ। ਉਸ ਨੇ ਅਗਿਓ ਹੀ ਸੇਵਾ ਦਾ ਚੰਗਾ ਪਰਬੰਧ ਕੀਤਾ ਹੋਇਆ ਸੀ। ਅਤੇ ਵਿਤ ਅਨੂਸਾਰ ਮਾਇਆ ਵੀ ਮੱਥਾ ਟੇਕੀ। ਤਾਂ ਸਤਿਗੁਰਾਂ ਹਸ ਕੇ ਕਿਹਾ ਭਾਈ ਹਰਨਾਮ ਸਿੰਘ ਅਖੰਡ ਪਾਠ ਕਰਾਉਣ ਦਾ ਵਾਦਾ ਕੀਤਾ ਸੀ। ਉਹ ਕਰਵਾਦੇ ਗੁਰੂ ਭਲੀ ਕਰੇਗਾ। ਹਰਨਾਮ ਸਿੰਘ ਨੇ ਸੰਗਤ ਤੇ ਸਤਿਗੁਰੂ ਜੀ ਨੂੰ ਦੂਧ ਲੰਗਰ ਅਤੇ ਫਲ ਫਰੂਟ ਆਦਿ ਦੇ ਗੱਫੇ ਲਗਵਾਏ। ਅਤੇ ਮਹਾਰਾਜ ਜੀ ਦੇ ਚਰਣਾ ਚੇ ਬੈਠੇ ਮੈਨੂੰ ਜੋ ਪਰਸ਼ਾਦ ਮਿਲਦਾ ਮੈਂ ਉਹ ਸਾਰਾ ਹੀ ਛਕ ਲੈਂਦਾ।

ਉਸ ਰਾਤ ਮਹਾਰਾਜ ਜੀ ਤੇ ਨਾਲ ਆਏ ਸਿਖ ਦਾਸ ਦੀ ਕੁਟੀਆ ਵਿਚ ਹੀ ਬਿਰਾਜੇ। ਦੀਨ ਦਿਆਲ ਜੀ ਦੀ ਕਿਰਪਾ ਨਾਲ ਪਤਾ ਹੀ ਨਹੀਂ ਲਗਾ ਅਤੇ ਪੀਲੀਆ ਸਾਰਾ ਹੀ ਖਤਮ ਹੋ ਗਿਆ। ਮੈਂ ਅਜ ਤਕ ਠੀਕ ਹਾਂ। ਦੂਜੇ ਦਿਨ ਅਸੀਂ ਮਹਾਰਾਜ ਜੀ ਨਾਲ ਸਿਆੜ ਪਿੰਡ ਚਲੇ ਗਏ ਸਾਰਾ ਦਿਨ ਸੰਗਤਾਂ ਨੇ ਦਰਸ਼ਨ ਕੀਤੇ ਅਤੇ ਰਾਤ ਨੂੰ ਸਾਢੇ ਪਿੰਡ ਦੇ ਜਥੇ ਨੇ ਅਤੇ ਜਥੇਦਾਰ ਮੇਹਰ ਸਿੰਘ ਜੀ ਨੇ ਦਿਵਾਨ ਸਜਾਯਾ। ਤੀਸਰੇ ਦਿਨ ਫਿਰ ਸਤਿਗੁਰੂ ਜੀ ਲੁਧਿਆਣੇ ਆਏ ਤੇ ਜਾਣ ਲਗਿਆਂ ਫੇਰ ਗੁਰਦੇਵ ਕੋਰ ਨੂੰ ਕਿਹਾ ਕਿ ਭਾਈ ਤੈਨੂੰ ਕੋਈ ਦਵਾਈ ਖਾਣਾ ਦੀ ਲੋੜ ਨਹੀਂ। ਪਰ ਜਦੋਂ ਕੋਈ ਆਸ ਉਮੀਦ ਹੋਵੇ ਸਾਨੂੰ ਪਤਾ ਕਰ ਦੇਣਾ। ਦੂਸਰੇ ਮਹੀਨੇ ਸਾਨੂੰ ਕੁਝ ਮਹਿਸੂਸ ਹੋਇਆ ਤਾਂ ਮੈਂ ਰੁਪਾਣੇ ਜਾਕੇ ਸਤਿਗੁਰਾਂ ਨੂੰ ਸਾਰੀ ਗਲ ਦੱਸੀ। ਓਹਨਾਂ ਮੈਨੂੰ ਫੇਰ ਜਲ ਦੀ ਬੋਤਲ ਪਾਠ ਕਰਕੇ ਦਿਤੀ ਅਤੇ ਸ਼ਬਦ ਦਾ ਪਾਠ ਕਰਦੇ ਰਹਿਣ ਦਾ ਹੁਕਮ ਦਿੱਤਾ। ਮੈਂ ਸਤਿ ਬਚਨ ਆਖਕੇ ਲੁਧਿਆਣੇ ਆ ਗਿਆ ਠੀਕ ਸਮੇਂ ਅਨੁਸਾਰ 26 ਦਿਸੰਬਰ 1964 ਈ. ਰਾਤ ਦੇ ਦੋ ਵਜੇ ਬਚੇ ਨੇ ਜਨਮ ਲਿਆ। ਤਾਂ ਮੈਂ ਬੱਚੇ ਨੂੰ ਦੇਖਣ ਤੋਂ ਪਹਿਲਾਂ ਸਵੇਰੇ ਪਹਿਲੀ ਬਸ ਫੜਕੇ ਤਕਰੀਬਨ ਦਸ ਵਜੇ ਰੁਪਾਣੇ ਸਤਿਗੁਰਾਂ ਦੇ ਚਰਣਾਂ ਚੋਂ ਪਹੁੰਚ ਗਿਆ। ਅਤੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਅਸ਼ੀਰਵਾਦ ਲਈ। ਸਤਿਗੁਰਾਂ ਨੇ ਮੇਰੇ ਵਲ ਗੁਹ ਨਾਲ ਦੇਖਕੇ ਬਚਣ ਕੀਤੇ ਤੇ ਕਿਹਾ ਸਾਰੀ ਗਲ ਸੁਣਾ

ਭਾਈ। ਤਾਂ ਮੈਂ ਕਿਹਾ ਹਾਂ ਦੀਨ ਦਿਆਲ ਜੀ ਬਿਲਕੂਲ ਠੀਕ ਠਾਕ ਹੈ ਦੋ ਵਜੇ ਤੜਕੇ ਹੀ ਲੜਕੇ ਨੇ ਜਨਮ ਲਿਆ ਹੈ। ਤਾਂ ਮਹਾਰਾਜ ਜੀ। ਉਥੇ ਹੀ ਧਰਤੀ ਤੇ ਬੈਠ ਗਏ ਅਤੇ ਹਥ ਜੋੜਕੇ ਪ੍ਰਮਾਤਮਾ ਅਗੇ ਨਿਮਸ਼ਕਾਰ ਕੀਤੀ ਅਤੇ ਕਿਹਾ ਭਾਈ ਮੇਰੀ ਉਸ ਪ੍ਰਮਾਤਮਾ ਨੇ ਰਖ ਲਈ ਹੈ। ਮੈਂ ਕੁੜੀ ਨਾਲ ਬਚਨ ਕਰ ਬੈਠਾ ਸੀ। ਮੇਰੀ ਉਸ ਅਕਾਲ ਪੁਰਖ ਨੇ ਇੱਜਤ ਰਖ ਲਈ। ਫੇਰ ਮੇਰੇ ਵਲ ਦੇਖਕੇ ਕਿਹਾ 'ਗਲ ਸੁਣ ਉਏ ਲੜਕੇ ਦਾ ਮੂੰਹ ਨਹੀਂ ਫਟਕਾਰਨਾ ਹਨ। ਇਹ ਸਾਡਾ ਪੂਰਾਣਾ ਲਾਂਗਰੀ ਹੈ ਸੰਤ ਆਲਾ ਸਿੰਘ। ਆਮ ਆਦਮੀ ਦੀ ਛਾਤੀ ਦੇ ਦੋ ਨਿਸ਼ਾਨ ਹੁੰਦੇ ਹਨ ਪਰ ਇਸ ਦੀ ਛਾਤੀ ਦੇ ਚਾਰ ਨਿਸ਼ਾਨ ਹੋਣਗੇ। ਤਾਂ ਮੈਂ ਕਿਹਾ ਗਰੀਬ ਨਿਵਾਜ ਤੁਹਾਡੀਆਂ ਤੁਸੀਂ ਹੀ ਜਾਣੋ ਅਤੇ ਅਸੀ ਬੱਚੇ ਦਾ ਮੂੰਹ ਕਿਉ ਫਟਕਾਰਾਂਗੇ। ਅਸੀ ਤਾਂ ਉਹਦੇ ਵਿਚ ਵੀ ਤੁਹਾਡਾ ਹੀ ਰੂਪ ਦੇਖਾਂਗੇ। ਜੇਹੜਾ ਮੈਂ ਬਰਫੀ ਦਾ ਡਿੱਬਾ ਲੈ ਕੇ ਗਿਆ ਸੀ ਮਹਾਰਾਜ ਜੀ ਨੇ ਆਪ ਸੰਗਤ ਵਿਚ ਵੰਡਿਆ। ਜਲ ਪਾਣੀ ਛਕ ਕੇ ਮੈਂ ਬੀਬੀ ਗੁਰਦਿਆਲ ਕੋਰ ਨੂੰ ਮੱਥਾ ਟੇਕਿਆ ਅਤੇ ਉਸ ਪਰਉਪਕਾਰੀ ਪਾਤਸ਼ਾਹ ਤੋਂ ਆਗਿਆ ਲੈਕੇ ਲੁਧਿਆਨੇ ਆ ਗਿਆ। ਰਸਤੇ ਵਿਚ ਆਉਦਿਆਂ ਬਸ ਵਿਚ ਮੈਂ ਸਤਿਗੁਰੂ ਪ੍ਰਤਿ ਕੁਝ ਲਾਈਨਾ ਲਿਖੀਆਂ।

ਮੱਤ ਹੀਨ ਹਾਂ ਕੰਬਦੀ ਰੂਹ ਮੇਰੀ
ਜਾਹਰ ਕਰਾਂ ਮੈਂ ਕਿਵੇਂ ਅਰਮਾਨ ਦਾਤਾ।
ਕੋਈ ਗੁਰੂ ਸਮਝੇ ਕੋਈ ਪੀਰ ਸਮਝੇ
ਮੈ ਤਾਂ ਸਮਝਦਾ ਤੈਨੂੰ ਭਗਵਾਨ ਦਾਤਾ।

ਦਾਤਾਂ ਮਿਲਣ ਅਨਮੁਲੀਆਂ ਦਰੋਂ ਤੇਰੇ
ਦਾਨੀ ਕੋਈ ਨਹੀਂ ਤੇਰੇ ਸਮਾਨ ਦਾਤਾ।
ਮਰਦੀ ਰੂਹ ਨੂੰ ਜਿੰਦਗੀ ਤੈਂ ਬਖਸ਼ੀ
ਤੇਰਾ ਭੁੱਲਾਂ ਮੈਂ ਕਿਵੇਂ ਅਹਿਸਾਨ ਦਾਤਾ।

ਸ਼ੇਸ਼ ਨਾਗ ਦੀ ਜੀਭ ਸਹੰਸ ਹੋਵੇ
ਤੇਰੀ ਸਿਫਤ ਨ ਹੋਵੇ ਬਿਆਨ ਦਾਤਾ।
'ਸੱਜਣ', ਡਿੱਠਾ ਨਾ ਤੇਰੇ ਜਿਹਾ ਹੋਰ ਕੋਈ
ਮੈਂ ਇਹ ਦੇਖਿਆ ਕੁਲ ਜਹਾਨ ਦਾਤਾ।

ਮੇਰੇ ਘਰਿ ਪਹੁੰਚਣ ਤੋਂ ਪਹਿਲਾਂ ਹੀ ਸੰਤ ਪ੍ਰੀਤਮ ਸਿੰਘ ਜੀ ਰਾਮਪੁਰਾ ਫੂਲ ਵਾਲੇ ਅਤੇ ਸੰਤ ਜਗਤ ਸਿੰਘ ਜੀ ਨਾਰੋਵਾਲ ਵਾਲੇ ਅਤੇ ਮਾਤਾ ਜੀ ਦਿੱਲੀ ਤੋਂ ਘਰਿਆਏ ਬੈਠੇ ਸਨ। ਮੈਂ ਘਰਿ ਪਹੁੰਚ ਕੇ ਹਥ ਮੂੰਹ ਧੋ ਕੇ ਸਭ ਤੋਂ ਪਹਿਲਾਂ ਬੱਚੇ ਨੂੰ ਦੇਖਣ ਗਿਆ। ਜਿਹੜਾ ਗੁਰੂ ਕਿਆਂ ਨੇ ਅਪਣਾ ਸਿੱਖ ਭੇਜਿਆ ਹੋਇਆ ਸੀ। ਤਾਂ ਮੈਂ ਕਪੜਾ ਚੁਕ ਕੇ ਉਸ ਦੀ ਛਾਤੀ ਵਲ ਨਿਗਾ ਮਾਰੀ ਤਾਂ ਸੱਚ ਮੁੱਚ ਹੀ ਉਥੇ ਚਾਰ ਨਿਸ਼ਾਨ ਸੀ। ਜੇਹੜੇ ਅਜ ਵੀ ਕਾਇਮ ਹਨ। ਮੈਨੂੰ ਏਸ ਤਰਾਂ ਹੈਰਾਨ ਜਿਹੇ ਹੋਏ ਨੂੰ ਦੇਖਕੇ ਪ੍ਰੀਤਮ ਸਿੰਘ ਜੀ ਤਾੜੀ ਮਾਰ ਕੇ ਹਸ ਪਏ ਅਤੇ ਆਖਣ ਲਗੇ ਫੌਜੀਆ ਕੀਹ ਦੇਖਦੈ ਸਾਢੇ ਸਿਰ ਤੇ ਤਾਂ ਸਚੇ ਪਾਤਸ਼ਾਹਨੇ ਦੋ ਵਜੇ ਦਾ ਖੂੰਡਾ ਖੜਕਾਇਆ ਹੋਇਆ ਏ। ਅਤੇ ਉਹਨਾਂ ਨੇ ਆਪ ਦਰਸ਼ਨ ਦੇਕੇ ਕਿਹਾ ਉਹ ਮੈਂ ਸਜਣ ਸਿੰਘ ਦੇ ਘਰਿ ਅਪਣਾ ਸਿਖ ਭੇਜਿਆ ਏ ਤੇ ਤੁਸੀਂ ਸੁੱਤੇ ਪਏ ਓ। ਮੈਂ ਇਹ ਦ੍ਰਿਸ਼ਟਾਂਤ ਦੇਖਕੇ ਉਸੇ ਵੇਲੇ ਉਠਕੇ ਇਸ਼ਨਾਲ ਕੀਤਾ ਅਤੇ ਨਿਤਨੇਮ ਕਰਕੇ ਏਧਰ ਆ ਗਿਆ। ਪਰ ਮੇਰੇ ਆਉਂਦੇ ਨੂੰ ਤੂੰ ਰੁਪਾਣੇ ਚਲਾ ਗਿਆ। ਮੈਂ ਉਦੋਂ ਦਾ ਹੀ ਏਥੇ ਬੈਠਾ ਹਾਂ। ਅਤੇ ਏਸੇ ਤਰਾਂ ਹੀ ਭਾਇਆ ਜਗਤ ਸਿੰਘ ਜੀ ਦਿੱਲੀ ਨੇ ਦੱਸਿਆ ਕਿ ਭਾਈ ਸਾਨੂੰ ਤਾਂ ਦ੍ਰਿਸ਼ਟਾਂਤ ਕਲ ਹੀ ਗਿਆ ਸੀ। ਏਸੇ ਲਈ ਅਸੀਂ ਵੀ ਏਸ ਦੇ ਦਰਸ਼ਨ ਕਰਨ ਲਈ ਹੀ ਹੋ ਆਏ ਹਾਂ। ਅਤੇ ਕੁਝ ਬਸਤਰ ਵੀ ਏਸਦੀ ਭੇਟਾ ਲੈ ਕੇ ਆਏ ਹਾਂ।

ਉਹਨਾਂ ਸਾਰਿਆਂ ਦੀਆਂ ਗਲਾਂ ਸੁਨਣ ਤੋਂ ਬਾਦ ਮੈਂ ਸ੍ਰੀ ਸਤਿਗੁਰੂ ਜੰਗ ਸਿੰਘ ਜੀ ਮਹਾਰਾਜ ਨਾਲ ਰੁਪਾਣੇ ਵਿਚ ਹੋਏ ਬਚਨ ਬਿਲਾਸ ਦੱਸੇ। ਸੁਣਕੇ ਓਹਨਾਂ ਨੇ ਵੀ ਬੱਚੇ ਦੀ ਚਾਰ ਨਿਸ਼ਾਨ ਵਾਲੀ ਨਿਸ਼ਾਨੀ ਜੋ ਮਹਾਰਾਜ ਜੀ ਨੇ ਦੱਸੀ ਸੀ ਉਹ ਦੇਖੀ। ਅਤੇ ਸਾਰਿਆਂ ਨੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਨੂੰ ਧੰਨ ਧੰਨ ਕਿਹਾ ਤੇਰੀਆਂ ਤੂੰ ਹੀ ਜਾਣਦਾ ਏ। ਉਸ ਦਿਨ ਮੇਰਾ ਮਨ ਏਨਾ ਸਤਿਗੁਰਾਂ ਦੇ ਚਰਣਾ ਵਿਚ ਜੁੜਿਆ ਜੀ ਕਰੇ ਉਹਨਾਂ ਦੀਆਂ ਸਿਫਤਾਂ ਲਿਖਦਾ ਰਹਾਂ। ਉਹਨਾਂ ਵਿਚੋਂ ਇਕ ਛੋਟੀ ਜਿਹੀ ਗਜ਼ਲ ਪਾਠਕਾਂ ਦੀ ਭੇਟਾ ਕਰਦਾ ਹਾਂ।

-ਮੋਜੀ ਠਾਕਰ



ਮਹੰਤ ਗੁਰਦਿਆਲ ਸਿੰਘ ਜੀ
ਖੱਬਿਓ ਵੀਰ ਸਿੰਘ ਜੀ, ਜੀਤ ਸਿੰਘ ਮਹਿੰਦਰ ਸਿਘ ਜੀ
ਅਤੇ ਰਿਛਪਾਲ ਸਿੰਘ ਜੀ ਦੇ ਨਾਲ



ਮਹੰਤ ਜੀ ਪ੍ਰਧਾਨ ਜੀ ਨੂੰ ਸਰੋਪਾ ਭੇਂਟ ਕਰ ਰਹੇ ਹਨ



ਮਹੰਤ ਜੀ ਦਯਾ ਸਿੰਘ ਮੀਤ ਪ੍ਰਧਾਨ ਨੂੰ ਸਰੋਪਾ ਭੇਂਟ ਕਰਦੇ ਹੋਏ।



ਮਹੰਤ ਜੀ ਪ੍ਰਧਾਨ ਅਤੇ ਮੀਤ ਪ੍ਰਧਾਨ ਨੂੰ ਆਸ਼ੀਰਵਾਦ ਦੇ ਰਹੇ ਹਨ



ਵੀਰ ਸਿੰਘ ਜੀ, ਪ੍ਰਧਾਨ  ਸੰਗਤ ਵਿਚ ਅਪਣੇ ਵਿਚਾਰ ਪ੍ਰਗਟ ਕਰਦੇ ਹੋਏ



ਐਮ ਐਸ ਬਿੱਟਾ ਜੀ ਦੇ ਸਾਥ ਵੀਰ ਸਿੰਘ ਮੋਜੀ ਠਾਕਰ

ਕਾਰ ਸੇਵਾ ਦੀ ਅਰਦਾਸ ਕੀਤੀ ਜਾ ਰਹੀ ਹੈ।



ਅਰਦਾਸ ਵਿਚ ਖੜੇ ਹਨ ਸਰਦਾਹ ਜੀਵਨ ਸਿੰਘ ਜੀ



ਪ੍ਰਸਾਦਿ ਵਰਤਾਂਦੇ ਸੰਤ ਕੋਰਾ ਸਿੰਘ ਜੀ



ਗੁਰੂ ਗਰੰਥ ਸਾਹਿਬ ਜੀ ਦਾ ਮੁਖ ਵਾਕ ਸੁਣਦੀਆਂ ਸੰਗਤਾਂ



# ਬਾਰੰਬਾਰ ਆਖਾਂ ਨਮਸ਼ਕਾਰ ਤੈਨੂੰ

ਕੋਟ ਧਰਮੂ ਦੀਏ ਧਰਤੀਏ ਪਿਆਰੀਏ ਨੀ।
ਬਾਰੰਬਾਰ ਅਖਾਂ ਨਮਸ਼ਕਾਰ ਤੈਨੂੰ।
ਤੇਰੀ ਗੋਦ ਵਿਚ ਆਪ ਮਹਾਰਾਜ ਖੇਡੇ।
ਏਸ ਗਲ ਤੋਂ ਨਹੀਂ ਇਨਕਾਰ ਤੈਨੂੰ।

ਪਰਉਪਕਾਰੀ ਸੀ ਮਹਾਰਾਜ ਜੰਗ ਸਿੰਘ ਜੀ।
ਜਿਨੇ ਕੀਤਾ ਸੀ ਏਨਾ ਪਿਆਰ ਤੈਨੂੰ।
ਬਖਸ਼ਿਸ ਕਰਕੇ ਤੇ ਮੇਰੇ ਮਹਾਰਾਜ ਨੇ।
ਦਿਤਾ ਸੁਰਗ ਤੋਂ ਵਧ ਸ਼ੰਗਾਰ ਤੈਨੂੰ ।

ਬੂੰਦ ਬੂੰਦ ਤੋਂ ਲੋਕ ਲੋਕ ਪਏ ਤਰਸਦੇ ਸੀ।
ਦਿਤਾ ਸੋਹਣੇ ਸਰੋਵਰ ਨਾਲ ਠਾਰ ਤੈਨੂੰ।
ਦੁਖ ਟੁਟਦੇ ਜਿਥੇ ਇਸ਼ਨਾਨ ਕਰਕੇ।
ਸੋਹਣੀ ਦਿਤੀ ਉਹ ਅਮ੍ਰਤ ਦੀ ਧਾਰ ਤੈਨੂੰ।

ਤੇਰੀ ਧੂੜ ਜਿਸ ਮਸਤਕ ਤੇ ਲਗ ਜਾਵੇ।
ਬੇੜਾ ਪਾਰ ਹੋਏ ਉਹ ਚਮਤਕਾਰ ਤੈਨੂੰ।
ਮੋਜੀ ਠਾਕਰ ਜੋ ਯਾਤਰਾ ਕਰਨ ਤੇਰੀ
ਮੁਕਤ ਭੁਗਤ ਦਾ ਦਿਤਾ ਅਖਤਿਆਰ ਤੈਨੂੰ।

ਕਰ ਗਏ ਦੇਹ ਦਾ ਉਹਲਾ ਬੇਸ਼ੱਕ ਮਹਾਰਾਜ।
ਫਿਰ ਵੀ ਦਿਲੋਂ ਨਾ ਸਕੇ ਵਿਸਾਰ ਤੈਨੂੰ
ਅਜ ਤਕ ਕੇ ਅਰਸ਼ਾਂ ਦੇ ਦੇਵਤੇ ਵੀ।
ਬਾਰੰਬਾਰ ਇਹ ਕਹਿਣ ਬਲਿਹਾਰ ਤੈਨੂੰ।

ਭਾਈ ਆਖਦੇ ਮੁਖੋਂ ਸੁੰਦਰ ਸਿੰਘ ਜੀ ਨੂੰ।
ਕਿਨਾਂ ਸੋਹਨਾ ਉਹ ਦੇ ਗਏ ਉਪਕਾਰ ਤੈਨੂੰ।
ਸੇਵਾ ਸਿਮਰਨ ਦੇ ਵਿਚ ਸਵਲੀਨ ਹੋਕੇ।
ਆਪ ਗਏ ਨੇ ਹੋਰ ਨਿਖਾਰ ਤੈਨੂੰ

ਬਖਸ਼ਿਸ਼ ਤੇਰੇ ਤੇ ਮਹਾਰਾਜ ਜੰਗ ਸਿੰਘ ਦੀ।
ਜਿਨਾਂ ਬਖਸ਼ਿਆ ਏਡਾ ਸਤਕਾਰ ਤੈਨੂੰ।
ਮੋਜੀ ਠਾਕਰ ਨੂੰ ਚਰਨਾ ਦੇ ਨਾਲ ਰਖੀਂ।
ਸਦਾ ਮਨ ਦਾ ਰਹਾਂ ਬਖਸ਼ਨਹਾਰ ਤੈਨੂੰ।

# ਉਪਮਾ

ਧੰਨ ਧੰਨ ਮਹਾਰਾਜ ਜੰਗ ਸਿੰਘ ਜਗ ਤਾਰਨ ਹਾਰਾ।
ਤੇਰੀ ਲੀਲਾ ਅਪਰ ਅਪਾਰ ਹੈ ਨਹੀਂ ਪਾਰਾ ਵਾਰਾ।
ਨਿਮਾਣਿਆਂ ਦੇਵੇਂ ਮਾਨ ਨਿਓਟਿਆਂ ਓਟ ਸਹਾਰਾ।
ਸਭ ਜਗ ਸਵਾਲੀ ਦਾਤਿਆ ਤੂੰ ਦੇਵਣ ਹਾਰਾ।
ਜਲ ਜਲ ਰੋਵੇ ਬਪੜਾ ਪਿਆ ਧੁੰਦੂ ਕਾਰਾ।
ਜਗਤ ਜਲੰਦਾ ਰਖ ਲੈ ਤੂੰ ਕਿਰਪਾ ਧਾਰਾ।
ਦੈਤਾਂ ਪੰਜ ਨੇ ਪੀੜਿਆ ਸਭ ਜਗ ਦੁਖਿਆਰਾ।
ਮੱਚੀ ਹਾ ਹਾ ਕਾਰ ਹੈ ਇਕ ਤੂੰ ਰਖਵਾਰਾ।
ਤੂੰ ਜਾ ਜਾ ਕੇ ਘਰ ਪਾਪੀਆਂ ਕੀਤਾ ਨਿਸਤਾਰਾ।
ਕੂੜੋ ਕੂੜ ਹੀ ਵਰਤਿਆ ਇਕ ਤੂੰ ਸਚਿਆਰਾ।
ਹਓਮੈ ਜਾਲੀ ਪ੍ਰਥਮੀ ਪਈ ਕਰੇ ਬੁਲਾਰਾ।
ਮੱਜੀ ਠਾਕਰ ਗੁਰੂ ਜੰਗ ਸਿੰਘ ਜਗ ਤਾਰਨਹਾਰਾ।

ਕਾਮ ਵੇਗ ਵਿਚ ਰੁੜ ਗਿਆ ਅਜ ਕੁਲ ਜਮਾਨਾ।
ਕ੍ਰੋਧ ਲੋਭ ਤੇ ਮੋਹ ਵਿੱਚ ਹੰਕਾਰ ਦਿਵਾਨਾ।
ਮੋਹ ਜੰਜਾਲ ਚੋਂ ਨਿਕਲਣ ਦਾ ਨਾ ਮਿਲੇ ਬਹਾਨਾ।
ਚਾਰੋਂ ਉਰ ਹੀ ਫੈਲ ਗਏ ਸਾਰੇ ਬੇਈਮਾਨਾ।
ਵਾਜ ਆਵੇ ਤ੍ਰਹੈ ਮਾਨ ਦੀ ਨਾ ਦਿਸੇ ਟਿਕਾਨਾ।
ਨਾਸਕਤਾ ਅਪਨਾ ਲਈ ਅਜ ਦੇ ਇਨਸਾਨਾ।
ਜਗ ਹੋਮ ਸਭ ਭੁਲ ਗਏ ਤੇ ਵੇਦ ਪੁਰਾਨਾ।
ਵੇਖੋ ਵੇਖੀ ਡੁਬ ਗਏ ਨਾ ਦਿਸਦਾ ਦਾਨਾ।

ਠੱਗਾਂ ਨੇ ਅਜ ਪਾ ਲਿਆ ਸਾਧਾਂ ਦਾ ਬਾਨਾ।
ਲਹੂ ਪੀਣ ਇਨਸਾਨ ਦਾ ਏਹ ਜੋਕ ਸਮਾਨਾ।
ਧੌਲ ਖੜਾ ਧਰ ਹੇਠ ਦੇ ਇਸ ਹਾਲ ਪੁਕਾਰਾ
ਮੋਜੀ ਠਾਕਰ ਗੁਰੂ ਜੰਗ ਸਿੰਘ ਜਗ ਤਾਰਨਹਾਰਾ।

ਹੱਥ ਬੰਨ ਕੇ ਮੈਂ ਦਾਤਿਆ ਕਰਦਾ ਅਰਜੋਈ।
ਬਖਸ਼ੀ ਮੇਹਰਾਂ ਵਾਲਿਆ ਜੋ ਭੁਲਨਾ ਹੋਈ।
ਹੋਰ ਨ ਕੋਈ ਆਸਰਾ ਇਕ ਤੇਰੀ ਢੋਈ।
ਅਤ ਊਚਾ ਦਰਬਾਰ ਤੇਰਾ ਨਾ ਸਾਨੀ ਕੋਈ।
ਗਲ ਨਾਲ ਲਾ ਮਨੁਖਤਾ ਮਾਰ ਭੁਬਾਂ ਰੋਈ।
ਸਮਾਂ ਭਿਆਨਕ ਕਲੂ ਦਾ ਕਰ ਚਾਰਾ ਕੋਈ।
ਜੋ ਵੀ ਭਾਵੇ ਤੁਧ ਨੂੰ ਉਹ ਹੋਸੀ ਸੋਈ।
ਤੂੰ ਹੀ ਮਰਦ ਅਗਮੜਾ ਸਿਰ ਤੇਰੇ ਸੋਈ
ਕਰ ਦੇ ਗੰਗਾ ਨੀਰ ਵਾਂਗ ਸਭ ਦੁਸ਼ਟ ਧਰੋਈ।
ਬੇਹਬਲ ਤੇਰੀ ਦੀਦ ਦੀ ਸਭ ਦੁਨੀਆਂ ਹੋਈ।
ਅਜ ਨਾਲ ਜੋਗੀ ਦੇ ਵੇਖ ਲੈ ਸਭ ਜਗ ਪੁਕਾਰਾ।
ਮੋਜੀ ਠਾਕਰ ਗੁਰੂ ਜੰਗ ਸਿੰਘ ਜਗ ਤਾਰਨ ਹਾਰਾ।

## ਮਹਾਰਾਜ ਜੰਗ ਸਿੰਘ

ਰਿਧਿ ਸਿਧਿ ਦੇ ਦਾਤੇ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਪੂਰਨ ਪੂਰਖ ਬਿਦਾਤੇ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਰਾਜਿਆਂ ਚੋਂ ਰਾਜੇ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਢੈਹਦਿਆਂ ਨੂੰ ਸਾਜੇ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਵਿਚ ਦਰਗਾਹ ਪਰਵਾਨ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਪੁਰਖਾਂ ਚੋਂ ਪਰਧਾਨ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਸੰਗਤਾਂ ਤੋਂ ਬਲਿਹਾਰੀ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਵੱਢਾ ਪਰਉਪਕਾਰੀ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ

ਪਰਮੇਸ਼ਰ ਗੋਬਿੰਦ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਕਰਤਾ ਪੁਰਖ ਬਖਸਿੰਦ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਮਨਸਾ ਪੂਰਨ ਯੋਗ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਸਭ ਦੇ ਕਟਦਾ ਰੋਗ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ

ਅਬਿਨਾਸ਼ੀ ਇਕ ਓਂਕਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਅੰਤ ਨ ਪਾਰਾਵਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਦੂਖ ਕਾਟਨ ਹਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਤਾਰੇ ਸਭ ਸੰਸਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ

ਨਉ ਨਿਧਿ ਨਿਧਾਨ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਸਗਲ ਪੁਰਖ ਪਰਧਾਨ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਨਿਓਟਿਆਂ ਦੀ ਉਟ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਉਧਰੇ ਜਨ ਕਈ ਕੋਟ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ

ਕਰਨ ਕਰਾਵਨ ਹਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਭਵਜਲ ਤਾਰਨ ਹਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਨਿਉਟਿਆਂ ਦੀ ਉਟ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਓਧਰੇ ਜਨ ਕਈ ਕੋਟ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ

ਚਉਗਨ ਕਰੇ ਨਿਹਾਲ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਸਦਾ ਸਦਾ ਦਿਆਲ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਟੁੱਟੀ ਗੰਢਨ ਹਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਅੰਤ ਨ ਪਾਰਾਵਾਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ

ਧੰਨ ਧੰਨ ਜਨ ਆਇਆ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਜਗਤ ਸਭ ਤਰਾਇਆ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਪ੍ਰਤੱਖ ਨੂਰੋ ਨੂਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ
ਮੋਜੀ ਠਾਕਰ ਭਰਭੂਰ ਮਹਾਰਾਜ ਜੰਗ ਸਿੰਘ ਮਹਾਰਾਜ ਜੰਗ ਸਿੰਘ

## ਗਜਲ

ਏ ਮਾਹੀ ਜਦੋਂ ਦਾ ਆਇਆ ਹਾਂ ਮੈਂ ਤੇਰੇ ਦੁਆਰੇ।
ਖੁਸੀਆਂ ਦਾ ਪੱਲਾ ਭਰਿਆ ਗਮ ਮੁਕ ਗਏ ਨੇ ਸਾਰੇ।
ਤੂੰ ਅੱਖ ਦੀ ਪਲਕ ਵਿਚ ਕੰਗਲੇ ਨੂੰ ਦੇਵੇਂ ਸ਼ਾਹੀ।
ਮੈਂ ਗਿਣਤ ਕੀ ਗਿਨਾਵਾਂ ਤੂੰ ਅਣਗਿਣਤ ਤਾਰੇ।

ਜਨਮਾਂ ਜਨਮਾਂ ਦਾ ਮੈਂ ਪਾਪੀ ਜਾਂ ਆਇਆ ਤੇਰੇ,ਦਰ ਤੇ
ਤੈਂ ਹਿਕ ਨਾਲ ਲਾਕੇ ਜਦ ਆਖਿਆ ਬਲਿਹਾਰੇ।
ਸਭ ਪਾਪ ਮੇਰੇ ਝੜ੍ਹ ਗਏ ਜਨਮਾਂ ਦੀ ਮੈਲ ਲੱਥੀ
ਸਭ ਰੋਗ ਸੋਗ ਮੇਰੇ ਸੀ ਹੋ ਗਏ ਕਨਾਰੇ।

ਬੰਦਾ ਹਾਂ ਮੈਂ ਤੇ ਖਾਕੀ ਬੰਦਾ ਨਿਵਾਜ ਤੂੰ ਹੈਂ
ਜੋ ਕੁਝ ਵੀ ਹਾਂ ਮੈਂ ਕਰਦਾ ਉਹ ਤੇਰੇ ਸਹਾਰੇ।
ਮਿਲਿਆ ਹੈ ਤੇਥੋਂ ਫਲ ਉਹ ਮਹਿਰੂਮ ਸੀ ਮੈਂ ਜਿਸਤੋਂ
ਹੁਣ ਸਾਖ ਛਾਕ ਜਿਸਦੇ ਤੇਰੇ ਅਜਮਤੀ ਨਜ਼ਾਰੇ।

ਪੈਂਡਾ ਸੀ ਇਹ ਔਖੇਰਾ ਅਣਜਾਨ ਸੀ ਮੈਂ ਰਾਹੀ
ਭਟਕੀ ਬੇੜੀ ਸਜਣ ਤੈਂ ਲਾਈ ਮੇਰੀ ਕਿਨਾਰੇ।

ਤਕਰੀਬਨ ਮਹੀਨੇ ਬਾਦ ਸਤਿਗੁਰੂ ਜੰਗ ਸਿੰਘ ਜੀ ਮਹਾਰਾਜ ਨੇ ਫੇਰ ਲਧਿਆਣੇ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ। ਅਤੇ ਜਦੋਂ ਦਾਸ ਦੀ ਕੁੱਲੀ ਵਿਚ ਚਰਣ ਪਾਏ ਤਾਂ ਪਲੰਘ ਉਤੇ ਬਿਰਾਜਮਾਨ ਹੋਏ ਤੇ ਗੁਰਦੇਵ ਕੋਰ ਨੇ ਬੱਚੇ ਨੂੰ ਸਤਿਗੁਰਾਂ ਦੇ ਚਰਣਾਂ ਤੇ ਮੱਥਾ ਟਿਕਾਇਆ ਅਤੇ ਆਪ ਵੀ ਮੱਥਾ ਟੇਕ ਕੇ ਕੋਲ ਹੀ ਸਫ ਤੇ ਬੈਠ ਗਈ ਤਾਂ ਬੱਚੇ ਨੇ ਪਲੰਘ ਦੀ ਬਾਹੀ ਫੜਕੇ ਉਪਰ ਉਠਨ ਦੀ ਕੋਸ਼ਿਸ਼ ਕੀਤੀ। ਪਾਤਸ਼ਾਹ ਨੇ ਸਿਰ ਤੇ ਹਥ ਰਖ ਬੱਚੇ ਨੂੰ ਪਿਆਰ ਦਿਤਾ ਅਤੇ ਹਸਦੇ ਹੋਏ ਕਹਿਣ ਲਗੇ ਇਹ ਤਾਂ ਸਾਢਾ ਮੋਤੀ ਹੈ ਸੁੱਚਾ ਮੋਤੀ। ਤਾਂ ਮੈ ਬੇਨਤੀ ਕੀਤੀ ਕਿ ਗਰੀਬ ਨਿਵਾਜ ਇਸ ਦਾ ਨਾਉ ਰਖੋ। ਤਾਂ ਮਹਾਰਾਜ ਜੀ ਨੇ ਕਿਹਾ ਕਿ

ਭਾਈ ਤੁਸੀਂ ਵੀ ਇਸ ਨੂੰ ਮੋਤਾ ਸਿੰਘ ਹੀ ਕਿਹਾ ਕਰੋ। ਤਾਂ ਗੁਰਦੇਵ ਕੋਰ ਨੇ ਕਿਹਾ ਜੀ ਏਹ ਦੁੱਧ ਨਹੀ ਚੁੰਘਦਾ। ਬਹੁਤ ਤੰਗ ਕਰਦਾ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਸ ਦੀ ਪੁਰਾਣੀ ਆਦਤ ਗਈ ਨਹੀਂ। ਤੁਸੀਂ ਇਸ ਦੀ ਜੀਭ ਤੇ ਉਂਗਲੀ ਨਾਲ ਗੋਹੇ ਦੀ ਸੁਆਹ ਲਾ ਦਿਆ ਕਰੋ। ਇਹ ਆਪ ਹੀ ਦੁਧ ਪੀ ਲਿਆ ਕਰੇਗਾ। ਹਸਦੇ ਹੋਏ ਸਤਿਗੁਰਾਂ ਕਿਹਾ ਭਾਈ ਹੁਣ ਤੁਸੀਂ ਅਖੰਡ ਪਾਠ ਕਰਵਾ ਦਿਉ ਜੇ 250 ਰੁਪੈ ਦੇ ਦਿਓ ਅਸੀਂ ਜਾਣੀਏ ਸਾਢਾ ਕੰਮ। ਮੈਂ ਇਹ ਬਚਣ ਸੁਣਕੇ ਅਪਣੇ ਦਿਲ ਵਿਚ ਵਿਚਾਰ ਕੀਤੀ ਕਿ ਨਾਮਧਾਰੀਆਂ ਕੋਲੋ ਅਖੰਡ ਪਾਠ ਕਰਾਉਣਾ ਹਰ ਇਕ ਦੇ ਵਸ ਦੀ ਗਲ ਨਹੀਂ। ਅਤੇ ਉਸ ਵੇਲੇ 250 ਰੁਪਏ ਮਹਾਰਾਜ ਜੀ ਦੇ ਚਰਣਾ ਵਿਚ ਰਖ ਕੇ ਮੱਥਾ ਟੇਕ ਦਿੱਤਾ। ਅਤੇ ਬੇਨਤੀ ਕੀਤੀ ਕਿ ਆਪ ਏਸੇ ਤਰਾਂ ਚਰਨ ਕਮਲਾਂ ਦਾ ਪਿਆਰ ਬਖਸ਼ਿਸ਼ ਕਰਦੇ ਰਹਿਣਾ। ਅਤੇ ਅਪਣੇ ਲੜ ਲਾਈ ਰਖਨਾ।

*-ਸਜੱਣ ਸਿੰਘ ਹੂੰਜਣ ਪਿੰਡ ਸਿਆੜ*

## ਮੁਕਦਮੇ ਦੀ ਜਿੱਤ

ਭਾਈ ਹਰਨਾਮ ਸਿੰਘ ਜੀ ਮਸਤਾਨਾ ਦਸਦੇ ਹਨ ਕਿ ਅਸੀਂ ਭਿਆਣੇ ਛੱਪੜ ਵਿੱਚ ਬੈਠੇ ਸੀ ਤੇ ਮਹਾਰਾਜ ਜੰਗ ਸਿੰਘ ਜੀ ਵੀ ਕੋਲ ਸਨ ਤੇ ਨਾਲ ਭਜਨ ਸਿੰਘ ਮਸਤਾਨਾ ਕਰਾਈ ਆਲਾ ਖਜਾਨ ਸਿੰਘ ਗੱਜਣ ਸਿੰਘ ਭਲਾਈ ਆਣਾ ਵਾਲੇ ਨਾਲ, ਗਲਾਸ ਵਜਾਂਉਦੇ ਸਨ। ਬੜੇ ਮਸਤਾਨੇ ਹੋਕੇ ਸ਼ਬਦ ਪੜਦੇ ਤੇ ਨਿਰਤਕਾਰੀ ਕਰਦੇ ਸਨ। ਮਸਤਾਨੇ ਹੋ ਕੇ ਅਪਣੀ ਰਚਨਾ ਲਾਈ ਬੈਠੇ ਸੀ। ਉਥੇ ਹਰਨਾਮ ਸਿੰਘ ਦੀ ਸਿੰਘਣੀ ਵੀ ਆ ਗਈ। ਤੇ ਕੈਹਣ ਲਗੀ ਕਿ ਤੂੰ ਤਾਂ ਇਥੇ ਕੂਕਿਆਂ ਨਾਲ ਰਲਿਆ ਫਿਰਦਾ ਹੈ ਤੇ ਚੋਥੇ ਤਰੀਕ ਹੈ, ਜੇ ਤਰੀਕ ਤੇ ਨਾ ਗਿਉ ਤਾਂ ਮੁੰਡੇ ਨੂੰ ਸਜਾ ਹੋ ਜਾਵੇਗੀ। ਜਦੋਂ ਹਰਨਾਮ ਸਿੰਘ ਦੀ ਸਿੰਘਣੀ ਲੜਦੀ ਸੀ ਤਾਂ ਮਸਤਾਨਾ ਗੱਜਣ ਸਿੰਘ ਮਹਾਰਾਜ ਜੀ ਕੋਲ ਚਲਿਆ ਗਿਆ। ਤੇ ਕਹਿਣ ਲਗਿਆ ਕਿ ਮਹਾਰਾਜ ਜੀ ਹਰਨਾਮ ਸਿੰਘ ਦੀ ਸਿੰਘਣੀ ਲੜੀ ਜਾਂਦੀ ਹੈ ਜੀ। ਮਹਾਰਾਜ ਜੀ ਪੁਛਿਆ ਮਸਤਾਨਿਆ ਕੀਹ ਆਖਦੀ ਹੈ। ਓਸ ਕਿਹਾ ਜੀ

ਉਹ ਆਖਦੀ ਹੈ ਤੂੰ ਜੋ ਕੂਕਿਆਂ ਸੰਗ ਰਲਿਆ ਫਿਰਦਾ ਹੈਂ ਤਰੀਕ ਨਹੀਂ ਜਾਣਾ। ਚਉਥੇ ਤਰੀਕ ਹੈ। ਮਹਾਰਾਜ ਜੀ ਕਹਿੰਦੇ ਮਸਤਾਨਿਆਂ ਤੂੰ ਅਰਦਾਸਾ ਕਰ ਦੇ ਤੇ ਉਸ ਦਾ ਮੁੰਡਾ ਬਰੀ ਹੋ ਜਾਵੇਗਾ। ਜੱਗਰ ਸਿੰਘ ਸਾਰਿਆਂ ਨੂੰ ਮਹਾਰਾਜ ਜੀ ਦੇ ਕੋਲ ਬੁਲਾ ਕੇ ਲੈ ਗਿਆ। ਮਹਾਰਾਜ ਜੀ ਤੁਸੀਂ ਆਪ ਹੀ ਅਰਦਾਸਾ ਕਰੋ ਕਿਰਪਾ ਕਰਕੇ ਦੀਨ ਦਿਆਲ ਜੀ।

ਮਹਾਰਾਜ ਜੀ ਕੈਹਣ ਲਗੇ ਮਸਤਾਨਿਆਂ ਤੂੰ ਅਖੰਡ ਪਾਠ ਕਰਾ ਦੇਵੇਂਗਾ। ਹਰਨਾਮ ਸਿੰਘ ਨੇ ਕਿਹਾ ਜੀ ਮੈ ਕਰਾ ਦੇਵਾਂਗਾ ਜੀ। ਮਹਾਰਾਜ ਜੀ ਨੇ ਅਰਦਾਸਾ ਕੀਤਾ ਤੇ ਜੈਕਾਰਾ ਛਡਿੱਆ। ਤੇ ਕਹਿਣ ਲਗੇ ਮਸਤਾਨਿਆ ਤੇਗ ਮੁੰਡਾ ਬਰੀ ਹੋ ਗਿਆ ਹੈ।

ਇਹ ਹੈ ਭਰੋਸਾ ਮਸਤਾਨਿਆਂ ਦਾ ਜਿਹੜੇ ਇਹ ਬਚਨ ਸੁਣ ਕੇ ਪਿੰਡ ਨਹੀਂ ਗਏ ਤੇ ਭਿਆਣੇ ਛੱਪੜ ਵਿੱਚ ਹੀ ਰਚਨਾ ਰਚਾਈ ਰਖੀ। ਤੇ ਮੁੰਡਾ ਮਹਾਰਾਜ ਜੀ ਦੇ ਹੁਕਮ ਅਨੁਸਾਰ ਬਰੀ ਹੋ ਕੇ ਪਿੰਡ ਆਗਿਆ। ਤੇ ਸਾਰਿਆਂ ਜੋਰ ਨਾਲ ਸ਼ਬਦ ਪੜਿਆ। ਜਿਨਾਂ ਰਖਿਆ ਭਰੋਸਾ ਤੇਰੇ ਨਾਮ ਦਾ ਉਹਨਾਂ ਦੇ ਬੇੜੇ ਪਾਰ ਹੋ ਗਏ। ਫੇਰ ਪੜਿਆ ਸਭ ਤੇਰੀ ਵਡਿਆਈ ਦਾਤਿਆ ਕੋਈ ਨਾਉ ਵੀਨ ਮੇਰਾ ਜਾਨਦਾ।

## ਪਿੰਡ ਵਿਰਕਾਂ ਵਾਲੇ

ਜਗੱਰ ਸਿੰਘ ਵਿਰਕਾਂ ਵਾਲੇ ਨੇ ਦਸਿਆ ਕਿ ਮੈਂ ਮਮਤਾਨਿਆਂ ਦੇ ਕੋਲ ਹੀ ਬੈਠਾ ਸੀ। ਭਿਆਣੇ ਛੱਪੜ ਵਿਚ ਮਸਤਾਨੇ ਸ਼ਬਦ ਪੜ੍ਹ ਕੇ ਹਟ ਗਏ। ਤੇ ਫਿਰ ਓਹ ਦਲੀਲਾਂ ਕਰਦੇ ਹਨ ਕਿ ਮਹਾਰਾਜ ਜੀ ਅਜ ਸਾਨੂੰ ਸ਼ਹੀਦੀ ਦੇਗ ਡਕਵੀਂ ਛਕਾਵੇ ਤਾਂ ਠੀਕ ਹੈ। ਉਸ ਅੰਤਰ ਜਾਮੀ ਨੇ ਮੇਰੇ ਉਥੇ ਬੈਠਿਆਂ ਇਕ ਸਿੱਖ ਨੂੰ ਘਲਿਆ। ਉਸ ਸਿੱਖ ਦੇ ਕੋਲ ਸ਼ਹੀਦੀ ਦੇਗ ਦਾ ਗੜਵਾ ਭਰਿਆ ਹੋਇਆ ਸੀ। ਉਹ ਸਿੱਖ ਗੜਵਾ ਲੈ ਕੇ ਮਸਤਾਨਿਆਂ ਕੋਲ ਆ ਗਿਆ। ਉਹ ਕੈਹਿੰਦਾ ਮਸਤਾਨਿਉ ਲਉਬਈ ਦੇਗ ਛਕ ਲਉ। ਉਹ ਦੇਗ ਛਕਾਈ ਜਾਂਦਾ ਹੈ ਤੇ ਮਸਤਾਨੇ ਦੇਗ ਛਕੀ ਜਾਂਦੇ ਹਨ।

ਮਸਤਾਨੇ ਕਹਿੰਦੇ ਬਸ ਭਾਈ ਅਸੀ ਤੇ ਰਜ ਗਏ। ਉਹ ਸਿੱਖ ਕਹਿਣ ਲਗਾ, ਮਸਤਾਨਿਉ ਇਹ ਦੇਗ ਤੁਹਾਡੇ ਵਾਸਤੇ ਹੀ ਘੱਲੀ ਹੈ। ਇਹ ਜਰੂਰ ਛਕੋ। ਆਖਣ ਲਗੇ ਇਹ ਸਾਥੋਂ ਤਾਂ ਨਹੀਂ ਛਕੀ ਜਾਂਦੀ, ਤੂੰ ਮਹਾਰਾਜ ਜੀ ਕੋਲ ਵਾਪਸ ਲੈ ਜਾ। ਸਿੱਖ ਦੇਗ ਲੈ ਕੇ ਵਾਪਸ ਚਲਾ ਗਿਆ।

ਮਸਤਾਨੇ ਬੜੇ ਖੁਸ਼ ਹੋਏ ਤੇ ਹੱਸੇ। ਭਜਨ ਸਿੰਘ ਕਹਿਣ ਲੱਗਾ ਕਿ ਕਿਸੇ ਨੇ ਮਹਾਰਾਜ ਜੀ ਨੂੰ ਦਸ ਦਿੱਤਾ ਹੋਏਗਾ ਕਿ ਮਸਤਾਨੇ ਦੇਗ ਮੰਗਦੇ ਹਨ। ਦੂਜੇ ਕਹਿਣ ਲੱਗੇ ਉਹ ਅੰਤਰਜਾਮੀ ਹਨ ਉਹਨਾ ਦਾ ਭੇਦ ਕਿਸੇ ਨੇ ਨਹੀਂ ਪਾਇਆ। ਮਸਤਾਨੇ ਫਿਰ ਉਥੇ ਸ਼ਬਦ ਪੜਨ ਲਗ ਪਏ

## ਕੋਟ ਧਰਮੂ ਦੀ ਵਿਸ਼ੇਸ਼ਤਾ (ਅਰਬ ਦੇਸ਼ ਵਿਚ)

ਕੋਟ ਧਰਮੂ ਦੀ ਯਾਤਰਾ ਸਮੇਂ ਸੰਤ ਸੁਵਿੰਦਰ ਸਿੰਘ ਜੀ ਹੁਰਾਂ ਨਾਲ ਸਰਦਾਰ ਨਾਹਰ ਸਿੰਘ ਜੀ ਫੋਜੀ ਸਪੁਤਰ ਸਰਦਾਰ ਮੁਕੰਦ ਸਿੰਘ ਪਿੰਡ ਕੋਟ ਧਰਮੂ ਵਾਲਿਆਂ ਬਚਣ ਕੀਤਾ ਕਿ ਇਕ ਵਾਰੀ ਮੈਂ ਅਪਣੀ ਕੰਪਨੀ ਨਾਲ ਮੁਸਲਿਮ ਦੇਸ ਵਿੱਚ ਗਿਆ ਤੇ ਉਥੇ ਮੈਨੂੰ ਇਕ ਮੁਲਾਂ ਜੀ ਨਾਲ ਗਲਬਾਤ ਕਰਨ ਦਾ ਮੋਕਾ ਮਿਲਿਆ।

ਉਸ ਮੁਲਾਂ ਪਾਸ ਇਕ ਕਾਫੀ ਪੁਰਾਨੀ ਪੁਸਤਕ ਸੀ। ਜਿਸ ਨੂੰ ਉਹ ਪੜ੍ਹ ਰਿਹਾ ਸੀ। ਉਸ ਤੋਂ ਧਿਆਨ ਹਟਾ ਕੇ ਉਸ ਮੈਨੂੰ ਪੁਛਿਆ ਸਰਦਾਰ ਜੀ ਤੁਸੀ ਪੰਜਾਬ ਤੋਂ ਆਏ ਹੋ। ਤੈ ਮੈ ਕਿਹਾ ਜੀ ਹਾਂ। ਉਸਨੇ ਫਿਰ ਪੁਛਿਆ ਕਿ ਪੰਜਾਬ ਵਿੱਚ ਕੋਈ ਬਠਿੰਡਾ ਨਾਮ ਦਾ ਜਿਲਾ ਹੈ। ਮੈਂ ਕਿਹਾ ਹੈ ਜੀ। ਉਸ ਕਿਹਾ ਉਸ ਜਿਲ੍ਹੇ ਵਿੱਚ ਨਾਵੇਂ ਗੁਰੂ ਤੇਗ ਬਹਾਦਰ ਜੀ ਦਾ ਸੂਲੀ ਸਰ ਨਾਂ ਦਾ ਗੁਰਦਵਾਰਾ ਵੀ ਹੈ। ਤੁਸਾਂ ਦਰਸ਼ਨ ਕੀਤੇ ਹਨ।

ਮੈਂ ਕਿਹਾ ਜੀ ਇਹ ਗੁਰਦਵਾਰਾ ਸਾਢੇ ਪਿੰਡ ਕੋਟ ਧਰਮੂ ਦੇ ਨਾਲ ਹੀ ਹੈ। ਤੇ ਮੈਂ ਕੋਟ ਧਰਮੂ ਦੇ ਹੀ ਰੈਹਣ ਵਾਲਾ ਹਾਂ। ਮੇਰੇ ਮੂਹੋਂ ਕੋਟ ਧਰਮੂ ਦਾ ਨਾਮ ਸੁਣਦਿਆਂ ਹੀ ਉਹ ਮੁਲਾਂ ਨੇ ਮੇਰੇ ਪੈਰ ਫੜ ਲਏ। ਮੈਂ ਫਟਾਫਟ ਉਸ ਨੂੰ ਉਤਾਂਹ ਚੁਕਿਆ। ਤੇ ਨਿਮਰਤਾ ਨਾਲ ਪੁਛਿਆ ਤੁਸਾਂ ਇਹ

ਕੀਹ ਕੀਤਾ ਹੈ। ਤੁਸੀਂ ਤਾਂ ਅਲਾਹ ਦੇ ਭਲੇ ਪੁਰਸ਼ ਹੋ। ਉਸਨੇ ਮੈਨੂੰ ਅਪਣੀ ਕਿਤਾਬ ਖੋਲ੍ਹਕੇ ਉਸ ਵਿਚੋਂ ਪੜ੍ਹ ਕੇ ਦੱਸਿਆ। ਜਿਹੜੀ ਕਿ ਅਰਬੀ ਭਾਸ਼ਾ ਵਿੱਚ ਲਿਖੀ ਹੋਈ ਸੀ।

ਉਸ ਦਸਿਆ ਕਿ ਗੁਰਦਵਾਰਾ ਸੂਲੀ ਸਰ ਤੋਂ ਚੜਦੇ ਪਾਸੇ 1770 ਸਤਾਰਾਂ ਸੋ ਸੱਤਰ ਗਜ ਤੇ ਇਕ ਛਪੜੀ ਹੈ ਇਸਦੇ ਬਿਲਕੁਲ ਕੋਲ ਪਿੰਡ ਕੋਟ ਧਰਮੂ ਹੈ। ਇਹ ਛਪੜੀ ਇਕ ਵੱਢਾ ਮਹਾਨ ਤੀਰਥ ਬਨੇਗੀ। ਅਤੇ ਇਕ ਸੁੰਦਰ ਗੁਰਦਵਾਰਾ ਵੀ ਬਣੇਗਾ।

ਇਥੇ ਇਕ ਅਲਾਹ ਦਾ ਪਿਆਰਾ ਪੈਗੰਬਰ ਹੋਵੇਗਾ। ਜੇਹੜਾ ਸਾਰੇ ਹੀ ਧਰਮਾਂ ਦਾ ਸਾਂਝਾ ਹੋਵੇਗਾ। ਉਸਦੀ ਬੜੀ ਮਹਾਨਤਾ ਹੋਵੇਗੀ ਤੇ ਲੰਗਰ ਦੀ ਸੇਵਾ ਦਾ ਪ੍ਰਵਾਹ ਹਰ ਵੇਲੇ ਚੱਲੇਗਾ। ਅਤੇ ਉਸ ਦਸਿਆ ਕਿ ਇਹ ਧਰਤੀ ਧੰਨਤਾ ਯੋਗ ਹੋਵੇਗੀ।

ਤੁਸੀਂ ਵੱਢੇ ਭਾਗਾਂ ਵਾਲੇ ਹੋ ਜਿਹਨਾਂ ਦਾ ਜਨਮ ਉਸ ਧਰਤੀ ਤੇ ਹੋਇਆ। ਮੇਰੇ ਧੰਨ ਭਾਗ ਹਨ ਜੋ ਤੁਹਾਡੇ ਦਰਸ਼ਨ ਹੋਏ ਹਨ। ਕੋਈ ਭਲਾ ਪੁਰਸ਼ ਕੋਟ ਧਰਮੂ ਦੀ ਧਰਤੀ ਤੋਂ ਚਲਕੇ ਆਇਆ ਹੈ ਜਿਸ ਨਾਲ ਇਹ ਜਗਾਹ ਵੀ ਪਵਿਤ੍ਰ ਹੋ ਗਈ ਹੈ।

## ਮਸਤਾਨਾ ਗੁਰਦਿਆਲ ਸਿੰਘ ਜੀ ਨੇ ਸਾਖੀ ਲਿਖਵਾਈ

ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਮਸਤਾਨਾ ਗੁਰਦਿਆਲ ਸਿੰਘ ਜੀ ਨੇ ਦਸਿਆ ਕਿ ਸੰਤ ਪ੍ਰੀਤਮ ਸਿੰਘ ਵਿਰਨਾ ਦਾ। ਜੋ ਹੁਣ ਜਗ ਮਲੇਰੇ ਜਿਲਾ ਸਰਸਾ ਵਿਚ ਰਹਿੰਦਾ ਹੈ। ਉਸ ਦੀ ਪਤਨੀ ਨੂੰ ਕੋਹੜ ਦੀ ਬੀਮਾਰੀ ਸੀ। ਬਹੁਤ ਇਲਾਜ ਕਰਵਾਇਆ ਪਰ ਕਿਤੋਂ ਆਰਾਮ ਨਹੀਂ ਸੀ ਆਉਂਦਾ। ਇਥੋਂ ਤਕ ਕਿ ਜਿਹੜੇ ਸਾਧਾਂ ਯਾ ਗੁਰੂ ਨੂੰ ਮੰਨਦਾ ਸੀ ਉਹਨਾ ਵੀ ਅਪਨੇ ਕੋਲ ਆਉਣ ਤੋਂ ਮਨਾ ਕਰ ਦਿਤਾ।

ਇਕ ਦਿਨ ਸਾਧੂ ਸਿੰਘ ਛਨਾਂ ਵਾਲਾ ਪ੍ਰੀਤਮ ਸਿੰਘ ਦੇ ਕੋਲ ਆਇਆ। ਉਹ ਮਹਾਰਾਜ ਜੰਗ ਸਿੰਘ ਜੀ ਦਾ ਸੇਵਕ ਸੀ। ਪ੍ਰੀਤਮ

ਸਿੰਘ ਨੇ ਉਸਨੂੰ ਅਪਣੇ ਦਿਲ ਦੀ ਗਲ ਦਸੀ। ਸਾਧੂ ਸਿੰਘ ਛਨਾਂ ਵਾਲੇ ਨੇ ਕਿਹਾ ਚਲੋ ਭਾਈ ਆਪਾਂ ਮਹਾਰਾਜ ਜੰਗ ਸਿੰਘ ਜੀ ਪਰਉਪਕਾਰੀ ਦੇ ਦਰਸ਼ਨ ਕਰਨ ਚਲੀਏ। ਉਹ ਜ਼ਰੂਰ ਕਿਰਪਾ ਕਰ ਦੇਣਗੇ।

ਸਾਧੂ ਸਿੰਘ ਪ੍ਰੀਤਮ ਸਿੰਘ ਤੇ ਉਸ ਦੀ ਪਤਨੀ ਨੂੰ ਨਾਲ ਲੈਕੇ ਰੁਪਾਣੇ ਨੂੰ ਚਲ ਪਿਆ। ਉਦੋਂ ਮਾਘੀ ਦਾ ਮੇਲਾ ਸੀ ਅਤੇ ਹਜ਼ੂਰ ਮੁਕਤਸਰ ਨਾਮਧਾਰੀ ਧਰਮ ਸ਼ਾਲਾ ਦੇ ਚੁਬਾਰੇ ਵਿਚ ਠਹਰੇ ਹੋਏ ਸਨ। ਇਹ ਉਥੇ ਜਾ ਪੁਜੇ ਤੇ ਮਹਾਰਾਜ ਜੀ ਨੂੰ ਮੱਥਾ ਟੇਕਿਆ ਅਤੇ ਦੋਵੇਂ ਮਹਾਰਾਜ ਜੀ ਦੇ ਕੋਲ ਹੀ ਬੈਠ ਗਏ। ਸਿਆਲ ਦੇ ਦਿਨ ਸਨ। ਮਹਾਰਾਜ ਜੀ ਨੇ ਅਪਣੇ ਕੋਲੋਂ ਇਕ ਰਜਾਈ ਦੇ ਕੇ ਕਿਹਾ ਜਾਉ ਭਾਈ ਰਾਤ ਹੋ ਗਈ ਹੈ ਆਰਾਮ ਕਰੋ। ਸਵੇਰੇ ਬਚਨ ਕਰਾਂਗੇ।

ਉਹ ਦੋਨੋ ਜੀ ਰਜਾਈ ਲੈਕੇ ਹੇਠਾ ਜਾ ਕੇ ਬਰਾਜ ਗਏ। ਦਿਨ ਚੜ੍ਹਿਆ ਦੋਨੋ ਨੇ ਆਕੇ ਮਹਾਰਾਜ ਜੀ ਨੂੰ ਮੱਥਾ ਟੇਕਿਆ। ਤੇ ਅਗੋਂ ਮਹਾਰਾਜ ਜੀ ਨੇ ਕਿਹਾ ਜਾਉ ਪ੍ਰੀਤਮ ਸਿੰਘ ਗੁਰੂ ਦੀਆਂ ਖੁਸ਼ੀਆਂ। ਘਰ ਜਾਉ ਤੇ ਜਾਕੇ ਸ਼ਕਰ ਵੰਡ ਦਿਉ। ਤੁਵਾਡੀਆਂ ਮਨੋਕਾਮਨਾ ਗੁਰੂ ਪੂਰੀਆਂ ਕਰਨਗੇ।

ਉਹਨਾਂ ਨੇ ਘਰ ਜਾਕੇ ਸ਼ੱਕਰ ਵੰਡੀ। ਦੁਨੀਆਂ ਦਾ ਨਜ਼ਾਮ ਬਦਲ ਸਕਦਾ ਹੈ ਪਰ ਮਹਾਰਾਜ ਜੰਗ ਸਿੰਘ ਜੀ ਦਾ ਕੀਤਾ ਹੋਇਆ ਬਚਨ ਨਹੀਂ ਬਦਲ ਸਕਦਾ। ਪ੍ਰੀਤਮ ਸਿੰਘ ਦੀ ਪਤਨੀ ਦੀ ਦੇਹੀ ਕੰਚਨ ਵਰਗੀ ਹੋ ਗਈ। ਅਤੇ ਵਕਤ ਪਾ ਕੇ ਭੁਝੰਗੀ ਨੇ ਜਲਮ ਲਿਆ। ਫੇਰ ਜਦੋਂ ਵੀ ਮਹਾਰਾਜ ਜੰਗ ਸਿੰਘ ਜੀ ਜਗ ਮਲੇਰੇ ਜਾਂਦੇ ਕਈਆਂ ਬੇ ਉਲਾਦਿਆਂ ਨੂੰ ਉਲਾਦ ਬਖਸ਼ ਕੇ ਕਰਤਾਰਥ ਕਰਦੇ।

## ਇਹ ਸਾਖੀ ਮਸਤਾਨਾ ਗੁਰਦਿਆਲ ਸਿੰਘ ਜੀ ਨੇ ਦਸੀ

ਗੰਗਾ ਨਗਰ ਤੋਂ ਤਹਸੀਲ ਪਦਮਪੁਰ ਨੂੰ ਆਉਦਿਆਂ ਰਸਤੇ ਵਿੱਚ ਕੱਚਾ ਪੱਕਾ ਰੋਡ ਜਗਾ ਆਂਉਦੀ ਹੈ। ਓਸ ਇਲਾਕੇ ਵਿੱਚ ਇਕ ਬਹੁਤ

ਗਰੀਬ ਸਿੰਘ ਰਹਿੰਦਾ ਸੀ। ਉਸ ਸਿਖ ਦੀ ਗਰੀਬੀ ਵੇਖਕੇ ਤਰਸ ਆਉਂਦਾ ਸੀ ਤੇ ਉਹਦਾ ਕੋਈ ਅੰਗ ਸਾਕ ਵੀ ਉਹਦੇ ਲਾਗੇ ਨਹੀਂ ਸੀ ਆਉਂਦਾ।

ਉਸ ਸਿੱਖ ਦੇ ਘਰ ਉਸਦੀਆਂ ਦੋ ਜੁਆਨ ਲੜਕੀਆਂ ਸਨ ਤੇ ਉਹ ਮੰਗੀਆਂ ਹੋਈਆ ਸਨ। ਅਨੰਦ ਕਾਰਜ ਦੇ ਦਿਨ ਵੀ ਨਜਦੀਕ ਆ ਗਏ । ਪਰ ਕਿਸੇ ਪਾਸਿਓ ਕੋਈ ਰਸਦ ਦਾ ਸਾਧਨ ਨ ਬਣਿਆ।

ਇਕ ਦਿਨ ਉਸ ਸਿਖ ਦੀ ਪਤਨੀ ਨੇ ਅਪਣੇ ਪਤੀ ਨੂੰ ਆਖਿਆ ਕਿ ਤੂੰ ਮਹਾਰਾਜ ਜੰਗ ਸਿੰਘ ਜੀ ਕੋਲ ਜਾ। ਹੋ ਸਕਦਾ ਹੈ ਉਹ ਸਾਢੇ ਤੇ ਸੁਦਾਮੇ ਵਰਗੀ ਕਿਰਪਾ ਕਰ ਦੇਣ। ਉਹ ਸਿੱਖ ਪੰਜ ਰੁਪਏ ਲੈਕੇ ਰੁਪਾਣੇ ਨੂੰ ਚਲ ਪਿਆ। ਸਿਖ ਵੀ ਗੀਟੀਆਂ ਗਿਣਦਾ ਰੁਪਾਣੇ ਪਹੁੰਚ ਗਿਆ। ਹਜ਼ੂਰ ਨੇ ਸਿੱਖ ਨੂੰ ਆਇਆਂ ਦੇਖ ਕੇ ਅਪਨੇ ਕੋਲ ਹੀ ਬਿਠਾ ਲਿਆ। ਸਿੱਖ ਨੇ ਮੱਥਾ ਟੇਕਿਆ ਤੇ ਲੰਗਰ ਪਾਣੀ ਛਕਾਇਆ।

ਮਹਾਰਾਰ ਜੀ ਨੇ ਉਸ ਨੂੰ ਕਿਹਾ ਤੂੰ ਚਾਰ ਦਿਨ ਸਾਢੇ ਕੋਲ ਹੀ ਰਹੋ। ਉਸ ਸਿੱਖ ਨੇ ਬਚਨ ਸੁਨਣੇ, ਤੇ ਇਸ ਤਰਾਂ ਕਈ ਦਿਨ ਬੀਤ ਗਏ। ਸਿੱਖ ਨੇ ਸਮਾਂ ਪਾਕੇ ਮਹਾਰਾਜ ਜੀ ਨੂੰ ਅਪਣੀ ਵਿਥਿਆ ਦਸੀ। ਇਸ ਤਰਾਂ ਜਦ ਵਿਆਹ ਵਿਚ ਥੋੜੇ ਦਿਨ ਹੀ ਬਚੇ ਤੇ ਸਿੱਖ ਨੇ ਘਰ ਜਾਨ ਦੀ ਇਜਾਜਤ ਮੰਗੀ। ਮਹਾਰਾਜ ਜੀ ਨੇ ਕਿਹਾ ਅਛਾ ਭਾਈ ਸਵੇਰੇ ਤੜਕੇ ਚਲਾ ਜਾਂਵੀ। ਸ਼ਾਮ ਨੂੰ ਮਹਾਰਾਜ ਜੀ ਤੇ ਉਹ ਸਿੱਖ ਤੇ ਮੈਂ ਹਨੂਮਾਨ ਡਾਕਟਰ ਕੋਲ ਟੀਕਾ ਲਗਵਾਨ ਗਏ ਤੇ ਮਹਾਰਾਜ ਜੀ ਨੇ ਟੀਕਾ ਵੀ ਉਧਾਰ ਲਗਵਾਇਆ। ਡਾਕਟਰ ਨੂੰ ਪੰਜਾਹ ਪੈਸੇ ਵੀ ਨਹੀਂ ਦਿਤੇ।

ਜਦੋਂ ਰਾਤ ਪਈ ਤੇ ਮਹਾਰਾਜ ਜੀ ਨੇ ਅਪਣੀ ਦਸਤਾਰ ਅਧੀ ਪਾੜਕੇ ਇਕ ਪਾਸੇ ਗੰਢ ਬਨ੍ਹਕੇ ਸਿੱਖ ਨੂੰ ਦੇ ਦਿੱਤੀ। ਤੇ ਕਿਹਾ ਭਾਈ ਇਹ ਗੰਢ ਘਰ ਜਾਕੇ ਖੋਲੀ। ਸਿੱਖ ਭਰੋਸੇ ਵਾਲਾ ਸੀ। ਉਸਨੇ ਘਰ ਪਹੁੰਚਕੇ ਘਰਵਾਲੀ ਨੂੰ ਕਿਹਾ ਆ ਮਹਾਰਾਜ ਜੀ ਨੇ ਗੰਢ ਵਿਚ ਬਰਕਤ ਪਾਕੇ ਚਾਰ ਪਦਾਰਥ ਦੇ ਦਿਤੇ ਹਨ।

ਜਦੋਂ ਉਹਨਾਂ ਨੇ ਉਹ ਗੰਢ ਖੋਲੀ ਮੰਜਾ ਪਦਾਰਥਾਂ ਨਾਲ ਭਰ ਗਿਆ। ਉਸ ਸਿੱਖ ਨੇ ਲੜਕੀਆਂ ਦੇ ਵਿਆਹ ਅਛੀ ਤਰਾਂ ਕੀਤੇ ਤੇ ਫੇਰ ਰੁਪਾਣੇ ਜਾਕੇ ਮਹਾਰਾਜ ਜੀ ਨੂੰ ਸਾਖੀ ਸੁਨਾਈ ਤੇ ਗਰੀਬ ਨਿਵਾਜ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ।

ਨੀਚੋਂ ਊਚ ਕਰੇ ਮੇਰਾ ਗੋਬਿੰਦ

## ਰੁਪਾਣੇ ਦੀ ਸਾਖੀ

### *ਸੰਤ ਜਗਤ ਸਿੰਘ ਨਾਰੋਵਾਲ ਵਾਲਿਆ ਜੀ ਦੀ ਜਬਾਨੀ*

ਮਹਾਰਾਜ ਜੰਗ ਸਿੰਘ ਜੀ ਰੁਪਾਣੇ ਪਿੰਡ ਰਹਿੰਦੇ ਸਨ ਤੇ ਰੁਪਾਣੇ ਦੀ ਧਰਤੀ ਨੂੰ ਭਾਗ ਲਗ ਰਹੇ ਹਨ। ਇਕ ਵਾਰ ਪੁਲਿਸ ਜੋਤਸ਼ੀ ਨੂੰ ਨਾਲ ਲੈਕੇ ਆਈ ਤੇ ਜੋਤਸ਼ੀ ਨੇ ਜੋਤਸ਼ ਵਾਲੀ ਪੋਥੀ ਹੱਥ ਵਿੱਚ ਫੜੀ ਹੋਈ ਸੀ। ਅਤੇ ਜਿੱਥੇ ਮਹਾਰਾਜ ਜੀ ਰਹਿੰਦੇ ਸਨ ਉਥੇ ਪੁਜੇ।

ਅਗੇ ਮਹਾਰਾਜ ਜੀ ਡੰਗਰਾਂ ਨੂੰ ਪੱਠੇ ਪਾ ਰਹੇ ਸਨ। ਜੋਤਸ਼ੀ ਕਹਿਣ ਲਗਾ ਮੇਰਾ ਜੋਤਸ਼ ਇਥੇ ਦਸਦਾ ਹੈ। ਪਰ ਇਥੇ ਆਕੇ ਮੇਰੀ ਜੋਤਸ਼ ਵਿਦਿਆ ਕਮ ਨਹੀਂ ਕਰਦੀ। ਕਿਉਂਕਿ ਦਰਸ਼ਨ ਕਰਕੇ ਦੇਵ ਬੁਧੀ ਹੋ ਗਈ ਸੀ। ਜੋਤਸ਼ੀ ਨੇ ਕਿਹਾ ਪਰ ਹੁਣ ਇਥੇ ਨਹੀਂ ਹਨ।

ਮਹਾਰਾਜ ਜੀ ਅਪਣੇ ਪਵਿੱਤਰ ਹੱਥਾਂ ਨਾਲ ਮਾਲ ਨੂੰ ਪਠੇ ਪਾਈ ਜਾਂਦੇ ਰਹੇ। ਤੇ ਫੇਰ ਪੁਲਿਸ ਤੇ ਜੋਤਸ਼ੀ ਵਾਪਸ ਮੁੜ ਗਏ। ਜੋ ਮਹਾਰਾਜ ਜੀ ਨੂੰ ਫੜਨ ਆਏ ਸੀ ਆਪ ਹੀ ਫੜੇ ਗਏ।

*ਕਰਕੇ ਗੁਰੂ ਦਾ ਦੀਦਾਰ ਉਹ ਦਿਵਾਨਾ ਹੋ ਗਿਆ।*
*ਕਰਨ ਆਯਾ ਸੀ ਨਿਸ਼ਾਨਾ ਉਹ ਨਿਸ਼ਾਨਾ ਹੋ ਗਿਆ।*

ਇਹ ਸਾਖੀ ਸੰਤ ਜਗਤ ਸਿੰਘ ਨਾਰੋਵਾਲ ਵਾਲਿਆਂ ਦੀ ਜੁਬਾਨੀ ਲਿਖੀ ਮਹਾਰਾ ਜੰਗ ਸਿੰਘ ਜੀ ਨੇ ਬਹੁਤ ਜਯਾਦਾ ਤਪਸਿੱਆ ਕੀਤੀ ਤੇ ਕਈਆਂ ਕਈਆਂ ਜੁਗਾਂ ਦੇ ਵਿਛੁੜਿਆਂ ਨੂੰ ਮੇਲਿਆ। ਅਤੇ ਕਈਆਂ ਜੁਗਾਂ ਦੇ ਸਰਾਫ ਆਦਿਕ ਨੂੰ ਧੋ ਕੇ ਚਾਰ ਪਦਾਰਥਾਂ ਦੀ ਦਾਤ ਬਖਸ਼ੀ।

ਕਿਸੇ ਵਕਤ ਪਾਰਬਤੀ ਨੇ ਸ਼ਿਵਜੀ ਨੂੰ ਅਰਜ ਕੀਤੀ ਕਿ ਮਹਾਰਾਜ ਮਕਾਨ ਬਨਵਾ ਦਿਉ, ਸ਼ਿਵ ਜੀ ਨੇ ਕਿਹਾ ਪਾਰਬਤੀ ਅਸੀ ਕੀਹ ਕਰਨੇ

ਹਨ ਮਕਾਨ। ਆਖਰ ਪਾਰਬਤੀ ਨੇ ਅਪਣਾ ਹਠ ਨ ਛਡਿਆ ਅਤੇ ਸ਼ਿਵਜੀ ਨੂੰ ਮਜਬੂਰੀ ਅਰਜ ਮਨਣੀ ਪਈ। ਸ਼ਿਵਜੀ ਨੇ ਬਾਬੇ ਵਿਸ਼ਵਰਮਾ ਨੂੰ ਮਕਾਨ ਬਨਾਨ ਵਾਸਤੇ ਆਖਿਆ। ਬਾਬਾ ਜੀ ਨੇ ਕਿਹਾ ਆਪ ਜੀ ਨੂੰ ਮਕਾਨ ਦੀ ਕੀਹ ਲੋੜ ਹੈ।

ਇਸ ਤਰਾਂ ਸਮਾਂ ਬਤੀਤ ਹੁੰਦਾ ਰਿਹਾ, ਆਖਰ ਪਾਰਬਤੀ ਨੇ ਬਹੁਤ ਮਜਬੂਰ ਕੀਤਾ। ਤੇ ਬਾਬਾ ਜੀ ਕਿਹਾ ਭਾਈ ਜਿਨਾ ਲਮਾ, ਚੋੜਾ ਚਾਹੀਦਾ ਹੈ ਅਗੇ ਅਗੇ ਚਲੋ ਤੇ ਸੋਟੀ ਨਾਲ ਲਕੀਰ ਖਿਚਦੇ ਜਾਉ। ਪਰ ਪਿਛੇ ਮੁੜਕੇ ਨਾ ਦੇਖਿਉ।

ਜਦ ਸ਼ਿਵਜੀ ਨੇ ਤਿੰਨ ਤਰਫ ਲਕੀਰਾਂ ਕਢੀਆਂ ਤਾਂ ਪਾਰਬਤੀ ਨੇ ਆਖਿਆ ਪਿਛੇ ਦੇਖ ਲਵੋ ਬਾਬਾ ਕਿਤੇ ਚਲਾ ਹੀ ਨ ਗਿਆ ਹੋਵੇ। ਜਦ ਪਿਛੇ ਦੇਖਿਆ ਤਾਂ ਸੋਨੇ ਦੀਆਂ ਦੀਵਾਰਾਂ ਬਣੀਆਂ ਹੋਈਆਂ ਸਨ। ਬਾਬਾ ਜੀ ਨੇ ਕਿਹਾ ਤੁਸੀਂ ਪਿਛੇ ਦੇਖਿਆ ਹੈ, ਮੇਰੇ ਤੇ ਪਰਤੀਤ ਨਹੀਂ ਕੀਤੀ ਇਸ ਕਰਕੇ ਚੋਥੀ ਕੰਧ ਨਹੀਂ ਬਣੇਗੀ। ਤਾਂ ਸ਼ਿਵਜੀ ਨੇ ਕਿਹਾ ਇਸ ਦਾ ਦਰਵਾਜਾ ਤਾਂ ਕਾਇਮ ਕਰੋ। ਤਾਂ ਬਾਬਾ ਜੀ ਨੇ ਜੋ ਖਾਲੀ ਤਰਫ ਸੀ ਦਿਵਾਰਾਂ ਨੂੰ ਖਿੱਚ ਕੇ ਨੇੜੇ ਕਰ ਦਿੱਤਾ। ਇਹ ਦੇਖ ਕੇ ਸ਼ਿਵਜੀ ਨੇ ਕਿਹਾ ਜਿਹੜਾ ਕਮ ਨਜਰ ਨਾਲ ਕਰ ਦਿਤਾ ਹੈ। ਇਹਦੇ ਵਾਸਤੇ ਇਤਨੇ ਲਾਰੇ ਲਾਏ, ਜਾ ਤੇਰਾ ਇਹ ਕੰਮ ਕਰਨ ਵਾਲੇ ਕੰਮ ਕਰਕੇ ਫਿਰ ਪੈਸੇ ਮੰਗਿਆ ਕਰਨਗੇ।

ਬਾਬੇ ਵਿਸ਼ਵਕਰਮਾ ਜੀ ਨੇ ਕਿਹਾ ਤੁਸੀਂ ਗੁਣ ਦਾ ਖਿਆਲ ਨਹੀਂ ਕੀਤਾ। ਤੇਰਾ ਪੰਥ ਹੱਟੀ ਹੱਟੀ ਦਮੜੀ, ਪਾਈ ਤੇ ਧੇਲਾ ਧੇਲਾ ਮੰਗਿਆ ਕਰਨਗੇ। ਉਸ ਦਿਨ ਤੋਂ ਸ਼ਿਵਜੀ ਦੇ ਬਚਨ ਕਰਕੇ ਰਾਮਗੜੀਆਂ ਨੂੰ ਗਰੀਬੀ ਨੇ ਮਾਰੀ ਰਖਿਆ। ਇਹ ਸਰਾਪ ਬਖਸ਼ਣ ਵਾਸਤੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਦਿੱਲੀ ਆਤਮਾ ਸਿੰਘ ਦੇ ਬਾਗ ਵਿੱਚ ਆਏ ਹੋਏ ਸਨ ਤਾਂ ਮੈਂ ਦਰਸ਼ਨ ਕਰਨ ਵਾਸਤੇ ਰੋਜ ਗਊਦਾ ਦੁੱਧ ਲੈਕੇ ਜਾਂਦਾ ਹੁੰਦਾ ਸੀ।

ਇਕ ਦਿਨ ਕਹਿਣ ਲਗੇ ਕਿ ਭਾਈ ਜਿਹੜਾ ਸ਼ਿਵਜੀ ਨੇ ਰਾਮਗੜੀਆ ਕੋਮ ਨੂੰ ਸਰਾਪ ਦਿਤਾ ਸੀ ਉਹ ਅਜ ਅਸੀ ਖਤਮ ਕਰ ਦਿਤਾ ਹੈ ਤੇ

ਜਾਉ ਇਸ ਕੋਮ ਦੀਆਂ ਚੜਦੀਆਂ ਕਲਾ ਰਹਿਣਗੀਆਂ। ਮਹਾਰਾਜ ਜੰਗ ਸਿੰਘ ਜੀ ਨੇ ਸਰਾਪ ਖਤਮ ਕਰਕੇ ਇਸ ਕੁੱਲ ਉਤੇ ਕਿਰਪਾ ਕਰ ਦਿਤੀ।

ਮਹਾਰਾਜ ਜੰਗ ਸਿੰਘ ਜੀ ਨੇ ਕਿਸੇ ਵੀ ਸੇਵਾਦਾਰ ਦਾ ਹੱਕ ਨਹੀਂ ਰਖਿਆ ਬਲਕਿ ਦਾਤਾਂ ਬਖਸ਼ਕੇ ਨਿਰਧਨਾ ਨੂੰ ਧੰਨਵਾਨ ਤੇ ਨਿਪੁਤਿਆਂ ਨੂੰ ਪੁੱਤ ਤੇ ਦੁੱਧ ਵਾਲਿਆ ਨੂੰ ਦੁੱਧ ਤੇ ਨਾਮ ਵਾਲਿਆਂ ਨੂੰ ਨਾਮ ਦੀ ਦਾਤ ਬਖਸ਼ਕੇ ਕਿਰਤਾਰਥ ਕਰ ਦਿਤਾ।

## ਸਰਦਾਰ ਮੰਗਲ ਸਿੰਘ ਜੀ ਰਾਮ ਨਗਰ ਦਿੱਲੀ ਵਾਲਿਆਂ ਅਪਣੀ ਹੱਡ ਬੀਤੀ ਸੁਣਾਈ ਜੋ ਸੰਖੇਪ ਵਿਚ ਇਸ ਤਰਾਂ ਹੈ।

ਸਾਢੇ ਤੇ ਇਕ ਸੰਗੀਨ ਮੁਕਦਮਾ ਬਣ ਗਿਆ ਜਿਸ ਵਿਚੋਂ ਨਿਕਲਣਾ ਸਾਢੇ ਵਰਗੇ ਸਾਧਾਰਨ ਵਿਅਕਤੀ ਦਾ ਬਹੁਤ ਅਸੰਭਵ ਸੀ। ਭਾਂਵੇ ਮੈਨੂੰ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੀ ਚਰਨ ਛੋਹ ਬਹੁਤ ਘਟ ਪਰਾਪਤ ਹੋਈ ਸੀ। ਪਰ ਮਨ ਵਿਚ ਸ਼ਰਧਾ ਬਹੁਤ ਸੀ। ਮੈਂ ਮੇਰਾ ਛੋਟਾ ਭਰਾ ਇਕਬਾਲ ਸਿੰਘ ਤੇ ਮੇਰਾ ਬਹਨੋਈ ਪਿਆਰਾ ਸਿੰਘ ਸੈਂਟਰ ਜੇਲ੍ਹ ਤਿਹਾੜ ਦਿਲੀ ਵਿਚ ਬੰਦ ਸਾਂ। ਹਜ਼ੂਰ ਰਮੇਸ਼ ਨਗਰ ਨਾਮਧਾਰੀ ਕਲੋਨੀ ਵਿਚ ਆਏ ਹੋਏ ਸਨ। ਸਾਢੇ ਘਰਿ ਵਾਲਿਆਂ ਤੇ ਕੁਝ ਮਿਤਰਾਂ ਨੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਅਗੇ ਅਰਜ ਕੀਤੀ ਦੀਨ ਦਿਆਲ ਜੀ ਮੰਗਲ ਸਿੰਘ, ਇਕਬਾਲ ਸਿੰਘ ਤੇ ਪਿਆਰਾ ਸਿੰਘ ਜੇਲ ਚੇ ਬੰਦ ਹਨ। ਏਹਨਾ ਭੋਲੇ ਸਿਖਾਂ ਨੂੰ ਏਸ ਕਸ਼ਟ ਤੋਂ ਛੁਟਕਾਰ ਦਵਾਉ।

ਆਪ ਕਰਣ ਕਾਰਣ ਸਮਰੱਥ ਹੋ। ਹਲਤ ਪਲਤ ਦੇ ਮਾਲਕ ਹੋ। ਇਹ ਭੁਲਣਹਾਰ ਜੀਵ ਹਨ, ਏਹਨਾ ਤੇ ਮੇਹਰ ਕਰੋ। ਹਜ਼ੂਰ ਕੁਝ ਦੇਰ ਚੁਪ ਰਹੇ ਤੇ ਕਿਹਾ ਭਾਈ ਗੁਰੂ ਭਲੀ ਕਰੇਗਾ। ਅਤੇ ਕੁਝ ਦਿਨ ਬਾਦ ਗਿਆਨ ਸਿੰਘ, ਬਲਦੇਵ ਸਿੰਘ ਤੇ ਸਾਢੀ ਭੈਣ ਅਮਰ ਕੋਰ ਨੂੰ ਨਾਲ ਲੈਕੇ ਸੈਂਟਰ ਜੇਲ੍ਹ ਪਹੁੰਚ ਗਏ। ਮੈਂ ਐਨਾ ਡੋਲ ਗਿਆ ਸਾਂ ਕਿ ਮੁਲਾਕਾਤ ਵਾਸਤੇ ਵੀ ਨਾਂਹ ਕਰ ਛੱਡੀ ਹੋਈ ਸੀ। ਜਦ ਮਹਾਰਾਜ ਜੀ ਦਾ ਹੁਕਮ

ਮਿਲਿਆ ਤਾਂ ਮੈਂ ਉਸ ਬੈਰਕ ਦੇ ਸਾਰੇ ਕੈਦੀਆਂ ਨੂੰ ਨਾਲ ਲੈਕੇ ਗੇਟ ਕੋਲ ਆ ਗਿਆ। ਮਹਾਰਾਜ ਜੀ ਦੇ ਪਵਿੱਤਰ ਚਰਨਾਂ ਤੇ ਮੱਥਾ ਟੇਕਿਆ ਤਾਂ ਕਹਿਣ ਲਗੇ ਬਸ ਭਾਈ ਦੋ ਦਿਨ ਦੀ ਗਲ ਹੈ। ਅਸਾਂ ਤੇਰੇ ਸਾਥੀਆਂ ਦਾ ਲੇਖਾ ਹੀ ਮੁਕਾ ਛਡਿਆ ਹੈ, ਤੂੰ ਫਿਕਰ ਨ ਕਰ। ਮੈਂ ਮਹਾਰਾਜ ਜੀ ਨੂੰ ਵਾਪਸ ਜਾਂਦਿਆਂ ਦੂਰ ਤੱਕ ਦੇਖਦਾ ਰਿਹਾ।

ਅਗਲੇ ਦੋ ਦਿਨਾਂ ਵਿਚ ਐਸਾ ਚਮਤਕਾਰ ਹੋਇਆ ਜੇਹੜਾ ਜਜ ਸਾਢੇ ਖਿਲਾਫ ਸੀ ਓਸਨੇ ਹੀ ਸਾਢੀਆਂ ਜਮਾਨਤਾਂ ਲਈਆਂ ਅਤੇ ਫੇਰ ਸਾਨੂੰ ਸਾਫ ਬਰੀ ਕਰ ਦਿਤਾ। ਜਿਨਾਂ ਕੈਦੀਆਂ ਨੇ ਮਹਾਰਾਜ ਜੀ ਦੇ ਚਰਨ ਛੋਹੇ ਸਨ ਓਹਨਾਂ ਦੇ ਚਿਰਾਂ ਦੇ ਦਬੇ ਹੋਏ ਕਾਗਜ ਵੀ ਸਾਹਮਣੇ ਆ ਗਏ ਤੇ ਥੋੜੇ ਸਮੇਂ ਵਿਚ ਸਭ ਬਰੀ ਹੋ ਗਏ।

## ਸਿਦਕੀ ਸਿੱਖ

ਗਿਆਨੀ ਗੁਰਚਰਨ ਸਿੰਘ ਜੀ ਸ਼ੋਰ ਕੋਟ ਵਾਲੇ ਜਿਨਾਂ ਦੇ ਪਿਤਾ ਸਰਦਾਰ ਆਤਮਾ ਸਿੰਘ ਜੀ, ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਸੇਵਕਾਂ ਵਿਚੋਂ ਅਵੱਲ ਨੰਬਰ ਸੇਵਕ ਹੋਏ ਹਨ। ਗਿਆਨੀ ਗੁਰਚਰਨ ਸਿੰਘ ਜੀ ਸਰਾਏ ਰੁਹੇਲਾ ਦਿੱਲੀ ਰਹਿੰਦੇ ਸਨ। ਗਿਆਨੀ ਜੀ ਨੇ ਬਚਨ ਕਰਦਿਆਂ ਦਸਿਆ ਕਿ ਜਦੋਂ ਮਹਾਰਾਜ ਜੰਗ ਸਿੰਘ ਜੀ ਦਿੱਲੀ ਆਏ ਤੇ ਸ੍ਰ: ਆਤਮਾ ਸਿੰਘ ਜੀ ਮਹਾਦਾਨੀ ਦੇ ਬਾਗ ਵਿੱਚ ਠਹਿਰੇ ਹੋਏ ਸਨ। ਮੈਂ ਅਤੇ ਮੇਰੀ ਸਿੰਘਣੀ ਪਾਤਸ਼ਾਹ ਦੇ ਦਰਸ਼ਨਾ ਨੂੰ ਸਰਦਾਰ ਜੀ ਦੀ ਕੋਠੀ ਪੁਜੇ ਤਾਂ ਮਹਾਰਾਜ ਜੀ ਦੇ ਦਰਸ਼ਨ ਕਰਕੇ ਅਸੀ ਬੜੇ ਪ੍ਰਸੰਨ ਹੋਏ। ਅਤੇ ਆਪਾਂ ਖੜੇ ਹੋਕੇ ਮਹਾਰਾਜ ਜੀ ਪਾਸ ਅਰਜ ਕੀਤੀ ਕਿ ਹਜ਼ੂਰ ਕਲ ਦਾ ਲੰਗਰ ਆਪ ਸਾਢੇ ਗਰੀਬ ਖਾਨੇ ਆ ਕੇ ਛਕੋ ਅਤੇ ਗ੍ਰਹਿ ਪਵਿਤ੍ਰ ਕਰੋ। ਦੀਨ ਦਿਆਲ ਜੀ ਨੇ ਅਰਜ ਮਨ ਲਈ। ਅਸੀ ਬੜੀ ਖੁਸ਼ੀ ਖੁਸ਼ੀ ਘਰ ਆਕੇ ਅਗਲੇ ਦਿਨ ਲੰਗਰ ਦੀ ਤਿਆਰੀ ਸ਼ੁਰੂ ਕਰ ਦਿਤੀ। ਜਦ ਲੰਗਰ ਤਿਆਰ ਹੋ ਗਿਆ ਤਾਂ ਪਤਾ ਲਗਾ ਕਿ ਮਹਾਰਾਜ ਜੀ ਰਾਤ ਹੀ ਕਿਸੇ ਸੇਵਕ ਦੀ ਪ੍ਰੇਮ ਖਿਚ ਕਰਕੇ ਰੁਪਾਣੇ ਵਾਪਸ ਚਲੇ ਗਏ ਹਨ। ਇਹ

ਸੁਣ ਕੇ ਦਿਲ ਤਾਂ ਬਹੁਤ ਨਿਰਾਸ ਹੋਇਆ। ਮਹਾਰਾਜ ਜੀ ਦਾ ਹੁਕਮ ਸੱਤ ਕਰਕੇ ਮੰਨਿਆ ਅਤੇ ਦ੍ਰਿੜ ਵਿਸ਼ਵਾਸ ਕਰਕੇ ਮਹਾਰਾਜ ਵਾਸਤੇ ਪੱਕੇ ਹੋਏ ਲੰਗਰ ਦੇ ਕੋਲ ਮੈਂ ਅਤੇ ਮੇਰੀ ਸਿੰਘਣੀ ਬਿਨਾਂ ਕੁਝ ਖਾਧੇ ਪੀਤੇ ਬੈਠ ਗਏ। ਸਾਰੀ ਰਾਤ ਅਸੀ ਪਾਤਸ਼ਾਹ ਦੇ ਚਰਨਾਂ ਵਿਚ ਧਿਆਨ ਲਾਈ ਬੈਠੇ ਰਹੇ। ਅੰਮ੍ਰਿਤ ਵੇਲੇ ਚਾਰ ਵਜੇ ਦੇ ਕਰੀਬ ਗਰੀਬ ਨਿਵਾਜ ਨੇ ਆ ਦਰਵਾਜਾ ਖੜਕਾਇਆ। ਤੇ ਊਚੀ ਅਵਾਜ਼ ਦਿਤੀ ਉਠ ਭਾਈ ਗੁਰਚਰਨ ਸਿੰਘ ਬੂਹਾ ਖੋਲ ਅਤੇ ਲੰਗਰ ਛਕਾ। ਅਸਾਂ ਵਾਪਸ ਛੇਤੀ ਜਾਣਾ ਹੈ। ਬੜਾ ਅਸਚਰਜ ਜਿਹਾ ਲਗ ਰਿਹਾ ਸੀ। ਮੈਂ ਬੂਹਾ ਖੋਲਿਆ ਤਾਂ ਉਹ ਪ੍ਰਤੱਖ ਸਾਹਮਨੇ ਖੜੇ ਸਨ। ਜਦੋਂ ਭਾਈ ਆਲਾ ਸਿੰਘ ਜੀ ਨੇ ਦਸਿਆ ਕਿ ਮਹਾਰਾਜ ਜੀ ਸਾਰਾ ਰਸਤਾ ਆਂਦੇ ਸੀ ਕਿ "ਭਾਈ ਜਿਨਾਂ ਸਿਖਾਂ ਦੇ ਲੰਗਰ ਸੀ ਉਹ ਤਾਂ ਬਿਨਾਂ ਕੁਝ ਖਾਣ ਪੀਣ ਤੋਂ ਸਾਢੀ ਹੀ ਉਡੀਕ ਕਰ ਰਹੇ ਹਨ। ਸਾਢੇ ਗਿਆਂ ਬਿਨਾਂ ਉਹਨਾਂ ਲੰਗਰ ਪਾਣੀ ਨਹੀਂ ਛਕਣਾ।" ਮਹਾਰਾਜ ਜੀ ਨੇ ਬੜੇ ਪਰੇਮ ਨਾਲ ਲੰਗਰ ਛਕਿਆ ਤੇ ਸਾਨੂੰ ਵੀ ਛਕਾਇਆ ਅਤੇ ਖੁਸ਼ੀਆਂ ਬਖਸ਼ ਕੇ ਛੇਤੀ ਹੀ ਵਾਪਸ ਚਲੇ ਗਏ।

## ਜਥੇਦਾਰ ਹਰਨਾਮ ਸਿੰਘ ਜੀ ਦੀ ਦਸੀ ਹੋਈ ਸਾਖੀ

ਪਿੰਡ ਡਡੀਆਂ ਵਿਚ ਮਹਾਰਾਜ ਜੀ ਦਾ ਲੰਗਰ ਤੇ ਚਰਨ ਪਾਉਨ ਦਾ ਪਰੋਗਰਾਮ ਤਿਨ ਦਿਨ ਚਲਦਾ ਰਿਹਾ। ਅਗਲੇ ਦਿਨ ਮਹਾਰਾਜ ਜੀ ਦਾਤੇ ਵਾਲ ਨੂੰ ਤਿਆਰ ਹੋ ਪਏ। ਘੋੜੇ ਤੇ ਚੜ੍ਹਨ ਲਗੇ ਤੋ ਜਿਸ ਨਾਲ ਕਾਠੀ ਕਸੀ ਦੀ ਹੈ ਉਹ ਤੰਗ ਢਿਲਾ ਸੀ। ਉਹਨਾਂ ਨੇ ਸੰਤ ਬੂੜ ਸਿੰਘ ਜੀ ਨੂੰ ਬੜਾ ਜੁਆਨ ਵੇਖਕੇ ਘੋੜੇ ਦਾ ਤੰਗ ਕਸਣ ਲਈ ਕਿਹਾ। ਸੰਤ ਬੂੜ ਸਿੰਘ ਜੀ ਇਲਾਕੇ ਵਿਚ ਮੰਨੇ ਹੋਏ ਗਬਰੂ ਸਨ। ਤੰਗ ਕਸਣ ਲਗੇ ਤਾਂ ਘੋੜਾ ਨੇੜੇ ਨ ਲਗਣ ਦੇਵੇ।

ਮਹਾਰਾਜ ਜੀ ਨੇ ਸੰਤ ਬੂੜ ਸਿੰਘ ਜੀ ਨੂੰ ਪਿਛਾਹ ਹਟਾ ਕੇ ਘੋੜਾ ਆਪ ਫੜ ਲਿਆ। ਖੱਬੇ ਹੱਥ ਨਾਲ ਮੂੰਹ ਕੋਲੋਂ ਲਗਾਮ ਫੜ ਲਈ ਤੇ ਸੱਜੇ ਹਥ ਨਾਲ ਤੰਗ ਫੜ ਕੇ ਉਤਾਂਹ ਕੀਤਾ ਅਤੇ ਬਾਂਹ ਸਿਧੀ ਕਰ ਦਿਤੀ।

ਘੋੜਾ ਚੋਹਾਂ ਪੈਰਾਂ ਤੋਂ ਉਤਾਂਹ ਚੁਕਿਆ ਗਿਆ। ਤੇ ਤੰਗ ਟੁਟ ਗਈ ਤੇ ਘੋੜਾ ਥਲੇ ਡਿਗ ਪਿਆ। ਦੂਸਰੇ ਘੋੜੇ ਦੀ ਕਾਠੀ ਲਿਆਕੇ ਘੋੜੇ ਤੇ ਪਾਕੇ ਮਹਾਰਾਜ ਜੀ ਦਾਤੇ ਵਾਲ ਨੂੰ ਚਲੇ ਗਏ।

## ਅਚਰਜ ਕੋਤਕ

ਜਥੇਦਾਰ ਹਰਨਾਮ ਸਿੰਘ ਜੀ ਡਡੀਆਂ ਵਾਲੇ ਪੁਰਾਣੇ ਨਾਮਧਾਰੀ ਜਥੇ ਦਾਰ ਸਨ। ਜਦੋਂ ਕੀਰਤਨ ਕਰਦੇ ਹੁੰਦੇ ਸਨ ਤਾਂ ਸੰਤ ਭਗਤ ਸਿੰਘ ਜੀ ਦਾਤੇਵਾਲ ਅਤੇ ਸੰਤ ਬੇਲਾ ਸਿੰਘ ਜੀ ਜਥੇਦਾਰਾਂ ਦੀ ਯਾਦ ਤਾਜਾ ਹੋ ਜਾਂਦੀ ਸੀ। ਐਸਾ ਰਸ ਭਿੰਨਾ ਕੀਰਤਨ ਕਰਦੇ ਸਨ ਕਿ ਮਸਤੀ ਛਾ ਜਾਂਦੀ ਸੀ। ਕੀਰਤਨ ਭੇਟ ਮਾਇਆ ਸਾਰੀ ਹੀ ਭੈਣੀ ਸਾਹਿਬ ਲੰਗਰ ਵਾਸਤੇ ਭੇਜ ਦੇਂਦੇ ਸਨ। ਮਹਾਰਾਜ ਜੰਗ ਸਿੰਘ ਜੀ ਤੇ ਬੜੀ ਸ਼ਰਧਾ ਰਖਦੇ ਸਨ। ਹੇਠ ਲਿਖੀ ਸਾਖੀ ਉਹਨਾਂ ਦੇ ਹੀ ਮੁਖਾਰਬਿੰਦ ਤੋਂ ਸੁਣੀ ਸੀ।

ਜਥੇਦਾਰ ਜੀ ਨੇ ਅਪਣੇ ਮੁਖਾਰਬਿੰਦ ਤੋਂ ਦਸਿਆ ਕਿ ਮੈਂ ਖੇਤ ਵਿੱਚ ਹਲ ਵਾਹੁੰਦਾ ਸੀ। ਸਵੇਰੇ 10 ਵਜੇ ਦਾ ਵਕਤ ਸੀ। ਮੇਰੇ ਪਿਤਾ ਜੀ ਸੰਤ ਕੱਥਾ ਸਿੰਘ ਜੀ ਦੁੱਧ ਵਾਲਾ ਛੱਨਾ ਲੈਕੇ ਤੁਰੇ ਆਉਂਦੇ ਸਨ। ਮੈਨੂੰ ਆਕੇ ਆਖਦੇ ਨੇ ਹਰਨਾਮ ਸਿੰਘ ਹਲ ਖਲੋਣ ਦੇ ਤੇ ਇਹ ਸ਼ੀਤ ਪ੍ਰਸ਼ਾਦਿ ਛਕ ਲੈ। ਮੈਂ ਉਹ ਛੱਨਾ ਫੜਕੇ ਦੁਧ ਛਕਿਆ ਜੋ ਕਿ ਮਹਾਰਾਜ ਜੰਗ ਸਿੰਘ ਜੀਦਾ ਸ਼ੀਤ ਪ੍ਰਸ਼ਾਦਿ ਸੀ। ਤੇ ਉਥੇ ਹੀ ਹਲ ਛਡਕੇ ਦਰਸ਼ਨ ਕਰਨ ਵਾਸਤੇ ਗੁਰਦਵਾਰੇ ਪਹੁੰਚ ਗਿਆ।

ਜਦੋਂ ਮੈਂ ਦਰਸ਼ਨ ਕੀਤਾ ਤਾਂ ਮਹਾਰਾਜ ਜੀ ਮੰਜੇ ਤੇ ਬਿਰਾਜਮਾਨ ਸਨ। ਉਸ ਵਕਤ ਸਾਢੇ ਚਾਚਾ ਧੰਨਾ ਸਿੰਘ ਜੀ ਤੇ ਮੰਨਾ ਸਿੰਘ ਜੀ ਮਹਾਰਾਜ ਜੀ ਨੂੰ ਘੁਟ ਰਹੇ ਸਨ।

ਜੇਹੜੇ ਮੰਜੇ ਤੇ ਮਹਾਰਾਜ ਜੀ ਬਰਾਜਮਾਨ ਸਨ ਉਹ ਬਹੁਤ ਵੱਢਾ ਸੀ ਪਰ ਫੇਰ ਵੀ ਉਹਨਾਂ ਦੇ ਚਰਨ ਪਿੰਨੀਆਂ ਤਕ ਪਲੰਗ ਤੋ ਬਾਹਰ ਸਨ। ਸੰਗਤ ਬਹੁਤ ਬੈਠੀ ਹੋਈ ਸੀ ਬਚਨ ਬਲਾਸ ਕਰਦਿਆ ਦੁਪੈਹਰ

ਹੋ ਗਈ। ਮਹੀਨਾ ਚੇਤ ਦਾ ਸੀ, ਸੰਗਤ ਨੇ ਅਰਜ ਕੀਤੀ ਮਹਾਰਾਜ ਜੀ ਹੁਣ ਸਾਢੇ ਘਰਾਂ ਵਿਚ ਚਰਨ ਪਾਵੋ। ਮਹਾਰਾਜ ਜੀ ਉਠ ਬੈਠੇ ਤੇ ਚਰਨ ਪਾਉਣ ਵਾਸਤੇ ਸੰਗਤ ਨਾਲ ਤੁਰ ਪਏ। ਧੰਨਾ ਸਿੰਘ ਜੀ ਤੇ ਮੰਨਾ ਸਿੰਘ ਜੀ ਨੇ ਮੰਜੇ ਦੀਆਂ ਪਹਿਲੀਆਂ ਬਾਹੀਆਂ ਕਢਕੇ ਕਰੀਬ ਡੇਢ ਹਥ ਲਮੀਆਂ ਨਵੀਆਂ ਬਾਹੀਆਂ ਪਾਕੇ ਮੰਜਾ ਤਿਆਰ ਕਰ ਦਿਤਾ ਤੇ ਉਤੇ ਬਿਸਤਰਾ ਵਿਛਾ ਦਿਤਾ।

ਸਾਰੇ ਪਿੰਡ ਵਿਚੋ ਜਦੋਂ ਉਰਨ ਪਾਕੇ ਮਹਾਰਾਜ ਜੀ ਵਾਪਸ ਆਏ ਤੇ ਮੰਜੇ ਤੇ ਬੈਠ ਗਏ। ਜਦੋਂ ਮੰਜੇ ਤੇ ਬਿਰਾਜਮਾਨ ਹੋਏ ਤੇ ਅਪਣੇ ਚਰਨ ਸਿੱਧੇ ਕੀਤੇ ਤੇ ਚਰਨ ਪਹਿਲਾਂ ਦੀ ਤਰਾਂ ਹੀ ਮੰਜੇ ਤੋਂ ਬਾਹਰ ਸਨ। ਇਹ ਵੇਖਕੇ ਮੰਨਾ ਸਿੰਘ ਜੀ ਤੇ ਧੰਨਾ ਸਿੰਘ ਜੀ ਹਸ ਪਏ।

ਮਹਾਰਾਜ ਜੀ ਨੇ ਕਿਹਾ ਕਿਉਂ ਭਾਈ ਸਾਢੇ ਨਾਲ ਹਾਸਾ ਕਰਦੇ ਹੋ। ਤਾਂ ਉਹਨਾ ਕਿਹਾ ਗਰੀਬ ਨਿਵਾਜ ਅਸੀਂ ਤੇ ਮੰਜੇ ਦੀਆਂ ਬਾਹੀਆਂ ਦੋ ਫੁਟ ਲਮੀਆਂ ਪਾ ਦਿਤੀਆਂ ਹਨ ਪਰ ਆਪ ਜੀ ਦੇ ਚਰਨ ਤਾਂ ਫੇਰ ਵੀ ਬਾਹਰ ਹਨ। ਆਪ ਧੰਨ ਹੋ ਮਹਾਰਾਜ ਆਪ ਧੰਨ ਹੋ।

## ਮਹਾਰਾਜ ਜੰਗ ਸਿੰਘ ਜੀ ਦੀ ਮਹਿਮਾ

ਮਹਾਰਾਜ ਜੀ ਰੁਪਾਣੇ ਤੋਂ ਮੁਕਤਸਰ ਗਏ। ਕੁਝ ਸੇਵਕ ਨਾਲ ਸਨ। ਮਹਾਰਾਜ ਜੀ ਕਾਰ ਤੋਂ ਉਤਰ ਕੇ ਇਕ ਗਲੀ ਵਿੱਚ ਜਾ ਰਹੇ ਸਨ ਤੇ ਇਕ ਮਾਈ ਅਪਣੇ ਬੱਚੇ ਨੂੰ ਲੈਕੇ ਅਪਣੇ ਘਰ ਦੇ ਬਰਾਂਡੇ ਵਿੱਚ ਬੈਠੀ ਹੋਈ ਸੀ ਤੇ ਉਸ ਬੱਚੇ ਨੂੰ ਘੁਟ ਰਹੀ ਸੀ। ਮਹਾਰਾਜ ਜੀ ਨੇ ਪੁਛਿਆ ਮਾਈ ਬੱਚੇ ਨੂੰ ਕੀਹ ਹੋਇਆ ਏ ਤਾਂ ਮਾਈ ਨੇ ਕਿਹਾ ਬਾਬਾ ਜੀ ਇਸਨੂੰ 105 ਬੁਖਾਰ ਹੈ ਤੇ ਉਤਰਦਾ ਨਹੀਂ। ਦਵਾਈਆਂ ਵੀ ਕਰੀ ਜਾਨੀ ਹਾਂ।

ਮਹਾਰਾਜ ਜੀ ਨੇ ਕਿਹਾ ਇਥੇ ਬੁਖਾਰ ਦਾ ਕੀਹ ਕੰਮ ਹੈ ਤੇ ਬੱਚੇ ਤੇ ਹੱਥ ਫੇਰਕੇ ਕਿਹਾ ਬੱਚੇ ਦਾ ਮੱਥਾ ਤੇ ਠੰਡਾ ਹੈ। ਸਭ ਦੇਖ ਕੇ ਹੈਰਾਨ ਹੋਕੇ ਧੰਨ ਮਹਾਰਾਜ ਜੰਗ ਸਿੰਘ ਜੀ ਕਹਿਣ ਲਗ ਪਏ। ਬੱਚਾ ਉਸੇ ਵਕਤ ਉਠ ਕੇ ਬੈਠ ਗਿਆ। ਤੇ ਮਹਾਰਾਜ ਜੀ ਦੇ ਚਰਨਾਂ ਤੇ ਮੱਥਾ ਟੇਕਿਆ।

ਮਹਾਰਾਜ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਉਨੀ ਵਾਲੇ ਦੀ ਸਿਫਤ ਦਸਕੇ ਸੰਗਤ ਨੂੰ ਹਰ ਵਕਤ ਭਜਨ ਕਰਨ ਦਾ ਉਪਦੇਸ਼ ਦਿੱਤਾ ਕਿ ਭਾਈ ਗੁਰੂ ਨੂੰ ਯਾਦ ਰੱਖਣ ਨਾਲ ਦੁਖ ਦਲਿੱਦਰ ਨੇੜੇ ਨਹੀਂ ਆਉਂਦਾ। ਸਾਰਿਆਂ ਨੇ ਮਹਾਰਾਜ ਜੰਗ ਸਿੰਘ ਜੀ ਨੂੰ ਸੀਸ ਨਿਵਾਯਾ ਧੰਨ ਧੰਨ ਆਖਿਆ।

## ਭੀਖੀ ਵਾਲੇ ਡਾਕਟਰ ਕੋਲ

ਮਸਤਾਨਾ ਗੁਰਦਿਆਨ ਸਿੰਘ ਜੀ ਮਹੰਤ ਡੇਰਾ ਮਹਾਰਾਜ ਜੰਗ ਸਿੰਘ ਜੀ ਨੇ ਬਚਨ ਕਰਦਿਆਂ ਦਸਿਆ ਕਿ ਇਕ ਵਾਰ ਅਸੀਂ ਬੀਬੀ ਗੁਰਦਿਆਲ ਕੋਰ ਜੀ ਦੀਆਂ ਅਖੀਆਂ ਚੈਕ ਅਪ ਕਰਾਨ ਵਾਸਤੇ ਭੀਖੀ ਵਾਲੇ ਡਾਕਟਰ ਕੋਲ ਗਏ। ਮਹਾਰਾਜ ਜੰਗ ਸਿੰਘ ਜੀ ਵੀ ਨਾਲ ਸਨ। ਜਦ ਉਸ ਡਾਕਟਰ ਨੇ ਬੀਬੀ ਗੁਦਿਆਲ ਕੋਰ ਦੀ ਅਖਾਂ ਦੀ ਦਵਾਈ ਲਿੱਖ ਦਿੱਤੀ ਤਾਂ ਮਹਾਰਾਜ ਜੀ ਨੂੰ ਕਹਿਣ ਲਗਾ ਆਪ ਵੀ ਸਰੀਰ ਦੀ ਚੈਕ ਅਪ ਕਰਵਾ ਲਵੋ ਸਾਢੇ ਕੋਲ ਬੜੇ ਸਿਆਣੇ ਡਾਕਟਰ ਹਨ।

ਮਹਾਰਾਜ ਜੀ ਉਸ ਦੇ ਨਾਲ ਅੰਦਰ ਜਾਕੇ ਜਿਥੇ ਉਸਨੇ ਕਿਹਾ ਲੰਮੇ ਪੈ ਗਏ। ਜਦ ਡਾਕਟਰ ਅੱਧੇ ਘੰਟੇ ਮਗਰੋਂ ਅੰਦਰੋਂ ਨਿਕਲਿਆ ਤਾਂ ਬੜਾ ਘਬਰਾਇਆ ਹੋਇਆ ਸੀ। ਤੇ ਹੋਲੀ ਜਿਹੀ ਕਿਹਾ ਸਿਖੋ ਮੈਨੂੰ ਬੜਾ ਅਫਸੋਸ ਹੈ ਕਿ ਤੁਵਾਢਾ ਗੁਰੂ ਚੜਾਈ ਕਰ ਗਿਆ ਹੈ। ਨ ਉਸਦੀ ਨਬਜ ਚਲੱਦੀ ਹੈ ਤੇ ਨ ਹੀ ਦਿਲ ਦੀ ਧੜਕਨ ਸੁਣਾਈ ਦੇਂਦੀ ਹੈ। ਮੈਂ ਚੰਗੀ ਤਰਾਂ ਟੂਟੀਆਂ ਲਗਾ ਕੇ ਚੈਕ ਕਰ ਲਿਆ ਹੈ। ਅਸੀਂ ਡਾਕਟਰ ਦੀ ਗਲ ਸੁਣ ਕੇ ਹਸ ਪਏ।

ਡਾਕਟਰ ਬੜਾ ਹੈਰਾਨ ਹੋਇਆ ਕਿ ਇਕ ਤਾਂ ਇਹਨਾ ਦਾ ਗੁਰੂ ਚੜ੍ਹਾਈ ਕਰ ਗਿਆ ਤੇ ਇਹ ਹਸ ਰਹੇ ਨੇ। ਡਾਕਟਰ ਨੇ ਕਿਹਾ ਤੁਸੀਂ ਉਹਨਾਂ ਦੀ ਦੇਹ ਨੂੰ ਚੁੱਕ ਕੇ ਲੈ ਜਾਉ।

ਅਸਾਂ ਕਿਹਾ ਡਾਕਟਰ ਸਾਹਿਬ ਸਾਢੇ ਗੁਰੂ ਸਾਖਸ਼ਾਤ ਅਕਾਲ ਪੁਰਖ ਦੀ ਜੋਤ ਹਨ। ਉਹ ਕਿਸੇ ਦਾ ਭਲਾ ਕਰਨ ਹੀ ਗਏ ਹੋਣਗੇ। ਤੇ ਠੀਕ ਇਕ ਘੰਟੇ ਬਾਦ ਮਹਾਰਾਜ ਜੀ ਉਠ ਕੇ ਬੈਠ ਗਏ। ਉਸ ਡਾਕਟਰ ਨੇ

ਫੇਰ ਅਪਣੀ ਟੂਟੀ ਜਿਹੀ ਲਗਾ ਕੇ ਦੇਖਿਆ ਤਾਂ ਨਾ ਨਬਜ ਹੀ ਚਲਦੀ ਸੀ ਤੇ ਨਾ ਹੀ ਦਿਲ ਦੀ ਧੜਕਨ ਸੀ। ਪਰ ਮਹਾਰਾਜ ਜੀ ਬਚਨ ਬਿਲਾਸ ਵੀ ਕਰੀ ਜਾ ਰਹੇ ਸਨ।

ਇਹ ਕੋਤਕ ਦੇਖ ਕੇ ਡਾਕਟਰਾਂ ਨੇ ਮਹਾਰਾਜ ਜੀ ਦੇ ਚਰਨ ਫੜ ਲਏ ਤੇ ਹਮੇਸ਼ਾ ਵਾਸਤੇ ਮਹਾਰਾਜ ਜੀ ਦੇ ਸਿਖ ਬਣ ਗਏ।

## ਫਲੇੜੇ ਪਿੰਡ ਨੰਬਰਦਾਰ ਦੀ ਸਾਖੀ

ਫਸੇੜੇ ਪਿੰਡ ਦਾ ਨੰਬਰਦਾਰ ਕਿਸੇ ਕੇਸ ਵਿੱਚ ਫੜਿਆ ਗਿਆ। ਉਸਨੇ ਭੀ ਮਹਾਰਾਜ ਜੰਗ ਸਿੰਘ ਜੀ ਅਗੇ ਬੇਨਤੀ ਕੀਤੀ ਕਿ ਕੇਸ ਵਿਚੋਂ ਬਰੀ ਹੋ ਜਾਵਾਂ ਤਾਂ ਆਪ ਜੀ ਨੂੰ ਪੰਜ ਹਜਾਰ ਰੁਪਏ ਮੱਥਾਂ ਟੇਕਾਂਗਾ। ਮਹਾਰਾਜ ਜੀ ਦੀ ਮੇਹਰ ਹੋਈ ਕਿ ਉਹ ਕੇਸ ਵਿਚੋਂ ਬਰੀ ਹੋ ਗਿਆ।

ਕਈ ਚਿਰ ਉਸਨੇ ਮਹਾਰਾਜ ਦੀ ਸੁਖਨਾ ਨਾ ਦਿੱਤੀ। ਤਾਂ ਪੁਲਿਸ ਨੇ ਕਿਸੇ ਕੇਸ ਵਿਚ ਫੇਰ ਉਸਨੂੰ ਫੜ ਲਿਆ ਤੇ ਕੇਸ ਹਾਰਨ ਤੇ ਉਸਨੂੰ ਵੀਹ ਸਾਲ ਦੀ ਸਜਾ ਹੋ ਗਈ।

ਨੰਬਰਦਾਰ ਦੇ ਘਰ ਵਾਲਿਆਂ ਨੇ ਅਰਜ ਕੀਤੀ ਕਿ ਮਹਾਰਾਜ ਜੀ ਕਿਰਪਾ ਕਰੋ ਤੇ ਨੰਬਰਦਾਰ ਦੀ ਕਿਸੇ ਤਰੀਕੇ ਸਜਾ ਮਾਫ ਹੋ ਜਾਵੇ ਤਾਂ ਮਹਾਰਾਜ ਜੀ ਨੇ ਕਿਹਾ ਭਾਈ ਸੁਖਣਾ ਸੁਖਕੇ ਕੰਮ ਹੋਣ ਸਾਰ ਹੀ ਸੁਖਣਾ ਦੇ ਦੇਣੀ ਚਾਹੀਦੀ ਹੈ। ਪਰ ਨੰਬਰਦਾਰ ਨੇ ਸੁਖਣਾ ਦਾ ਪੰਜ ਹਜਾਰ ਰੁਪਈਆਂ ਨਹੀਂ ਦਿੱਤਾ ਤੇ ਹੁਣ ਉਹ ਆਪਣੀ ਕੀਤੀ ਦਾ ਫਲ ਭੁਗਤੇ। ਘਰ ਵਾਲਿਆਂ ਦੀ ਬਹੁਤ ਬੇਨਤੀਆਂ ਕਰਨ ਤੇ ਮਹਾਰਾਜ ਜੀ ਨੇ ਕਿਹਾ ਤੁਸੀਂ ਜੁੰਮੇਵਾਰ ਬਣੋ ਤੇ ਅਪੀਲ ਕਰੋ ਛੁਟ ਜਾਵੇਗਾ। ਪਰ ਸੁਖਣਾ ਦੇਣੀ ਨ ਭੁਲਣਾ।

ਇਸੇ ਤਰਾਂ ਘਰਦਿਆਂ ਨੇ ਅਪੀਲ ਕੀਤੀ ਤੇ ਨੰਬਰਦਾਰ ਦੋ ਤਰੀਕਾਂ ਤੇ ਹੀ ਬਰੀ ਹੋ ਗਿਆ ਤੇ ਆਕੇ ਮਹਾਰਾਜ ਜੀ ਤੋਂ ਭੁਲਾਂ ਬਖਸ਼ਾਈਆਂ ਤੇ ਨਾਲ ਪੰਜ ਹਜਾਰ ਪਹਿਲੀ ਸੁਖਣਾਂ ਤੇ ਹੋਰ ਮਨ ਭਾਉਂਦੀ ਸੇਵਾ ਕੀਤੀ।

# ਸਰਦਾਰ ਪ੍ਰੀਤਮ ਸਿੰਘ ਪਿੰਡ ਫਲੇੜੇ

ਸਰਦਾਰ ਪ੍ਰੀਤਮ ਸਿੰਘ ਜੀ ਨੇ ਇਕ ਹੱਡ ਬੀਤੀ ਸਾਖੀ ਇਉਂ ਸੁਣਾਈ। ਉਹਨਾਂ ਦਸਿਆ ਅਸੀਂ ਜੱਟ ਜਿੰਮੀਦਾਰ ਲੋਕ ਸਾਡੀਆਂ ਮੰਗਾਂ ਵੀ ਸਿੱਧੀਆਂ ਸਾਦੀਆਂ ਹੀ ਹੁੰਦੀਆਂ ਹਨ। ਇਕ ਵਾਰ ਮੇਰਾ ਇਕ ਵੈਹੜਕਾ ਤਕੜਾ ਹੋਇਆ ਤਾਂ ਉਸ ਨੂੰ ਹਾਲੀ ਕਢਨਾ ਸੀ ਅਤੇ ਵੈਹੜਕੇ ਨੂੰ ਹਾਲੀ ਕਢਨ ਵਾਸਤੇ ਬੜੀ ਤਕੜੀ ਮੇਹਨਤ ਕਰਨੀ ਪੈਂਦੀ ਹੈ। ਮੈਂ ਇਕ ਦਿਨ ਮਹਾਰਾਜ ਜੀ ਦੇ ਚਰਨਾਂ ਵਿਚ ਘਰ ਬੈਠੇ ਸੁਖਣਾ ਸੁਖ ਲਈ ਕਿ ਜੇ ਮੇਰਾ ਵੈਹੜਕਾ ਬਗੈਰ ਮੇਹਨਤ ਕੀਤੇ ਹਾਲੀ ਨਿਕਲ ਆਏ ਤੇ ਮੈਂ ਪੰਜ ਪੈਸਿਆਂ ਦਾ ਪ੍ਰਸ਼ਾਦਿ ਵੰਡਾਂਗਾ। ਸੋ ਮੇਰੀ ਅਰਦਾਸ ਪੂਰੀ ਹੋ ਗਈ ਤੇ ਵੈਹੜਕੇ ਨੂੰ ਜਦ ਹਲ ਜੋਇਆ ਤੇ ਉਸਨੇ ਬਿਲਕੁਲ ਕੋਈ ਅੜੀ ਨਹੀਂ ਕੀਤੀ ਤੇ ਚੰਗੇ ਹਾਲੀ ਬਲਦਾਂ ਵਾਂਗ ਹੀ ਉਹ ਚਲ ਪਿਆ।

ਕੁਝ ਚਿਰ ਪਾਕੇ ਮੈਂ ਸਭ ਕੁਝ ਭੁਲ ਗਿਆ ਤੇ ਆਪਣੇ ਵਿਹਾਰ ਵਿਚ ਮਸਤ ਰਿਹਾ। ਇਕ ਦਿਨ ਮੇਰੇ ਢਿੱਡ ਵਿਚ ਅਚਾਨਕ ਸੂਲ ਉਠਿਆ। ਮੈਂ ਬੜਾ ਪ੍ਰੇਸ਼ਾਨ ਹੋਇਆ। ਘਰਦੇ ਉੜ ਪੋੜ ਨਾਲ ਵੀ ਆਰਾਮ ਨਾਲ ਆਇਆ ਅਤੇ ਡਕਟਰਾਂ ਤੋਂ ਟੀਕੇ ਵੀ ਲਗਵਾਣ ਨਾਲ ਫਰਕ ਨਾ ਪਿਆ। ਮੈਂ ਇਸ ਤਰਾਂ ਢਿੱਡ ਪੀੜ ਨਾਲ ਕਈ ਦਿਨ ਤੜਫਿਆ।

ਇਕ ਦਿਨ ਮੈਨੂੰ ਖਿਆਲ ਆਇਆ ਕਿ ਮੈਂ ਤਾਂ ਮਹਾਰਾਜ ਜੰਗ ਸਿੰਘ ਜੀ ਦੀ ਪੰਜ ਪੈਸਿਆਂ ਦੀ ਸੁਖਣਾਂ ਦੇਣੀ ਹੈ। ਤੇ ਮੈਂ ਬਾਣੀਏ ਕੋਲੋਂ ਪੰਜ ਪੈਸੇ ਦੇ ਪਤਾਏ ਲੈ ਕੇ ਮਹਾਰਾਜ ਜੀ ਦੇ ਚਰਣਾਂ ਦਾ ਧਿਆਨ ਕਰਕੇ ਅਰਦਾਸ ਕੀਤੀ ਅਤੇ ਪਤਾਸ਼ਿਆਂ ਦਾ ਪ੍ਰਸ਼ਾਦਿ ਬੱਚਿਆਂ ਨੂੰ ਵੰਡ ਦਿੱਤਾ ਅਤੇ ਮੈਨੂੰ ਢਿੱਡ ਪੀੜ ਦਾ ਆਰਾਮ ਆ ਗਿਆ।

ਕੁਝ ਚਿਰਾਂ ਬਾਦ ਮੈਂ ਮਹਾਰਾਜ ਜੀ ਦੇ ਚਰਣਾਂ ਵਿਚ ਹਾਜਰ ਹੋਇਆ ਤਾਂ ਮੈਂ ਅਰਜ ਕੀਤੀ ਜੀ ਤੁਸੀਂ ਤਾਂ ਪੰਜਾ ਪੈਸਿਆਂ ਬਦਲੇ ਮੇ ਰੀ ਜਾਨ ਹੀ ਕਢ ਦੇਣ ਲਗੇ ਸੀ। ਹਜ਼ੂਰ ਹਸ ਪਏ ਤੇ ਕਿਹਾ ਭਾਈ ਪੰਜ

ਪੈਸਿਆਂ ਦੀ ਗੱਲ ਨਹੀਂ ਇਸ ਤਰਾਂ ਮਰਯਾਦਾ ਟੁੱਟਦੀ ਹੈ। ਜੇ ਤੂੰ ਅਜ ਇਹ ਨਿਕੀ ਸੁਖਣਾਂ ਨ ਦੇਂਦਾਂ ਤੇ ਕਲ ਕੋਈ ਵੱਢੀ ਸੁਖਣਾ ਵੀ ਭੁਲ ਸਕਦਾ ਹੈ, ਜਾਂ ਮੁੱਕਰ ਵੀ ਸਕਦਾ ਹੈਂ।

ਮਹਾਰਾਜ ਜੀ ਨੇ ਕਿਹਾ ਅਸੀਂ ਤੈਨੂੰ ਮਰਨ ਥੋੜਾ ਹੀ ਦੇਣਾ ਸੀ। ਗੁਰਸਿੱਖ ਦਾ ਸਦਾ ਹੀ ਭਲਾ ਮਨਾਉਂਦਾ ਹੈ ਅਤੇ ਸਿੱਖ ਦੀ ਗਲਤੀ ਨੂੰ ਸੁਧਾਰਕੇ ਨਰਕਾਂ ਤੋਂ ਬਚਾ ਲੈਂਦਾ ਹੈ।

## ਸੰਤ ਪ੍ਰੀਤਮ ਸਿੰਘ ਜੀ ਪਿੰਡ ਫਲੇੜੇ

ਸੰਤ ਪ੍ਰੀਤਮ ਸਿੰਘ ਜੀ ਨੇ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਸਾਡੇ ਖਾਨਦਾਨ ਵਿਚ ਕਈਆਂ ਪੀੜੀਆਂ ਤੋਂ ਇਕ ਤੋਂ ਵੱਧ ਔਲਾਦ ਨਹੀਂ ਸੀ ਹੁੰਦੀ। ਮੈਂ ਇਕ ਵਾਰੀ ਮਹਾਰਾਜ ਜੰਗ ਸਿੰਘ ਜੀ ਅਗੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਦਰਗਾਹ ਦੇ ਮਾਲਕ ਜੀ ਆਪ ਮੈਨੂੰ ਵੀ ਪੁਤ ਦੀ ਦਾਤ ਬਖਸ਼ੋ। ਮੇਰਾ ਵਿਆਹ ਹੋਏ ਨੂੰ ਕਈ ਸਾਲ ਹੋ ਗਏ ਸਨ ਪਰ ਅਜੇ ਤਕ ਮੇਰੇ ਕੋਈ ਔਲਾਦ ਨਹੀ ਂ ਸੀ।

ਮੇਰੀ ਅਰਜ ਸੁਣਕੇ ਮਹਾਰਾਜ ਜੀ ਮੇਹਰ ਦੇ ਘਰ ਵਿਚ ਆਏ ਤੇ ਹੁਕਮ ਕੀਤਾ ਭਾਈ ਪ੍ਰੀਤਮ ਸਿੰਘ ਜੀ ਅੰਖਡ ਪਾਠ ਕਰਵਾਓ ਗੁਰੂ ਭਲੀ ਕਰੇਗਾ। ਮੈਂ ਅਰਜ ਕੀਤੀ ਗਰੀਬ ਨਿਵਾਜ ਕਿਨੇ ਅੰਖਡ ਪਾਠ ਕਰਾਵਾਂ। ਹਜੂਰ ਹੱਸ ਪਏ ਤੇ ਕਿਹਾ ਭਾਈ ਜਿੰਨੇ ਮੁੰਡੇ ਚਾਹੀਦੇ ਨੇ ਉਤਨੇ ਅੰਖਡ ਪਾਠ ਕਰਾ ਲੈ।

ਮੈਂ ਕਿਹਾ ਮਹਾਰਾਜ ਜੀ ਮੈਂ ਤਾਂ ਆਪ ਜੀ ਦੀ ਕਿਰਪਾ ਨਾਲ ਪੰਜਾਹ ਅਖੰਡ ਪਾਠ ਕਰਵਾ ਦਿਆਂਗਾ। ਆਪਦੀ ਕਿਰਪਾ ਨਾਲ ਮੇਰੇ ਕੋਲ ਤਿੰਨ ਸੋ ਬੀਘੇ ਜਮੀਨ ਹੈ। ਮਹਾਰਾਜ ਜੀ ਨੇ ਕਿਹਾ ਭਾਈ ਅਜ ਤੋਂ ਅਜਮਾ ਕੇ ਦੇਖ ਲੈ।

ਮੈਂ ਅੰਖਡ ਪਾਠ ਕਰਵਾਇਆ ਤੇ ਆਉਂਦੇ ਸਾਲ ਹੀ ਮੇਰੇ ਘਰ ਲੜਕੇ ਨੇ ਜਨਮ ਲਿਆ। ਮੈਂ ਅਗਲੇ ਸਾਲ ਇਕ ਹੋਰ ਅਖੰਡ ਪਾਠ ਕਰਵਾ ਦਿੱਤਾ। ਉਸੇ ਤਰਾਂ ਅਗਲੇ ਸਾਲ ਇਕ ਭੁੰਚਰਗੀ ਹੋ ਆ ਗਿਆ।

ਮੈਂ ਹਰ ਸਾਲ ਅੰਖਡ ਪਾਠ ਕਰਵਾਈ ਜਾਵਾਂ ਤੇ ਮਹਾਰਾਜ ਦਾ ਬਚਨ ਪੂਰਾ ਹੋਈ ਜਾਵੇ ਮੈਂ ਬੜਾ ਅਸਚਰਜ ਹੋਈ ਜਾ ਰਿਹਾ ਸਾਂ ਕਿ ਮੇਰੇ ਮਹਾਰਾਜ ਜੰਗ ਸਿਘ ਜੀ ਦੀ ਅਪਾਰ ਲੀਲਾ ਹੈ। ਮੈਂ ਪੰਜ ਅੰਖਡ ਪਾਠ ਕਰਵਾਏ ਤੇ ਪੰਜ ਲੜਕੇ ਹੋਏ। ਤਾਂ ਮੈਂ ਅੰਖਡ ਪਾਠ ਕਰਵਾਣੇ ਬੰਦ ਕਰ ਦਿਤੇ ਤੇ ਫੇਰ ਸਾਢੇ ਘਰ ਕੋਈ ਬਾਲ ਨਹੀਂ ਹੋਇਆ।

ਕੁਝ ਚਿਰ ਪਾਕੇ ਮੇਰਾ ਇਕ ਲੜਕਾ ਚੜ੍ਹਾਈ ਕਰ ਗਿਆ ਤੇ ਮੈਂ ਮਹਾਰਾਜ ਜੀ ਪਾਸ ਬੇਨਤੀ ਕੀਤੀ ਕਿ ਇਕ ਪੁੱਤ ਚੜ੍ਹਾਈ ਕਰ ਗਿਆ ਹੈ। ਹਜੂਰ ਨੇ ਕਿਹਾ ਭਾਈ ਜੋ ਮਰ ਗਿਆ ਉਹ ਸਾਡਾ ਤੂੰ ਆਪਣੇ ਪੰਜ ਪੂਰੇ ਲੈ। ਤੇ ਫੇਰ ਇਕ ਪੁਤ ਸਾਡੇ ਘਰ ਹੋ ਗਿਆ। ਹੁਣ ਮੇਰੇ ਪੰਜ ਪੁੱਤ ਹਨ ਤੇ ਬਾਲ ਬੱਚਿਆ ਵਾਲੇ ਹਨ, ਆਪਣੇ ਕਾਰੋਬਾਰ ਵਿਚ ਬਹੁਤ ਸਿਆਣੇ ਹਨ ਅਤੇ ਮਹਾਰਾਜ ਜੰਗ ਸਿੰਘ ਜੀ ਤੇ ਅਤੁੱਟ ਸ਼ਰਧਾ ਰੱਖਦੇ ਹਨ।

## ਸੰਤ ਪ੍ਰੀਤਮ ਸਿੰਘ ਜੀ ਪਿੰਡ ਫਲੇੜਾ

ਸੰਤ ਪ੍ਰੀਤਮ ਸਿੰਘ ਜੀ ਪਿੰਡ ਫਲੇੜੇ ਵਾਲਿਆਂ ਨੇ ਇਹ ਸਾਖ਼ੀ ਆਪਣੇ ਮੁਖਾਰਬਿੰਦ ਤੋਂ ਸੁਣਾਈ ਜੋ ਆਪ ਜੀ ਦੀ ਭੇਟ ਕਰਦੇ ਹਾਂ। ਸੰਤ ਪ੍ਰੀਤਮ ਸਿੰਘ ਜੀ ਵੀ ਬਹੁਤ ਸਮਾਂ ਮਹਾਰਾਜ ਜੰਗ ਸਿੰਘ ਜੀ ਨਾਲ ਰਹੇ ਅਤੇ ਬੜੇ ਸ਼ਰਧਾਲੂ ਸਿੱਖ ਸਨ। ਜਦੋਂ ਵੀ ਮਹਾਰਾਜ ਜੀ ਨੂੰ ਯਾਦ ਕਰਦੇ ਸਨ ਉਦੋਂ ਹੀ ਸਾਖਸ਼ਾਤ ਰੂਪ ਵਿੱਚ ਦਰਸ਼ਨ ਹੋ ਜਾਂਦੇ ਸਨ।

ਸੋ ਸੰਤ ਪ੍ਰੀਤਮ ਸਿੰਘ ਜੀ ਨੇ ਦਸਿਆ ਪਿੰਡ ਲਖਬੀਰ ਵਾਲੇ ਇਕ ਨਿਹੰਗ ਸਿੰਘ ਰਹਿੰਦਾ ਸੀ ਜਿਸਦਾ ਨਾਮ ਸਰਬਗ ਸਿੰਘ ਸੀ। ਹਰ ਵਕਤ ਸਵਾਸ ਸਵਾਸ ਨਾਲ ਮਹਾਰਾਜ ਜੰਗ ਸਿੰਘ ਜੀ ਦਾ ਹੀ ਨਾਮ ਜਪਦਾ ਰੰਹਿਦਾ ਸੀ। ਇਕ ਵਾਰ ਉਸਨੇ ਖੇਤ ਵਿਚ ਹਲ ਵਾਹੁੰਦਿਆਂ ਮਹਾਰਾਜ ਜੀ ਨੂੰ ਯਾਦ ਕੀਤਾ ਕਿ ਹੇ ਮਹਾਰਾਜ ਹੁਣ ਤਾਂ ਬਹੁਤ ਚਿਰ ਹੋ ਗਿਆ ਹੈ ਆਪ ਜੀ ਦੇ ਦਰਸ਼ਨ ਨਹੀਂ ਹੋਏ।

ਇਧਰ ਅਸੀਂ ਪਿੰਡ ਚਚੌਰ ਜੋ ਕਿ ਲਖਬੀਰ ਵਾਲੇ ਤੋਂ ਦੂਰ ਸੀ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੀ ਕਾਰ 'ਚ ਬੈਠੇ ਕਿਸੇ ਹੋਰ ਪਿੰਡ ਜਾ ਰਹੇ

ਸੀ ਤੇ ਮਹਾਰਾਜ ਜੀ ਨੇ ਡਰਾਇਵਰ ਨੂੰ ਆਖਿਆ ਭਾਈ ਕਾਰ ਲਖਬੀਰ ਵਾਲੇ ਨੂੰ ਲੈ ਚਲ ਉਥੇ ਇਕ ਸਿੱਖ ਸਾਨੂੰ ਯਾਦ ਕਰਦਾ ਪਿਆ ਹੈ।

ਡਰਾਈਵਰ ਨੇ ਗਡੀ ਲਖਬੀਰ ਵਾਲੇ ਨੂੰ ਮੋੜ ਲਈ। ਜਦੋਂ ਅਸੀਂ ਨਿਹੰਗ ਸਿੰਘ ਦੇ ਖੇਤ ਕੋਲ ਪੁਜੇ ਤੇ ਉਹ ਨਿਹੰਗ ਸਿੰਘ ਦੇਖਦਿਆਂ ਸਾਰ ਹੀ ਹੱਲ ਤੇ ਬਲਦ ਉਥੇ ਹੀ ਛਡਕੇ ਸਿੱਧਾ ਮਹਾਰਾਜ ਜੀ ਦੇ ਚਰਣਾਂ ਤੇ ਆ ਡਿੱਗਾ, ਅਤੇ ਮਸਤਾਨਾ ਹੋ ਗਿਆ ਅਤੇ ਲਗਾ ਕਹਿਣ ਉਹ ਮੇਰੇ ਸਤਿਗੁਰੂ ਆ ਗਏ, ਉਹ ਮੇਰੇ ਸਤਿਗੁਰੂ ਆ ਗਏ।

ਫੇਰ ਬਲਦਾਂ ਨੂੰ ਬਨਕੇ ਮਹਾਰਾਜ ਜੀ ਨੂੰ ਘਰ ਲੈ ਗਿਆ ਅਤੇ ਬੇਨਤੀ ਕੀਤੀ ਦੀਨ ਦਿਆਲ ਜੀ ਕੀ ਛਕੋਗੇ ਤੇ ਮਹਾਰਾਜ ਜੀ ਨੇ ਕਿਹਾ ਭਾਈ ਦੁੱਧ ਛਕਾਂਗੇ। ਨਿਹੰਗ ਸਿੰਘ ਨੇ ਪੁਛਿਆ ਗਰੀਬ ਨਿਵਾਜ ਸਵੇਰ ਵਾਲਾ ਤੇ ਕੜਨ ਵਾਸਤੇ ਧਰ ਦਿੱਤਾ ਹੈ ਸੋ ਆਪ ਹੁਕਮ ਕਰੋ ਕਿਦਾਂ ਕੀਤਾ ਜਾਏ

ਮਹਾਰਾਜ ਜੀ ਨੇ ਕਿਹਾ ਭਾਈ ਤੂੰ ਕੱਟੀ ਛੱਡ ਕੇ ਮੱਝ ਦੀ ਧਾਰ ਕੱਢ। ਨਿਹੰਗ ਸਿੰਘ ਨੇ ਝਟ ਹੁਕਮ ਮੰਨ ਕੇ ਕੱਟੀ ਮੱਝ ਥਲੇ ਛੱਡ ਦਿੱਤੀ ਅਤੇ ਸਵੇਰ ਜਿਨਾ ਦੁੱਧ ਫੇਰ ਚੋ ਲਿਆ, ਨਾਲ ਹੀ ਮਹਾਰਾਜ ਜੀ ਨੇ ਵਰ ਦਿੱਤਾ ਕਿ ਸਰਬਗ ਸਿੰਘ ਤੁਹਾਢੇ ਘਰੋਂ ਕਦੇ ਦੁੱਧ ਨਹੀਂ ਮੁਕੇਗਾ। ਮਹਾਰਾਜ ਜੀ ਨੇ ਤੇ ਅਸੀਂ ਸਾਰਿਆਂ ਨੇ ਦੁੱਧ ਛਕਿਆ। ਮਹਾਰਾਜ ਜੀ ਤੁਰਨ ਲਗੇ ਤੇ ਘਰੋਂ ਬਾਹਰ ਤਾਂ ਨਿਹੰਗ ਸਿੰਘ ਨੇ ਦਸਿਆ ਮਹਾਰਾਜ ਬਾਹਰ ਸੜਕ ਤੇ ਵਢੇ ਦਰਵਾਜੇ ਦੀ ਲਟੈਨ ਡਿਗਣ ਵਾਲੀ ਹੈ, ਤਾਂ ਮਹਾਰਾਜ ਜੀ ਨੇ ਕਿਹਾ ਭਾਈ ਇਹ ਲਟੈਨ ਅਜੇ ਕਈ ਸਾਲ ਨਹੀਂ ਡਿੱਗਦੀ ਜਿਨ੍ਹਾਂ ਚਿਰ ਪਿੰਡ ਵਾਲੇ ਆਪ ਨਹੀਂ ਢਾਉਂਦੇ।

## ਸੰਤ ਗੁਰਦਿਆਲ ਸਿੰਘ ਪਿੰਡ ਅਬਲੂ ਜਿਲਾ ਬੰਠਿਡਾ

ਸੰਤ ਗੁਰਦਿਆਲ ਸਿਘ ਅਬਲੂ ਜਿਲਾ ਬੰਠਿਡਾ ਵਾਲਿਆਂ ਦਸਿਆ ਕਿ ਜਦੋਂ ਮਾਤਾ ਫਤੇ ਕੌਰ ਜੀ ਭੈਣੀ ਸਾਹਿਬ ਚੜ੍ਹਾਈ ਕਰ ਗਏ ਓਥੇ ਉਹਨਾਂ ਦੇ ਮੇਲੇ ਤੋਂ ਬਾਦ ਮਹਾਰਾਜ ਜੰਗ ਸਿੰਘ ਜੀ ਉਹਨਾਂ ਦੇ

ਨਮਿਤ ਪਾਠ ਰਖਵਾਕੇ ਭੋਗ ਪਾਉਣ ਦਾ ਮੇਲਾ ਮਨਾਇਆ, ਤਾਂ ਉਸ ਮੇਲੇ ਤੇ ਅਸੀਂ ਵੀ ਜਾ ਰਹੇ ਸਾਂ ਤੇ ਰਸਤੇ ਵਿੱਚ ਇਕ ਸਿੱਖ ਨੇ ਪੁਛਿਆ ਭਾਈ ਤੁਸੀ ਕਿਧਰ ਜਾਂਦੇ ਹੋ, ਤਾਂ ਅਸੀਂ ਦਸਿਆ ਕਿ ਰੁਪਾਣੇ ਮਹਾਰਾਜ ਜੰਗ ਸਿੰਘ ਜੀ ਆਪਣੀ ਮਾਤਾ ਫਤੇ ਕੌਰ ਦਾ ਮੇਲਾ ਮਨਾ ਰਹੇ ਹਨ, ਤੇ ਉਸ ਸਿੱਖ ਨੇ ਕਿਹਾ ਮੈਂ ਵੀ ਤੁਹਾਡੇ ਨਾਲ ਚਲਦਾ ਹਾਂ ਪਰ ਮੈਨੂੰ ਕੜਾਹ ਪ੍ਰਸ਼ਾਦਿ ਨਾਲ ਰਜਾ ਦੇਣਾ। ਅਸੀਂ ਕਿਹਾ ਭਾਈ ਅਸੀਂ ਤੈਨੂੰ ਆਪਣਾ ਹਿੱਸਾ ਤਾਂ ਦੇ ਦਿਆਂਗੇ ਪਰ ਰਜਾਉਣ ਦੀ ਗਲ ਅਸੀਂ ਨਹੀਂ ਮੰਨ ਸਕਦੇ । ਸਾਨੂੰ ਪਤਾ ਸੀ ਕਿ ਇਹ ਇਕ ਪਰਾਤ ਕੜ੍ਹਾਹ ਪ੍ਰਸ਼ਾਦਿ ਛਕ ਕੇ ਵੀ ਨਹੀਂ ਰਜਦਾ। ਉਹ ਸਾਡੇ ਨਾਲ ਰੁਪਾਣੇ ਆ ਗਿਆ।

ਜਦੋਂ ਭੋਗ ਪਿਆ ਤਾਂ ਲੰਗਰ ਵਰਤਣ ਲਗਾ ਅਤੇ ਮੇਰੇ ਚੋਜੀ ਪ੍ਰੀਤਮ ਮਹਾਰਾਜ ਜੰਗ ਸਿੰਘ ਜੀ ਕੜ੍ਹਾਹ ਪ੍ਰਸ਼ਾਦਿ ਆਪ ਵਰਤਾਣ ਲਗ ਪਏ। ਸਭ ਨੂੰ ਖੁਲ੍ਹਾ ਗੱਫਾ ਦੇ ਤੇ ਇਕੋ ਜਿਹਾ ਵਰਤਾਰਾ ਦਿੱਤਾ। ਉਸ ਸਿੱਖ ਨੂੰ ਵੀ ਦੇ ਗਏ, ਉਹ ਸਾਡੇ ਕੋਲ ਹੀ ਬੈਠਾ ਸੀ। ਜਦ ਸਾਰੇ ਲੰਗਰ ਛਕਕੇ ਪ੍ਰਸੰਨ ਹੋ ਕੇ ਉਠ ਬੈਠੇ ਤਾਂ ਉਸ ਸਿੱਖ ਤੋਂ ਅਜੇ ਤਕ ਉਹ ਕੜ੍ਹਾਹ ਪ੍ਰਸ਼ਾਦਿ ਨਹੀਂ ਸੀ ਮੁੱਕਾ, ਅਤੇ ਕਹਿ ਰਿਹਾ ਸੀ ਕਿ ਢਿਡ ਭਰ ਗਿਆ ਹੈ ਪਰ ਇਹ ਥੋੜ੍ਹਾ ਜਿਹਾ ਬਚ ਹੀ ਗਿਆ ਹੈ। ਇਹ ਖਾਧਾ ਨਹੀਂ ਜਾਂਦਾ।

ਅਸੀਂ ਕਿਹਾ ਕਿ ਤੂੰ ਤਾਂ ਕਹਿੰਦਾ ਸੀ ਕਿ ਮੈਨੂੰ ਕੜ੍ਹਾਹ ਪ੍ਰਸ਼ਾਦਿ ਨਾਲ ਕੋਈ ਰਜਾ ਨਹੀਂ ਸਕਦਾ। ਹੁਣ ਛੱਕ ਲੈਤੇ ਭੁੱਖ ਦੂਰ ਕਰ ਲੈ। ਪਰ ਉਹ ਕੜ੍ਹਾਹ ਪ੍ਰਸ਼ਾਦਿ ਉਹਦੇ ਕੋਲੋਂ ਮੁੱਕੇ ਹੀ ਨਾ ਜਿਨ੍ਹਾਂ ਛਕੀ ਜਾਵੇ ਥਾਲੀ ਦੇ ਵਿਚ ਉਤਨਾ ਹੀ ਪਿਆ ਨਜਰ ਆਵੇ। ਉੜਕ ਉਹ ਵਰਤਾਰਾ ਜਿਨ੍ਹਾਂ ਮਹਾਰਾਜ ਨੇ ਦਿੱਤਾ ਸੀ ਉਤਨਾ ਥਾਲੀ ਚੋਂ ਹੱਥ ਤੇ ਰੱਖ ਕੇ ਬਾਹਰ ਆ ਗਿਆ ਅਤੇ ਸਾਨੂੰ ਕਹਿੰਦਾ ਅਜ ਤਾਂ ਪ੍ਰਸੰਨ ਹੋ ਗਿਆ ਹਾਂ। ਇਸ ਤਰਾਂ ਮਹਾਰਾਜ ਜੀ ਨੇ ਉਸ ਸਿੱਖ ਦੀ ਤਿੰਨਾ ਜਨਮਾਂ ਦੀ ਭੁੱਖ ਕੱਢ ਦਿੱਤੀ।

ਫਿਰ ਉਸ ਸਿੱਖ ਨੇ ਅਰਜ ਕੀਤੀ ਮਹਾਰਾਜ ਮੈਨੂੰ ਭਜਨ ਦੀ ਦਾਤ ਦਿਓ। ਮਹਾਰਾਜ ਜੀ ਨੇ ਲਾਂਗਰੀ ਸਿੱਖ ਕੋਲੋਂ ਭਜਨ ਦਵਾ ਦਿਤਾ। ਸਿੱਖ ਨੇ ਭਜਲ ਲਿਆ ਅਤੇ ਗੁਰੂ ਕਾ ਸਿੱਖ ਬਣ ਗਿਆ।

# ਨੰਬਰਦਾਰ ਦਾ ਰੋਜਾ ਖੁਲਵਾਇਆ

ਈਨੇ ਪਿੰਡ ਦਾ ਮੁਸਲਮਾਨ ਨੰਬਰਦਾਰ (ਈਨਾ ਪਿੰਡ ਜੰਡ ਵਾਲੇ ਦੇ ਲਾਗੇ ਹੀ ਹੈ) ਰੋਜੇ ਪੂਰੇ ਨਿਯਮ ਨਾਲ ਰਖਦਾ ਹੁੰਦਾ ਸੀ, ਅਤੇ ਰੋਜ ਹੀ ਉਸਦਾ ਰੋਜਾ ਮਹਾਰਾਜ ਜੰਗ ਸਿੰਘ ਜੀ ਆਪ ਜਾਕੇ ਖੁਲਵਾਂਦੇ ਹੁੰਦੇ ਸਨ।

ਇਕ ਵਾਰ ਐਸਾ ਕਾਰਨ ਹੋਇਆ ਕਿ ਮਹਾਰਾਜ ਜੀ ਆਪ ਦੌਰੇ ਤੇ ਚਲੇ ਗਏ ਅਤੇ ਉਧਰ ਨੰਬਰਦਾਰ ਨੇ ਨਿਯਮ ਅਨੁਸਾਰ ਰੋਜੇ ਰੱਖਣੇ ਸ਼ੁਰੂ ਕਰ ਦਿੱਤੇ। ਇਕ, ਦੋ, ਤਿੰਨ, ਚਾਰ, ਪੰਜਵੇਂ ਦਿਨ ਵੀ ਜਦ ਮਹਾਰਾਜ ਦੌਰੇ ਤੋਂ ਵਾਪਸ ਨਾ ਆਏ ਤਾਂ ਵੀ ਉਸ ਨੰਬਰਦਾਰ ਨੇ ਪ੍ਰਸ਼ਾਦਿ ਪਾਣੀ ਨਹੀਂ ਛਕਿਆ। ਉਸਨੂੰ ਮਹਾਰਾਜ ਜੰਗ ਸਿੰਘ ਜੀ ਤੇ ਦ੍ਰਿੜ ਭਰੋਸਾ ਸੀ। ਐਨਾ ਪੁਖਤਾ ਯਕੀਨ ਸੀ ਕਿ ਉਸਨੂੰ ਮੱਕਾ ਮਦੀਨਾਂ ਇਹਨਾਂ ਵਿੱਚ ਹੀ ਦਿਸਦਾ ਸੀ। ਭੁਖ ਪਿਆਸ ਤੋਂ ਅਡੋਲ ਉਸ ਨੂੰ ਇਹ ਵਿਸ਼ਵਾਸ ਸੀ ਕਿ ਮੇਰਾ ਖੁਦਾ ਮੇਰਾ ਰੋਜਾ ਆਪ ਆ ਕੇ ਖੁਲਾਵੇਗਾ, ਨਹੀਂ ਤੇ ਬੇਸ਼ਕ ਭੁਖ ਨਾਲ ਜਾਨ ਨਿਕਲ ਜਾਵੇ, ਆਪਣੇ ਆਪ ਰੋਜਾ ਨਹੀਂ ਖੋਲਣਾ।

ਉਸ ਦੇ ਅੰਦਰ ਦੀ ਤਾਰ ਸਿੱਧੀ ਮਹਾਰਾਜ ਜੀ ਤਕ ਪਹੁੰਚੀ। ਹਜ਼ੂਰ ਉਦੋਂ ਫਿਰੋਜਪੁਰ ਸਨ। ਆਪ ਜੀ ਦੇ ਨਾਲ ਉਸ ਵੇਲੇ ਨਿਜੀ ਸੇਵਕ ਭਾਈ ਸਾਹਿਬ ਭਾਈ ਆਲਾ ਸਿੰਘ ਜੀ ਸਨ। ਆਲਾ ਸਿੰਘ ਜੀ ਨੇ ਪੁਛਿਆ ਗਰੀਬ ਨਿਵਾਜ ਆਪ ਕਈ ਦਿਨਾਂ ਤੋਂ ਲੰਗਰ ਨਹੀਂ ਛਕ ਰਹੇ , ਤਾਂ ਮਹਾਰਾਜ ਜੀ ਨੇ ਕਿਹਾ ਭਾਈ ਘੋੜਿਆਂ ਤੇ ਕਾਠੀ ਪਾਓ ਤੇ ਛੇਤੀ ਏਥੋਂ ਚਲੀਏ। ਬਾਕੀ ਫੇਰ ਬਚਨ ਕਰਾਂਗੇ। ਅਸਾਂ ਕਿਤੇ ਛੇਤੀ ਪਹੁੰਚਣਾ ਹੈ। ਤੁਰੰਤ ਘੋੜਿਆਂ ਤੇ ਸਵਾਰ ਹੋ ਕੇ ਜੰਡ ਵਾਲੇ ਤੋਂ ਹੁੰਦੇ ਹੋਏ ਬਿਨਾ ਰੁਕੇ ਹੀ ਪਿੰਡ ਈਨੇ ਪਹੁੰਚ ਗਏ ਅਤੇ ਨੰਬਰਦਾਰ ਨੂੰ ਆ ਦਰਸ਼ਨ ਦਿੱਤੇ । ਅਵਾਜ ਮਾਰੀ ਲਿਆ ਭਾਈ ਦੁੱਧ ਛਕਾ ਅਸੀਂ ਪੰਜ ਦਿਨਾਂ ਤੋਂ ਕੁਝ ਨਹੀਂ ਛਕਿਆ। ਤਾਂ ਨੰਬਰਦਾਰ ਵਜੱਦ ਵਿਚ ਆਕੇ ਮਸਤਾਨਾ ਹੋ ਗਿਆ, ਤੇ ਕਹਿਣ ਲਗਾ ਕਿ ਮੇਰੇ ਵਰਗੇ ਤੁਛ ਜੀਵ ਦੀ ਤੁਹਾਡੇ ਹਿਰਦੇ 'ਚ ਐਨੀ ਜਗ੍ਹਾ ਹੈ। ਮਹਾਰਾਜ ਜੀ ਕਹਿਣ ਲਗੇ ਕਿ ਲਿਆ ਭਾਈ ਕੁਝ

ਛਕਾ ਕੇ ਨਿਰੀਆਂ ਗੱਲਾਂ ਹੀ ਕਰੇਗਾਂ। ਫੇਰ ਉਸ ਦੇ ਹੱਥੋਂ ਦੁੱਧ ਦਾ ਛਨਾ ਲੈ ਕੇ ਛਕਿਆ ਅਤੇ ਉਸਨੂੰ ਵੀ ਛਕਾ ਕੇ ਉਸਦਾ ਰੋਜਾ ਖੁਲਵਾਇਆ।

ਨੰਬਰਦਾਰ ਧੰਨ ਮਹਾਰਾਜ ਜੰਗ ਸਿੰਘ, ਧੰਨ ਮਹਾਰਾਜ ਜੰਗ ਸਿੰਘ ਜੀ ਦੀ ਧੁਨੀ ਲਗਾਣ ਲਗ ਪਿਆ। ਉਸ ਨੂੰ ਆਸ਼ੀਰਵਾਦ ਦੇ ਕੇ ਮਹਾਰਾਜ ਜੀ ਨੇ ਵਾਪਸ ਜੰਡ ਵਾਲੇ ਆਕੇ ਲੰਗਰ ਛਕਿਆ ਤੇ ਰਾਤ ਰਹੇ)।

## ਸ਼ਹੀਦਾਂ ਦਾ ਪਹਿਰਾ

ਪਿੰਡ ਕਰਨ ਪੁਰਾ ਜਿਹੜਾਂ ਤਸੀਲ ਭਾਦਰਾ ਜਿਲਾ ਗੰਗਾ ਨਗਰ ਵਿਚ ਹੈ। ਇਕ ਵਾਰ ਸ੍ਰੀ ਮਹਾਰਾਰ ਜੰਗ ਸਿੰਘ ਜੀ ਨੇ ਇਥੇ ਮੇਲਾ ਕਰਨ ਲਈ ਵਿਚਾਰ ਕੀਤੀ। ਏਥੇ ਇਕ ਮਹਾਰਾਜ ਜੀ ਦਾ ਸਿੱਖ ਭਗਤ ਖੇਤਾ ਰਾਮ ਹੋਇਆ ਕਰਦਾ ਸੀ। ਜਦ ਮਹਾਰਾਜ ਜੀ ਮੇਲੇ ਵਾਸਤੇ ਪੁਜੇ ਤਾਂ ਪਿੰਡ ਵਾਲਿਆਂ ਸੋਚਿਆ ਕਿ ਸਿੱਖ ਏਥੇ ਕਿਤੇ ਡੇਰੇ ਹੀ ਨਾ ਲਾ ਬਹਿਣ।

ਸਿੱਖਾਂ ਮਹਾਰਾਜ ਜੀ ਪਾਸ ਬੇਨਤੀ ਕੀਤੀ ਕਿ ਗਰੀਬ ਨਿਵਾਜ ਪਿੰਡ ਵਾਲੇ ਤੇ ਮੇਲਾ ਕਰਨ ਵਿਚ ਰਾਜੀ ਨਹੀਂ ਤਾਂ ਕਿਦਾਂ ਕਰਨਾ ਚਾਹੀਦਾ ਹੈ। ਮਹਾਰਾਜ ਜੀ ਨੇ ਕਿਹਾ ਭਾਈ ਹੁਣ ਰਾਤ ਦਾ ਦੀਵਾਨ ਸਜਾਓ ਤੇ ਲੰਗਰ ਪਾਣੀ ਛਕਕੇ ਆਰਾਮ ਕਰੋ ਮੇਲੇ ਦਾ ਪ੍ਰੋਗਰਾਮ ਕਲ ਹੀ ਸੋਚਾਂਗੇ।

ਉਧਰ ਪਿੰਡ ਵਿਚ ਰਾਤ ਦੇ ਕੋਈ ਦਸ ਵਜੇ ਦਾ ਵਕਤ ਹੋਵੇਗਾ ਅਤੇ ਪਿੰਡ ਵਾਲੇ ਅਜੇ ਜਾਗਦੇ ਹੀ ਸਨ। ਜਦ ਸ਼ਹੀਦਾਂ ਨੇ ਪਿੰਡ ਵਿਚ ਆ ਉਤਾਰਾ ਕੀਤਾ ਅਤੇ ਸਾਰੇ ਪਿੰਡ ਵਿਚ ਲੱਗੇ ਸ਼ਹੀਦਾਂ ਦੇ ਘੋੜੇ ਭਜਣ। ਪਿੰਡ ਵਾਲੇ ਇਹ ਕੌਤਕ ਦੇਖਕੇ ਸਹਿਮ ਗਏ ਅਤੇ ਬਹੁਤ ਸਾਰਿਆਂ ਦੇ ਮੂੰਹ ਵਿਚੋਂ ਆਵਾਜ ਨਹੀਂ ਸੀ ਨਿਕਲ ਰਹੀ। ਸ਼ਹੀਦਾਂ ਦੇ ਸਰੂਪ ਵੇਖ ਵੇ ਖ ਕੇ ਬਹੁਤ ਭੈ ਖਾ ਰਹੇ ਸਨ। ਸਾਰੇ ਪਿੰਡ ਵਿਚ ਸਾਰੀ ਰਾਤ ਸ਼ਹੀਦਾਂ ਦੀ ਘੋੜ ਦੋੜ ਹੁੰਦੀ ਰਹੀ।

ਸਵੇਰੇ ਪਿੰਡ ਵਾਲੇ ਭਗਤ ਖੇਤਾ ਰਾਮ ਜੀ ਪਾਸ ਗਏ ਤੇ ਰਾਤ ਵਾਲੀ

ਸਾਰੀ ਵਿਥਿਆ ਸੁਣਾਈ। ਕਿਹਾ ਰਾਤ ਤਾਂ ਉਹਨਾਂ ਸਾਨੂੰ ਕੁਛ ਨਹੀਂ ਕਿਹਾ ਪਰ ਅਜ ਰਾਤ ਨੂੰ ਆ ਗਏ ਤੇ ਸਾਨੂੰ ਜੀਉਂਦੇ ਨਹੀਂ ਛਡਣ ਲਗੇ । ਤਾਂ ਭਗਤ ਖੇਤਾ ਰਾਮ ਜੀ ਨੇ ਕਿਹਾ ਭਾਈ ਮਹਾਰਾਜ ਜੰਗ ਸਿੰਘ ਜੀ ਦੇ ਚਰਣੀ ਲਗੋ ਤੇ ਮੇਲਾ ਪਿੰਡ ਵਲੋਂ ਕਰਾਵਾਉ। ਮਹਾਰਾਜ ਜੀ ਸਭ ਸ਼ਕਤੀਆਂ ਦੇ ਮਾਲਕ ਹਨ।

ਜੋ ਤੁਹਾਡੇ ਤੋਂ ਅੱਵਗਿਆ ਹੋਈ ਹੈ, ਉਸ ਦੀ ਭੁਲ ਬਖਸ਼ਾਵੋ। ਪਿੰਡ ਵਾਲੇ ਗੱਲ ਵਿੱਚ ਪੱਲਾ ਪਾ ਕੇ ਮਹਾਰਾਜ ਦੀ ਚਰਣੀ ਆ ਢਠੇ ਤੇ ਮੇਲੇ ਦਾ ਸਾਰਾ ਖਰਚ ਮੰਨ ਲਿਆ। ਮਹਾਰਾਜ ਜੀ ਨੇ ਕਿਹਾ ਭਾਈ ਇਹ ਮੇਲਾ ਤਾਂ ਤੁਹਾਡੇ ਪਿੰਡ ਦੇ ਭਲੇ ਵਾਸਤੇ ਹੈ।

ਸੋ ਇਸ ਮੇਲੇ ਵਿਚ ਸਾਰੀ ਸੇਵਾ ਪਿੰਡ ਵਾਲਿਆਂ ਨੇ ਮਿਲਕੇ ਕੀਤੀ। ਮੇਲਾ ਮਹਾਰਾਜ ਜੰਗ ਸਿੰਘ ਜੀ ਦੀ ਹਜੂਰੀ ਵਿਚ ਸੰਪੂਰਣ ਹੋਇਆ। ਪਿੰਡ ਵਾਲਿਆਂ ਨੇ ਮਹਾਰਾਜ ਜੀ ਦੀਆਂ ਭਰਪੂਰ ਖੁਸ਼ੀਆਂ ਲਈਆਂ।

# ਸ੍ਵਾਸ ਸ੍ਵਾਸ ਸਿਮਰੋ ਗੋਬਿੰਦ

ਪੂਜਨੀਕ ਸੰਤ ਮੋਹਨ ਸਿੰਘ ਜੀ ਨੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਦਾ ਬਚਨ ਕਰਦੇ ਦਸਿਆ ਕਿ ਇਕ ਦਫਾ ਸ੍ਰੀ ਮਹਾਰਾਜ ਜੰਗ ਸਿੰਘ ਜੀ ਦਾ ਦੜਪ ਦਾ ਦੋਰਾ ਸੀ ਪਿੰਡ ਖਾਰਾ ਜਿਲਾ ਸਿਆਲਕੋਟ ਤਹਸੀਲ ਨਾਰੋਵਾਲ ਸੰਤ ਫਤਿਹ ਸਿੰਘ ਜੀ ਦੇ ਘਰ ਮਹਾਰਾਜ ਜੀ ਦਾ ਡੇਰਾ ਸੀ। ਸੰਤ ਜੀ ਨੇ ਦਸਿਆ ਕਿ ਸਾਢੇ ਨਾਲ ਸੰਤ ਉਜਾਗਰ ਸਿੰਘ ਜੀ ਵੀ ਸਨ ਅਤੇ ਅਸੀਂ ਪਹਿਲੀਵਾਰ ਮਹਾਰਾਜ ਦੇ ਦਰਸ਼ਨ ਕੀਤੇ ਸਨ। ਜਦ ਅਸੀਂ ਮੱਥਾ ਟੇਕ ਕੇ ਬੈਠਣ ਲਗੇ ਤਾਂ ਹਜੂਰ ਨੇ ਬਾਂਹ ਫੜਕੇ ਅਪਣੇ ਕੋਲ ਆਸਨ ਤੇ ਬਿਠਾ ਲਿਆ ਅਤੇ ਸਾਡੇ ਨਾਲ ਬਹੁਤ ਮਿੱਠੇ ਮਿੱਠੇ ਬਚਨ ਕਰਦੇ ਰਹੇ ਅਤੇ ਸਾਨੂੰ ਵੇਖ ਵੇਖ ਕੇ ਏਨੇ ਖੁਸ਼ ਹੋ ਰਹੇ ਸਨ ਕਿ ਸਾਡਾ ਦਿਲ ਗਦ ਗਦ ਹੋ ਰਿਹਾ ਸੀ। ਫਿਰ ਉਹਨਾਂ ਮੈਨੂੰ ਕਿਹਾ ਸੰਤ ਜੀ ਕੁਝ ਦੇਖਣਾ ਹੈ ਤਾਂ ਮੈਂ ਕਿਹਾ ਜੀ ਕਰੋ ਕਿਰਪਾ, ਤਾਂ ਮਹਾਰਾਜ ਜੀ ਨੇ ਮੈਨੂੰ ਕਿਹਾ ਭਾਈ ਸਾਡੇ ਕਿਸੇ ਅੰਗ ਨਾਲ ਤੂੰ ਕੰਨ ਲਾਕੇ ਸੁਣ।

ਮੈਂ ਆਪਣਾ ਕੰਨ ਮਹਾਰਾਜ ਦੀ ਬਾਂਹ ਨਾਲ ਲਗਾਇਆ ਤੇ ਰੋਮ ਰੋਮ ਵਿਚੋਂ ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਰਾਮ ਸਿੰਘ ਜੀ ਤੇ ਵਾਹਿਗੁਰੂ, ਵਾਹਿਗੁਰੂ ਦੀ ਸਪਸ਼ਟ ਧੁਨਾਂ ਉਠ ਰਹੀਆਂ ਸਨ। ਅਸੀਂ ਆਪਣਾ ਜੀਵਨ ਸਫਲ ਸਮਝ ਲਿਆ ਜੋ ਕਿ ਖੁਦ ਮਹਾਰਾਜ ਜੀ ਦੀ ਬਾਂਹ ਨਾਲ ਕੰਨ ਸਪਰਸ਼ ਕਰਕੇ ਧੰਨ ਸਤਿਗੁਰੂ ਰਾਮ ਸਿੰਘ ਜੀ ਤੇ ਵਾਹਿਗੁਰੂ ਜੀ ਦਾ ਜਾਪ ਆਪਣੇ ਕੰਨਾ ਨਾਲ ਸੁਣਿਆ।

ਅਸੀਂ ਇਹ ਕੋਤਕ ਦੇਖ ਕੇ ਬੜੇ ਪ੍ਰਸੰਨ ਹੋਏ ਤੇ ਚਰਨਾ ਤੇ ਮੱਥਾ ਟੇਕਿਆ ਅਤੇ ਆਸ਼ੀਰਵਾਦ ਲਈ। ਉਦੋਂ ਤੋਂ ਲੈ ਕੇ ਹੀ ਮੇਰੇ ਮੂੰਹ ਵਿੱਚ ਧੰਨ ਸਤਿਗੁਰੂ ਰਾਮ ਸਿੰਘ ਜੀ ਦੀ ਧੁਨ ਨਿਕਲਦੀ ਰਹਿੰਦੀ ਹੈ। ਉਹ ਸਮਰੱਥ ਪੁਰਖ ਸਨ। ਕਿਸੇ ਨਾਲ ਵੈਰ ਭਾਵ ਨਹੀਂ ਸਨ ਰਖਦੇ ਅਤੇ ਪਰਉਪਕਾਰ ਉਹਨਾਂ ਦੇ ਜੀਵਨ ਦਾ ਇਕ ਅੰਗ ਸੀ। ਅਜ ਵੀ ਉਹਨਾਂ ਦੇ ਤੱਪ ਤੇਜ ਦੀਆਂ ਨੂਰੀ ਰਿਸ਼ਮਾਂ ਜੱਗ ਨੂੰ ਚਾਨਣ ਦੇ ਰਹੀਆਂ ਹਨ।

## ਸਵਰਨ ਸਿੰਘ ਬਾਠਾਂ ਵਾਲ ਵਾਲੇ

ਸਵਰਨ ਸਿੰਘ ਜੀ ਨੇ ਮਹਾਰਾਜ ਜੀ ਦੇ ਬਚਨ ਕਰਦਿਆਂ ਦਸਿਆ ਕਿ ਇਕ ਵਾਰ ਮਹਾਰਾਜ ਜੰਗ ਸਿੰਘ ਜੀ ਹਿਸਾਰ ਆਏ ਹੋਏ ਸਨ ਤੇ ਮੇਰੇ ਘਰ ਵੀ ਅਰਜ ਮਨਕੇ ਚਰਣ ਪਾਏ ਤੇ ਸ਼ਾਮ ਨੂੰ ਕਹਿਣ ਲਗੇ ਚਲੋ ਭਾਈ ਬਾਹਰ ਸੈਰ ਕਰ ਆਈਏ। ਅਸੀਂ ਮਹਾਰਾਜ ਜੀ ਨਾਲ ਬਾਹਰ ਦੂਰ ਤਕ ਚਲੇ ਗਏ। ਭਾਈ ਆਲਾ ਸਿੰਘ ਜੀ ਵੀ ਨਾਲ ਹੀ ਸਨ, ਅਗੇ ਦੇਖਿਆ ਇਕ ਬਿਲਕੁਲ ਨਾਗਾ ਸਾਧੂ ਖੜਾ ਹੈ। ਮਹਾਰਾਜ ਵੇਖਕੇ ਮੁਸਕਾਏ ਤੇ ਮੈਨੂੰ ਕਿਹਾ ਭਾਈ ਇਹਨੂੰ ਆਪਣਾ ਕੋਟ ਉਤਾਰਕੇ ਦੇ ਦੇ । ਸਰਦੀਆਂ ਦੇ ਦਿਨ ਸਨ। ਮੈਂ ਕੋਟ ਉਤਾਰ ਕੇ ਉਸ ਨਾਗੇ ਸਾਧੂ ਨੂੰ ਦੇ ਦਿਤਾ ਉਸਨੇ ਗਲ ਪੈਹਨ ਲਿਆ। ਫੇਰ ਕਿਹਾ ਭਾਈ ਇਹਨੂੰ ਆਪਣਾ ਪਜਾਮਾ ਵੀ ਲਾਦੇ।

ਮੈਂ ਹੁਕਮ ਮੰਨਕੇ ਪਜਾਮਾ ਵੀ ਉਸ ਨੂੰ ਦੇ ਦਿੱਤਾ। ਫੇਰ ਭਾਈ ਆਲਾ ਸਿੰਘ ਜੀ ਨੂੰ ਕਿਹਾ ਭਾਈ ਸਿੱਖ ਸਿਰੋਂ ਨੰਗਾ ਨਹੀਂ ਚਾਹੀਦਾ, ਇਸਨੂੰ ਆਪਣਾ ਪਰਨਾ ਦੇ ਦੇ। ਭਾਈ ਜੀ ਨੇ ਝਟ ਆਪਣਾ ਪਰਨਾ ਉਸਨੂੰ ਦੇ

ਦਿੱਤਾ। ਅਸੀ ਮੁੜ ਵਾਪਸ ਚਲ ਪਏ। ਏਸ ਕੌਤਕ ਬਾਰੇ ਸਾਡਾ ਹੌਸਲਾ ਨਹੀਂ ਹੋਇਆ ਪੁਛਣ ਦਾ। ਜਦ ਅਸੀਂ ਵਾਪਸ ਆ ਰਹੇ ਸੀ ਤੇ ਇਕ ਸਿੱਖ ਨੇ ਅਰਜ ਕੀਤੀ ਮਹਾਰਾਜ ਸਾਡੇ ਘਰ ਚਰਨ ਪਾਉ ਤੇ ਜਦ ਅਸੀਂ ਮਹਾਰਾਜ ਜੀ ਨਾਲ ਉਸ ਦੇ ਘਰ ਗਏ ਤਾਂ ਉਸ ਸਿੱਖ ਦੇ ਪਰਿਵਾਰ ਨੇ ਮਹਾਰਜ ਜੀ ਦੇ ਚਰਨਾਂ ਤੇ ਮੱਥਾ ਟੇਕਿਆ, ਮਾਇਆ, ਪ੍ਰਸ਼ਾਦ ਤੇ ਗਰਮ ਕਪੜੇ ਦਾ ਥਾਨ ਭੇਟ ਕੀਤਾ।

ਉਥੋਂ ਵਾਪਸ ਆਏ ਤੇ ਮੈਨੂੰ ਕਹਿਣ ਲਗੇ ਲੈ ਭਾਈ ਆਪਣੇ ਗਰਮ ਕਪੜੇ ਸਵਾ ਲਈ, ਤੇ ਰਾਤ ਕਿਰਪਾ ਕਰਕੇ ਦਰਸ਼ਨ ਦੇਕੇ ਅਗਲੇ ਦਿਨ ਮਹਾਰਾਜ ਜੀ ਅਗੇ ਨੂੰ ਚਲ ਪਏ।

## ਸਵਰਨ ਸਿੰਘ ਬਾਠਾਂ ਵਾਲ

ਸੰਤ ਸਵਰਨ ਸਿੰਘ ਜੀ ਦਸਿਆ ਕਿ ਮਹਾਰਾਜ ਜੰਗ ਸਿੰਘ ਜੀ ਹਿਸਾਰ ਆਏ ਤੇ ਮੈਂ ਦਰਸ਼ਨ ਕਰਕੇ ਲੰਗਰ ਵਾਸਤੇ ਅਰਜ ਕੀਤੀ। ਹਜ਼ੂਰ ਨੇ ਪ੍ਰਵਾਨਗੀ ਦੇ ਦਿੱਤੀ। ਮੇਰੇ ਲਾਗੇ ਹੀ ਇਕ ਦਰਜੀ ਰਹਿੰਦਾ ਸੀ ਜੋ ਬਾਗੜੀ ਸੀ। ਮੈਂ ਉਹਦੇ ਕੋਲੋਂ ਕਪੜੇ ਸਵਾਇਆ ਕਰਦਾ ਸੀ। ਤੇ ਉਹ ਮੇਰੇ ਨਾਲ ਬੜਾ ਪ੍ਰੇਮ ਕਰਦਾ ਹੁੰਦਾ ਸੀ। ਉਸ ਦੇ ਘਰ ਉਲਾਦ ਨਹੀਂ ਸੀ। ਵਿਆਹ ਨੂੰ ਵੀ ਕਾਫੀ ਸਮਾਂ ਹੋ ਗਿਆ ਸੀ।

ਜਦ ਮਹਾਰਾਜ ਜੀ ਨੇ ਲੰਗਰ ਦੀ ਅਰਜ ਮੰਨਕੇ ਲੰਗਰ ਕੀਤਾ ਤਾਂ ਉਸ ਦਰਜੀ ਨੂੰ ਬੁਲਾ ਲਿਆ। ਮਹਾਰਾਜ ਜੀ ਲੰਗਰ ਛਕਕੇ ਪ੍ਰਸੰਨ ਹੋਕੇ ਮੰਜੇ ਤੇ ਬੈਠ ਗਏ ਤੇ ਮੈਂ ਉਹਨਾਂ ਦੋਹਾਂ ਵਾਸਤੇ ਅਰਜ ਕੀਤੀ। ਉਹ ਦੋਵੇਂ ਪਤੀ ਪਤਨੀ ਸਤਿਗੁਰਾਂ ਦੇ ਚਰਨਾਂ 'ਚ ਖਲੋ ਗਏ ਤਾਂ ਉਸ ਦੀ ਘਰ ਵਾਲੀ ਨੇ ਰਵਾਜ ਅਨੁਸਾਰ ਕਾਫੀ ਲੰਮਾਂ ਘੁੰਡ ਕਢਿਆ ਹੋਇਆ ਸੀ। ਮਹਾਰਾਜ ਜੀ ਨੇ ਕਿਹਾ ਸੰਗਤ ਵਿਚ ਆਕੇ ਘੁੰਡ ਨਹੀਂ ਕਢੀਦਾ। ਉਸ ਬੀਬੀ ਨੇ ਉਸੇ ਵੇਲੇ ਘੁੰਡ ਲਾਹ ਦਿੱਤਾ। ਤੇ ਦੋਹਾਂ ਪਤੀ ਪਤਨੀ ਨੇ ਮਹਾਰਾਜ ਜੀ ਦੇ ਚਰਨਾ ਤੇ ਮੱਥਾ ਟੇਕਿਆ। ਅਪਣੀ ਮੰਗ ਹਜ਼ੂਰ ਦੇ ਅਗੇ ਫੇਰ ਦੋਹਰਾਈ। ਕਿ ਦੀਨ ਦਿਆਲ ਜੀ ਕਿਰਪਾ ਕਰੋ ਸਾਨੂੰ ਪੁਤਰ ਦੀ ਦਾਤ ਬਖਸ਼ੋ।

ਮਾਹਰਾਜ ਜੀ ਨੇ ਕਿਹਾ ਭਾਈ ਇਹਦੇ ਘਰ ਸਮੇਂ ਅਨੁਸਾਰ ਦੋ ਪੁਤਰ ਜਨਮ ਲੈਣਗੇ। ਉਹ ਦਰਜੀ ਵਰ ਲੈ ਕੇ ਖੁਸ਼ੀ ਖੁਸ਼ੀ ਘਰ ਚਲਾ ਗਿਆ। ਮਹਾਰਾਜ ਜੀ ਦੀ ਕਿਰਪਾ ਨਾਲ ਸਾਲ ਪਿਛੋਂ ਉਸਦੇ ਘਰ ਲੜਕਾ ਹੋਇਆ ਅਤੇ ਆਪਣੇ ਆਪ ਨੂੰ ਵਡੇ ਭਾਗਾਂ ਵਾਲਾ ਸਮਝਣ ਲਗਾ। ਜਦੋਂ ਲੜਕਾ ਛੇ ਮਹੀਨੇ ਦਾ ਹੋਇਆ ਤਾਂ ਬਹੁਤ ਬਿਮਾਰ ਹੋ ਗਿਆ। ਉਹ ਦਰਜੀ ਮੇਰੇ ਕੋਲ ਆਇਆ ਤੇ ਸਾਰੀ ਵਿਥਿਆ ਸੁਣਾਈ। ਅਸੀਂ ਦੋਵੇਂ ਤੇ ਉਸਦੀ ਪਤਨੀ ਰੁਪਾਣੇ ਨੂੰ ਚਲ ਪਏ। ਜਦ ਅਸੀਂ ਰੁਪਾਣੇ ਪੁਜੇ ਤਾਂ ਪਤਾ ਲਗਾ ਕਿ ਮਹਾਰਾਜ ਜੀ ਕਿਸੇ ਹੋਰ ਇਲਾਕੇ ਨੂੰ ਭਾਗ ਲਾਉਣ ਗਏ ਹਨ ਤੇ ਭਾਈ ਸੁੰਦਰ ਸਿੰਘ ਜੀ ਹੁਰਾਂ ਨੂੰ ਕਹਿ ਗਏ ਹਨ ਕਿ ਭਾਈ ਹਿਸਾਰ ਤੋਂ ਸਵਰਨ ਸਿੰਘ ਤੇ ਦਰਜੀ ਆਏਗਾ ਅਤੇ ਦਰਜੀ ਨੂੰ ਕਹਿਣਾ ਕਿ ਸਿਗਰੇਟ ਬੀੜੀ ਪੀਣੀ ਛਡ ਦੇਵੇ ਮੁੰਡਾ ਰਾਜੀ ਹੋ ਜਾਏਗਾ।

ਜਦ ਭਾਈ ਹੁਰਾਂ ਅਸਾਂ ਨੂੰ ਮਹਾਰਾਜ ਦਾ ਹੁਕਮ ਦਸਿਆਂ ਤਾਂ ਸਾਡੀ ਦਸ਼ਾ ਵਿਰਾਗ ਵਾਲੀ ਹੋ ਗਈ। ਕਿ ਘਟ ਘਟ ਦੀ ਜਾਣਨ ਵਾਲੇ ਮਹਾਰਾਜ ਤੂੰ ਧੰਨ ਹੈ। ਅਸੀਂ ਪ੍ਰਸ਼ਾਦ ਪਾਣੀ ਛਕਕੇ ਵਾਪਸ ਹਿਸਾਰ ਆ ਗਏ ਤੇ ਉਸ ਦਿਨ ਤੋਂ ਹੀ ਦਰਜੀ ਨੇ ਤੰਬਾਕੂ ਪੀਣਾ ਛਡ ਦਿੱਤਾ ਤੇ ਲੜਕਾ ਰਾਜੀ ਹੋ ਗਿਆ। ਫੇਰ ਵਕਤ ਪਾਕੇ ਦੂਸਰਾ ਲੜਕਾ ਵੀ ਪੈਦਾ ਹੋਇਆ ਤੇ ਉਹ ਸਿੱਖ ਸਜੇ ਹੋਏ ਨੇ ਤੇ ਅੱਛਾ ਕਾਰੋਬਾਰ ਕਰਦੇ ਹਨ।

## ਸੰਤ ਸਵਰਨ ਸਿੰਘ ਬਾਠਾਂ ਵਾਲ ਵਾਲੇ

ਸੰਤ ਸਵਰਨ ਸਿੰਘ ਜੀ ਨੇ ਬਾਠਾਂ ਵਾਲ ਵਾਲਿਆਂ ਨੇ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਮੈਂ ਉਦੋਂ ਹਿਸਾਰ ਰਹਿੰਦਾ ਹੁੰਦਾ ਸਾਂ ਤੇ ਮੇਰੀ ਲੜਕੀ ਬਹੁਤ ਬਿਮਾਰ ਹੋ ਗਈ। ਮੈਂ ਅਪਣਾ ਪੂਰਾ ਤਾਣ ਲਗਾ ਕੇ ਇਸਦਾ ਇਲਾਜ ਕਰਵਾ ਰਿਹਾ ਸਾਂ ਪਰ ਮੇਰੀ ਲੜਕੀ ਰਾਜੀ ਨਹੀਂ ਸੀ ਹੋ ਰਹੀ। ਮੈਂ ਬਹੁਤ ਉਦਾਸ ਅਤੇ ਪ੍ਰੇਸ਼ਾਨ ਰਹਿਣ ਲਗਾ। ਇਹਨਾਂ ਦਿਨਾਂ ਵਿਚ ਮਹਾਂ ਤਪਸਵੀ ਪੂਜਯ ਸੰਤ ਮੋਹਨ ਸਿੰਘ ਜੀ ਹਿਸਾਰ ਆਏ। ਮੈਂ ਉਹਨਾਂ ਅਗੇ ਅਰਜ ਕੀਤੀ ਕਿ ਮੇਰੀ ਲੜਕੀ

ਬਹੁਤ ਬਿਮਾਰ ਹੈ। ਉਸਤੇ ਮੇਹਰ ਕਰੋ। ਅਗੋਂ ਸੰਤ ਜੀ ਨੇ ਫੁਰਮਾਇਆ ਭਾਈ ਆਪ ਵਰਨੀ ਕਰਵਾਉ ਅਤੇ ਮਹਾਰਾਜ ਜੰਗ ਸਿੰਘ ਜੀ ਅਗੇ ਅਰਦਾਸ ਕਰੋ ਸਭ ਠੀਕ ਹੋ ਜਾਵੇਗਾ।

ਮੈਂ ਹੁਕਮ ਮੰਨ ਕੇ ਸਿੱਖਾਂ ਨੂੰ ਇਕਠਿਆਂ ਕੀਤਾ ਅਤੇ ਵਰਨੀ ਸ਼ੁਰੂ ਕਰ ਦਿੱਤੀ। ਅਤੇ ਵਰਨੀ ਦਾ ਭੋਗ ਨਹੀਂ ਸੀ ਪਿਆ ਕਿ ਮਹਾਰਾਜ ਜੰਗ ਸਿੰਘ ਜੀ ਨਾਲ ਭਾਈ ਆਲਾ ਸਿੰਘ ਲਾਂਗਰੀ ਸੰਤ ਅਜੀਤ ਸਿੰਘ ਜੀ ਡਰਾਈਵਰ ਨੇ ਆਕੇ ਦਰਸ਼ਨ ਦਿਤੇ। ਮਹਾਰਾਜ ਜੀ ਵਰਨੀ ਵਿਚ ਬੈਠ ਗਏ ਤੇ ਭਾਈ ਆਲਾ ਸਿੰਘ ਜੀ ਨੂੰ ਹੁਕਮ ਕੀਤਾ ਕਿ ਜਾਓ ਭਾਈ ਜੀ ਜਾ ਕੇ ਲੰਗਰ ਸੰਭਾਲੋ।

ਭਾਈ ਆਲਾ ਸਿੰਘ ਜੀ ਹੁਕਮ ਮੰਨਕੇ ਲੰਗਰ ਵਿਚ ਚਲੇ ਗਏ। ਭਾਈ ਜੀ ਨੇ ਮੋਡੇ ਤੋਂ ਪਰਨਾ ਲਾਹ ਕੇ ਲੰਗਰ ਤੇ ਪਾ ਦਿੱਤਾ ਤੇ ਆਪ ਚੋਕੜਾ ਲਗਾ ਕੇ ਬੈਠ ਗਏ। ਵਰਨੀ ਦਾ ਭੋਗ ਪੈ ਗਿਆ। ਲੰਗਰ ਵਰਤਣਾ ਸ਼ੁਰੂ ਹੋ ਗਿਆ। ਮਹਾਰਾਜ ਜੀ ਦੇ ਦਰਸ਼ਨ ਕਰਨ ਵਾਸਤੇ ਸੰਗਤ ਬਹੁਤ ਆ ਗਈ। ਭਾਈ ਆਲਾ ਸਿੰਘ ਜੀ ਨੇ ਲੰਗਰ ਦੇ ਖੁਲੇ ਗੱਫੇ ਵਰਤਾਏ। ਸੰਗਤ ਲੰਗਰ ਛਕ ਕੇ ਚਲੀ ਗਈ ਪਰ ਰਸੋਈ ਵਿਚ ਅਜੇ ਲੰਗਰ ਬਹੁਤ ਬਚ ਗਿਆ। ਇਹ ਦੇਖਕੇ ਅਤੇ ਮਹਾਰਾਜ ਜੀ ਦੇ ਦਰਸ਼ਨ ਕਰਕੇ ਦਿਲ ਬਾਗ ਬਾਗ ਹੋ ਗਿਆ, ਤੇ ਮੈਂ ਫਿਰ ਆਪਣੀ ਲੜਕੀ ਵਲੋਂ ਮਹਾਰਾਜ ਜੀ ਪਾਸ ਬੇਨਤੀ ਕੀਤੀ। ਤਾਂ ਮਹਾਰਾਜ ਜੀ ਨੇ ਕਿਹਾ ਭਾਈ ਇਹ ਸਾਡੀ ਬੱਚੀ ਹੈ। ਇਸਨੂੰ ਕੋਈ ਬਿਮਾਰੀ ਨਹੀਂ ਰਹੇਗੀ। ਤੇ ਮਹਾਰਾਜ ਜੀ ਦਿੱਲੀ ਨੂੰ ਚਲੇ ਗਏ। ਉਸ ਤੋਂ ਪਿਛੋਂ ਮੈਨੂੰ ਪਤਾ ਲਗਾ ਕਿ ਕਿਸੇ ਸਿੱਖ ਨੇ ਤਵੀਤ ਸਾਡੀ ਲੜਕੀ ਨੂੰ ਖਵਾਏ ਸਨ ਤਾਂ ਉਹ ਇਸ ਦਿਸ਼ਾ ਨੂੰ ਪਹੁੰਚੀ ਸੀ। ਉਸ ਦਿਨ ਤੋਂ ਸਾਡੀ ਲੜਕੀ ਰਾਜੀ ਹੋ ਗਈ।

ਕੁਝ ਚਿਰਾਂ ਬਾਅਦ ਮਹਾਰਾਜ ਜੀ ਫਿਰ ਹਿਸਾਰ ਆਏ ਤਾਂ ਉਹ ਤਵੀਤਾਂ ਵਾਲਾ ਸਿੱਖ ਨੇ ਵੀ ਆਣ ਮੱਥਾ ਟੇਕਿਆ ਤੇ ਮਹਾਰਾਜ ਜੀ ਨੇ ਉਸ ਨੂੰ ਕਿਹਾ ਭਾਈ ਏਦਾਂ ਕੀਤੀਆਂ ਕੁਝ ਨਹੀ ਬਣਦਾ। ਜੋ ਲੈਣਾ ਹੋਵੇ ਗੁਰੂ ਰਾਮ ਸਿੰਘ ਜੀ ਤੋਂ ਮੰਗੋ, ਤੇ ਮੈਨੂੰ ਕਿਹਾ ਸਵਰਨ ਸਿੰਘ ਤੂੰ ਇਸਨੂੰ ਕੁਝ ਨਹੀਂ ਕਹਿਣਾ।

ਕੋਟ ਧਰਮੂ ਵਿਖੇ ਸਰੋਵਰ ਦੀ ਕਾਰ ਸੇਵਾ ਅਰੰਭਤਾ ਖੁਸ਼ੀ ਦਾ ਜੈਕਾਰਾ ਬੁਲਾਂਦੇ ਹੋਏ ਸੇਵਾਦਾਰ



ਕਾਰ ਸੇਵਾ ਕਰਦੀ ਸੰਗਤ



ਕਾਰ ਸੇਵਾ ਕਰਦੀ ਮਿੱਟੀ 'ਚ ਲਿਬੜੀ ਸੰਗਤ



ਜੋਗੀ ਜੀ ਤਸਲਾ ਫੜ ਰਹੇ ਹਾਨ।



ਸਿੰਘ ਗਾਰ ਟਰਾਲੀ ਵਿਚ ਪਾ ਰਹੇ ਹਨ



ਸਿੰਘ ਸਰੋਵਰ ਵਿਚੋਂ ਗਾਰ ਕੱਢ ਰਹੇ ਹਨ ।



ਮੋਜੀ ਠਾਕਰ ਸਰੋਵਰ ਵਿਚੋਂ ਗਾਰ ਦੀ ਬਾਲਟੀ ਭਰਦੇ ਹੋਏ



ਕੋਟ ਧਰਮੂ ਦੇ ਸਿੰਘ ਕਾਰ ਸੇਵਾ ਕਰਦੇ ਹੋਏ



ਸੰਤ ਕੋਰਾ ਸਿੰਘ ਜੀ ਕਾਰ ਸੇਵਾ ਵਿਚ



ਕੋਟ ਧਰਮੂ ਦੀ ਸੰਗਤ ਕਾਰ ਸੇਵਾ ਕਰਦੀ ਹੋਈ



ਕੋਟ ਧਰਮੂ ਦੀ ਸੰਗਤ ਕਾਰ ਸੇਵਾ ਕਰਦੀ ਹੋਈ



ਕਾਰ ਸੇਵਾ ਵਿਚ ਮੰਹਤ ਜੀ ਬਠੱਲ ਚੁਕਦੇ ਹੋਏ



ਸਰੋਵਰ ਦੀ ਕਾਰ ਸੇਵਾ ਵੇਲੇ ਰੂਪ ਸਿੰਘ ਜੀ ਟਰੈਕਟਰ ਨਾਲ ਬਜਰੀ ਲਿਆਂਦੇ ਹੋਏ




ਮੈਂਬਰ ਸਰਦਾਰ ਹਰਨੇਕ ਸਿੰਘ ਜੀ ਤੇ ਰੁਪਾਣੇ ਪਿੰਡ ਦੀ ਸੰਗਤ



ਇਕ ਬਜ਼ੁਰਗ ਕਾਰ ਸੇਵਾ ਵਿਚ ਰੋੜੀ ਦਾ ਬਠੱਲ ਫੜਦੇ ਹੋਏ



ਕੋਟ ਧਰਮੁ ਦੀ ਸੰਗਤ ਸੇਵਾ ਕਰਦੇ ਹੋਏ



ਏਕ ਛੋਟਾ ਲੜਕਾ ਬਠੱਲ ਲਈ ਜਾਂਦਾ ਹੈ




ਸਰੋਵਰ ਵਿਚ ਜਲ ਆਉਣ ਦਾ ਇੰਤਜਾਰ



ਟਰੈਕਟਰ ਨਾਲ ਕਚੀ ਰੋੜੀ ਲਿਆਂਦੀ ਸੰਗਤ



ਟਰੈਕਟਰ ਨਾਲ ਕਚੀ ਰੋੜੀ ਲਿਆਂਦੀ ਸੰਗਤ



ਟਰੈਕਟਰ ਨਾਲ ਕਚੀ ਰੋੜੀ ਲਿਆਂਦੀ ਸੰਗਤ



ਜੰਥੇਦਾਰ ਸਰੈਣ ਸਿੰਘ ਜੀ ਕਾਰ ਸੇਵਾ ਕਰਦੇ ਹੋਏ



ਕੱਚੀ ਰੋੜੀ ਬਾਰੇ ਵਿਚਾਰ ਕਰਦੇ ਹੋਏ



ਕੱਚੀ ਰੋੜੀ ਦੀ ਸੇਵਾ ਕਰਦੀ ਹੋਈ ਸੰਗਤ



ਸਕੂਲ ਦੀਆਂ ਲੜਕੀਆਂ ਕੱਚੀ ਰੋੜੀ ਪਾ ਰਹੀ ਹਨ



ਕੱਚੀ ਰੋੜੀ ਦੀ ਸੇਵਾ ਕਰਦੀ ਹੋਈ ਸੰਗਤ



ਕੱਚੀ ਰੋੜੀ ਪਾਈ ਜਾ ਰਹੀ ਹੈ



ਕੱਚੀ ਰੋੜੀ ਪਾਈ ਜਾ ਰਹੀ ਹੈ



ਕੱਚੀ ਰੋੜੀ ਪਾਈ ਜਾ ਰਹੀ ਹੈ



ਏਕ ਬੀਬੀ ਸਿਰ ਤੇ ਤਸਲੇ ਨਾਲ ਰੋੜੀ ਢੋ ਰਹੀ ਹੈ।



ਮਹੰਤ ਜੀ ਤੇ ਵੀਰ ਸਿੰਘ ਅਤੇ ਮਹਿੰਦਰ ਸਿੰਘ ਜੀ ਸਰੋਵਰ ਬਾਰੇ ਵਿਚਾਰ ਕਰਦੇ ਹੋਏ



ਸੰਤ ਹਮੀਰ ਸਿੰਘ ਜੀ ਨੇ ਰੋੜੀ ਪਾਉਣ ਦੀ ਸੇਵਾ ਸੰਭਾਲੀ



# ਭਗਤ ਸੂਰਮਾਂ ਭਾਰਾ

ਸੰਤ ਸਵਰਨ ਸਿੰਘ ਜੀ ਬਾਠਾਂ ਵਾਲ ਵਾਲਿਆਂ ਨੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਮੁਖਾਰਬਿੰਦ ਤੋਂ ਸੁਣਿਆ ਹੋਇਆ ਇਹ ਬਚਨ ਦਸਿਆ ਕਿ ਇਕ ਵਾਰ ਅੰਗ੍ਰੇਜਾਂ ਨੇ ਸ੍ਰੀ ਅੰਮ੍ਰਿਤਸਰ ਵਿਚ ਟੂਰਨਾਮੈਂਟ ਕੀਤਾ ਜਿਸ ਵਿਚ ਬਹੁਤ ਖੇਡਾਂ ਹੋਇਆ ਅਤੇ ਬਹੁਤ ਦੂਰ ਦੂਰ ਤੋਂ ਨਾਮੀ ਪਹਿਲਵਾਨ ਤੇ ਖਿਡਾਰੀ ਆਏ ਹੋਏ ਸਨ।

ਉਸ ਟੂਰਨਾਮੈਂਟ ਦੀ ਸਮਾਪਤੀ ਤੇ ਅੰਗ੍ਰੇਜ ਅਫਸਰਾਂ ਨੇ ਫੈਸਲਾ ਕਰਨਾ ਸੀ ਕਿ ਸਭ ਤੋਂ ਸਡੋਲ ਅਤੇ ਕਦ ਵਿਚ ਉਚੇ ਖਿਡਾਰੀ ਜਾਂ ਪਹਿਲਵਾਨ ਨੂੰ ਇਕ ਵਡਾ ਸੋਨੇ ਦਾ ਕੱਪ ਅਤੇ ਇਕ ਸੰਗੇਮਰਮਰ ਦਾ ਅਤੇ ਹੋਰ ਨਕਦੀ ਦਿੱਤੀ ਜਵੇਗੀ। ਏਸ ਖੇਡਾਂ ਦੇ ਮੇਲੇ ਤੇ ਅੱਟਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਗਏ ਹੋਏ ਸਨ। ਉਹਨਾਂ ਜਦੋਂ ਅੰਗ੍ਰੇਜ ਦਾ ਐਲਾਨ ਸੁਣਿਆ ਤੇ ਉਹਨਾ ਪੁਛਿਆ ਤੁਸਾਂ ਇਹ ਇਨਾਮ ਕਿਸ ਨੂੰ ਦੇਣ ਦਾ ਫੈਸਲਾ ਕੀਤਾ ਹੋਇਆ ਹੈ। ਤਾਂ ਉਹਨਾਂ ਦਸਿਆ ਇਹ ਇਨਾਮ ਰੁਸਤਮੇਂ ਜੁਮਾਂ ਸਰਦਾਰ ਕਿੱਕਰ ਸਿੰਘ ਨੂੰ ਦੇਣਾ ਹੈ। ਕਿਉਂਕਿ ਇਥੇ ਹੋਰ ਕੋਈ ਬੰਦਾ ਇਸ ਤੋਂ ਉਚੇ ਕਦ ਵਾਲਾ ਹੈ ਨਹੀਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਮੇਰਾ ਭਰਾ ਹੈ ਕਹੋ ਤੇ ਮੈਂ ਉਸ ਨੂੰ ਲੈ ਆਵਾਂ। ਇਹ ਬਚਨ ਸੁਣਕੇ ਅੰਗ੍ਰੇਜ ਅਫਰਸ ਨੇ ਕਿਹਾ ਟਾਈਮ ਤੋਂ ਪਹਿਲਾਂ ਲੈ ਆਉ ਤੇ ਅਸੀਂ ਦੇਖਕੇ ਆਪਣੇ ਫੈਸਲੇ ਤੇ ਦੋਬਾਰਾ ਗੌਰ ਕਰਾਂਗੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਕਾਰ ਲੈ ਕੇ ਮਹਾਰਾਜ ਜੰਗ ਸਿੰਘ ਜੀ ਨੂੰ ਰੁਪਾਣੇ ਲੈਣ ਚਲੇ ਗਏ ਤੇ ਜਲਦੀ ਹੀ ਨਾਲ ਲੈ ਕੇ ਵਾਪਸ ਆ ਗਏ ਤੇ ਰਸਤੇ ਵਿਚ ਹੀ ਦਸ ਦਿਤਾ ਸੀ ਕਿ ਸਾਡੇ ਬਚਨ ਨੂੰ ਲਾਜ ਨ ਲਗ਼ੇ । ਭਰੀ ਸਭਾ ਵਿਚ ਇੱਜਤ ਰਹਿ ਜਾਵੇ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੰਗ ਸਿੰਘ ਜੀ ਨੂੰ ਨਾਲ ਲੈਕੇ ਉਸ ਜਗ੍ਹਾ ਪੁਜੇ ਜਿਥੇ ਸਭ ਖਿਡਾਰੀ ਅਤੇ ਪਹਿਲਵਾਨ ਇਕਠੇ

ਹੋਏ ਸਨ। ਜਦ ਅੰਗ੍ਰੇਜ ਅਫਸਰਾਂ ਨੇ ਮਹਾਰਾਜ ਜੰਗ ਸਿੰਘ ਜੀ ਨੂੰ ਦੇਖਿਆ ਤਾਂ ਹੈਰਾਨ ਰਹਿ ਗਏ। ਇਹਨਾਂ ਸੋਹਣਾ ਸਰੀਰ ਉਹਨਾਂ ਅੱਜ ਤਕ ਕਿਸੇ ਦਾ ਨਹੀਂ ਸੀ ਦੇਖਿਆ ਅਤੇ ਕਿੱਕਰ ਸਿੰਘ ਨਾਲੋਂ ਕਿਤੇ ਉਚੇ ਸਨ।

ਅੰਗ੍ਰੇਜ ਅਫਸਰਾਂ ਨੇ ਕੋਲ ਜਾਕੇ ਚੰਗੀ ਤਰਾਂ ਨਾਲ ਪਰਖ ਕੀਤੀ ਪਰ ਮਹਾਰਾਜ ਜੰਗ ਸਿੰਘ ਜੀ ਹਰ ਪੱਖ ਤੋਂ ਸਾਰਿਆਂ ਨਾਲੋ ਜਵਾਨ ਤੇ ਲੰਮੇ ਸਨ। ਇਹ ਵੇਖਕ ਅੰਗ੍ਰੇਜ ਅਫਸਰ ਨੇ ਇਨਾਮ ਦੇ ਹਕਦਾਰ ਮਹਾਰਾਜ ਜੰਗ ਸਿੰਘ ਜੀ ਦਾ ਨਾਮ ਐਲਾਨ ਕਰ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਹਿਣ ਤੇ ਇਨਾਮ ਲੈ ਲਿਆ ਅਤੇ ਸਤਿਗੁਰੂ ਜੀ ਨੂੰ ਭੇਟ ਕਰ ਦਿੱਤਾ।

## ਤੇਰੇ ਸੇਵਕ ਕੋ ਭਉ ਕਿਛੁ ਨਾਹੀ ਜਮ ਨਹੀਂ ਆਵੇ ਨੇੜੇ

ਸੰਤ ਸਵਰਨ ਸਿੰਘ ਜੀ ਬਾਠਾਂ ਵਾਲ ਵਾਲਿਆਂ ਨੇ ਦਸਿਆ ਕਿ ਮੈਂ ਇਕ ਦਿਨ ਸਾਈਕਲ ਤੇ ਕੰਮ ਜਾ ਰਿਹਾ ਸੀ। ਦਿੱਲੀ ਸਫਦਰ ਜੰਗ ਹਸਪਤਾਲ ਦੇ ਕੋਲ ਮੈਨੂੰ ਇਕ ਸਿੱਖ ਮਿਲ ਗਿਆ। ਅਸੀਂ ਦੋਵੇਂ ਸਾਈਕਲ ਤੇ ਜਾ ਰਹੇ ਸੀ ਅਤੇ ਬਚਨ ਕਰਦਿਆਂ ਉਹ ਸਿੱਖ ਕਹਿਣ ਲਗਾ ਕਿ ਦਸਾਂ ਗੁਰੂਆਂ ਤੋਂ ਬਾਅਦ ਕੋਈ ਗੁਰੂ ਇਨਸਾਨ ਦੇ ਰੂਪ ਵਿਚ ਨਹੀਂ ਹੋ ਸਕਦਾ।

ਮੈਂ ਕਿਹਾ ਸਰਦਾਰ ਜੀ ਅਸੀਂ ਮਹਾਰਾਜ ਜੰਗ ਸਿੰਘ ਜੀ ਨੂੰ ਹਾਜਰ ਨਾਜਰ ਸਮਝਦੇ ਹਾਂ। ਸਾਨੂੰ ਉਹਨਾਂ ਤੇ ਪੱਕਾ ਵਿਸ਼ਵਾਸ ਹੈ। ਉਹ ਸਿੱਖ ਭੜਕ ਉਠਿਆ ਤੇ ਲਗਾ ਉਲਟੇ ਸਿੱਧੇ ਬੋਲ ਬੋਲਣ। ਮੈਂ ਸੋਚਿਆ ਇਸ ਨੂੰ ਮੈਂ ਹਥਾਂ ਨਾਲ ਸੁਧਾਰ ਦੇਵਾਂ। ਪਰ ਥੋੜਾਂ ਹੋਰ ਅਗੇ ਚਲੇ ਤੇ ਇਨੇ ਨੂੰ ਅਕਾਲ ਪੁਰਖ ਦਾ ਭਾਣਾ ਹੋਇਆ ਕਿ ਇਕ ਟੱਰਕ ਜੋ ਤੇਜ ਰਫਤਾਰ ਨਾਲ ਚਲ ਰਿਹਾ ਸੀ, ਦੋਹਾਂ ਤੇ ਆ ਚੜਿਆ।

ਮੈਨੂੰ ਏਦਾ ਲਗਿਆ ਜਿਵੇਂ ਕਿਸੇ ਨੇ ਸਾਈਕਲ ਸਮੇਤ ਬਾਹੋਂ ਫੜਕੇ

ਸੜਕ ਤੋਂ ਪਾਸੇ ਜਾ ਧਰਿਆ ਹੈ। ਮੈਨੂੰ ਪੰਜ ਕੁ ਮਿੰਟ ਬਾਅਦ ਜਦੋਂ ਹੋਸ਼ ਆਈ ਤੇ ਵੇਖਿਆ ਕਿ ਉਹ ਸਿੱਖ ਟੱਰਕ ਦੇ ਥਲੇ ਆ ਕੇ ਮਰ ਗਿਆ ਹੈ।

ਮੈਂ ਮਹਾਰਾਜ ਜੰਗ ਸਿੰਘ ਜੀ ਦੇ ਚਰਨਾਂ ਦੇ ਬੇਨਤੀ ਕੀਤੀ ਹੇ ਮਹਾਰਾਜ ਜੰਗ ਸਿੰਘ ਜੀ ਤੂੰ ਧੰਨ ਹੈ ਜਿਸਨੇ ਮੈਨੂੰ ਇਸ ਘਟਨਾਂ ਤੋਂ ਬਚਾ ਲਿਆ ਹੈ। ਮੈਂ ਉਥੋਂ ਵਾਪਸ ਘਰ ਹੀ ਆ ਗਿਆ।

ਮੈਂ ਵੇਖਕੇ ਹੈਰਾਨ ਹੋਇਆ ਕਿ ਮਹਾਰਾਜ ਜੰਗ ਸਿੰਘ ਜੀ ਪਹਿਲਾਂ ਹੀ ਸਾਡੇ ਘਰ ਬਰਾਜਮਾਨ ਹਨ। ਮੈਂ ਚਰਨਾਂ ਤੇ ਸਿਰ ਰਖਕੇ ਮੱਥਾ ਟੇਕਿਆ ਤੇ ਕੋਲ ਹੀ ਬੈਠ ਗਿਆ। ਤੇ ਗਰੀਬ ਨਿਵਾਜ ਨੇ ਮੈਨੂੰ ਪੁੱਛਿਆ ਸੁਣਾ ਭਾਈ ਕਿੱਤੇ ਸੱਟ ਤੇ ਨਹੀਂ ਲੱਗੀ। ਇਹ ਬਚਨ ਸੁਣਕੇ ਮੇਰੀਆਂ ਭੁਬਾਂ ਨਿਕਲ ਗਈਆਂ। ਮੇਰੀ ਪਿੱਠ ਤੇ ਹੱਥ ਫੇਰਕੇ ਕਿਹਾ ਭਾਈ ਜਿਹੜੇ ਗੁਰੂ ਤੇ ਭਰੋਸਾ ਰੱਖਦੇ ਹਨ ਉਹਨਾਂ ਨੂੰ ਗੁਰੂ ਬਲਦੀ ਅੱਗ ਚੋਂ ਵੀ ਰੱਖ ਲੈਂਦਾ ਹੈ। ਮਾਤ ਲੋਕ ਤਾਂ ਕੀ ਅਸੀਂ ਸਿੱਖ ਦੇ ਦਰਗਾਹ ਦੇ ਵੀ ਜਾਮਨ ਹਾਂ। ਸਾਡੇ ਸਿੱਖ ਕੋਲੋਂ ਧਰਮਰਾਜ ਵੀ ਲੇਖਾ ਨਹੀਂ ਮੰਗ ਸਕਦਾ।

## ਸਰਦਾਰ ਨਰੈਣ ਸਿੰਘ ਜੀ

ਪਿੰਡ ਗੱਦੋ ਡੋਬ ਦਾ ਸਰਦਾਰ ਨਰੈਣ ਸਿੰਘ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੋਹਰਿਆਂ ਵਿਚੋਂ ਰਿਸ਼ਤੇਦਾਰ ਸੀ।ਉਹ ਮਹਾਰਾਜ ਜੰਗ ਸਿੰਘ ਦੇ ਦਰਸ਼ਨ ਕਰਨ ਲਈ ਰੁਪਾਣੇ ਆਇਆ। ਕਾਫੀ ਚਿਰ ਰੁਪਾਣੇ ਹੀ ਰਿਹਾ। ਕੁਝ ਦਿਨਾਂ ਬਾਅਦ ਬਿਮਾਰ ਹੋ ਗਿਆ ਤੇ ਇਕ ਦਿਨ ਅਕਾਲ ਚਲਾਣਾ ਕਰ ਗਿਆ। ਉਸਦੇ ਘਰ ਵਾਲਿਆਂ ਨੂੰ ਉਸ ਦੀ ਪਰਵਾਹ ਨਹੀਂ ਸੀ। ਤੇ ਸਿੱਖਾਂ ਨੇ ਸਸਕਾਰ ਕਰਨ ਦਾ ਮਨ ਬਣਾ ਲਿਆ। ਮਹਾਰਾਜ ਬਾਹਰੋਂ ਵਿਚਰਦੇ ਏਧਰ ਆਏ ਤਾਂ ਪਤਾ ਲਗਾ ਕਿ ਭਾਈ ਨਰੈਣ ਸਿੰਘ ਚੜ੍ਹਾਈ ਕਰ ਗਿਆ ਹੈ।

ਮਹਾਰਾਜ ਜੀ ਉਸ ਕੋਲ ਆਏ ਤੇ ਉਸ ਨੂੰ ਧੋਣ ਤੋਂ ਪਕੜ ਕੇ ਸਿੱਧਾ ਬਿਠਾ ਦਿੱਤਾ ਤੇ ਕਿਹਾ ਭਾਈ ਇੱਥੇ ਕਿਉਂ ਮਰਦਾ ਹੈਂ। ਆਪਣੇ ਘਰ ਜਾ ਤੇ ਫੇਰ ਪ੍ਰਾਣ ਛਡੀਂ। ਸਾਨੂੰ ਤੇ ਵਡਿਆਂ ਤੋਂ ਅਗੇ ਹੀ ਬੜਾ ਡਰ ਲਗਦਾ

ਹੈ। ਵਡਿਆਂ ਤੋਂ ਭਾਵ ਉਹਨਾਂ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਤੇ ਭਾਈ ਨਰੈਣ ਸਿੰਘ ਨੌਂ ਬਰਨੌਂ ਹੋ ਗਿਆ ਤੇ ਮਹਾਰਾਜ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਅਤੇ ਖੁਸ਼ੀਆਂ ਲੈ ਕੇ ਘਰ ਚਲਾ ਗਿਆ ਅਤੇ ਕਾਫੀ ਸਮੇ ਪਿਛੋਂ ਉਹ ਸਵਰਗਪੁਰੀ ਸਿਧਾਰ ਗਿਆ।

ਐਸੀ ਅਨੇਕਾਂ ਸਚੀਆਂ ਸਾਖੀਆਂ ਹਨ ਜੇਹੜੀਆਂ ਉਹਨਾਂ ਦੇ ਮਹਾਨ ਤਪੋ ਬਲ ਨੂੰ ਉਜਾਗਰ ਕਰਦੀਆਂ ਹਨ। ਜੋ ਬਚਨ ਇਕ ਵਾਰ ਮੂੰਹ ਚੋਂ ਨਿਕਲ ਜਾਂਦਾ ਉਹ ਸੱਤ ਹੋ ਜਾਂਦਾ।

## ਪਿੰਡ ਰੁਪਾਣੇ ਦੀ ਸਾਖੀ

ਭਾਈ ਹਰਨਾਮ ਸਿੰਘ ਮਸਤਾਨਾ ਜੀ ਨੇ ਦਸਿਆ ਕਿ ਮਹਾਰਾਜ ਜੰਗ ਸਿੰਘ ਜੀ ਨੇ ਸਾਨੂੰ ਦਸ ਬਾਰਾਂ ਸਿੱਖਾਂ ਨੂੰ ਕਿਹਾ ਜਾਓ ਭਾਈ ਗੱਡਾ ਜੋੜਕੇ ਲੈ ਜਾਉ ਤੇ ਖੇਤ ਵਿਚੋਂ ਬੇਰੀ ਲੱਦ ਕੇ ਲੈ ਆਓ। ਅਸੀਂ ਗੱਡਾ ਜੋੜਕੇ ਚਲੇ ਗਏ। ਅਸੀਂ ਵਿਉਂਤ ਬਣਾਕੇ ਗੱਡਾ ਬੇਰੀ ਦੇ ਮੁੱਡ ਤੇ ਮੂਧਾ ਮਾਰ ਦਿੱਤਾ। ਰੱਸੇ ਨਾਲ ਜੋਰ ਲਾ ਕੇ ਬਨ੍ਹ ਲਿਆ। ਅਸੀਂ ਬੜਾ ਜੋਰ ਲਾਇਆ ਪਰ ਸਾਡੇ ਕੋਲੋਂ ਗੱਡਾ ਸਿਧਾ ਨਾ ਹੋਇਆ।

ਅਸੀਂ ਥੱਕ ਕੇ ਘਰ ਵਲ ਤੁਰ ਪਏ ਕਿ ਚਲਕੇ ਪਰਸ਼ਾਦਾ ਛੱਕਕੇ ਆਈਏ ਨਾਲ ਬੰਦੇ ਹੋਰ ਇੱਕਠੇ ਕਰ ਕੇ ਲੈ ਆਈਏ। ਅਗੋਂ ਮਹਾਰਾਜ ਜੀ ਤੇ ਇਕ ਸਿੱਖ ਜਲ ਦਾ ਗੜਵਾ ਲੈ ਕੇ ਰਾਹ ਵਿਚ ਮਿਲ ਪਏ। ਮਹਾਰਾਜ ਜੀ ਹੱਸ ਕੇ ਕਿਹਾ ਕਿ ਤੁਸੀਂ ਭਾਈ ਮੁੜੇ ਆਉਂਦੇ ਹੋ। ਅਸੀਂ ਆਖਿਆ ਜੀ ਸਾਨੂੰ ਭੁੱਖ ਪਿਆਸ ਲਗੀ ਹੋਈ ਸੀ ਤੇ ਨਾਲੇ ਬੰਦੇ ਵੀ ਥੋੜੇ ਹਨ।

ਸਾਨੂੰ ਉਹਨਾਂ ਨੇ ਜਲ ਛਕਾਇਆ ਤੇ ਕਿਹਾ ਚਲੋ ਭਾਈ ਮੁੜ ਚਲੋ ਆਪਾਂ ਲਦ ਲਿਆਵਾਂਗੇ। ਅਸੀਂ ਉਥੋਂ ਮੁੜਕੇ ਉਸ ਬੇਰੀ ਦੇ ਮੁੱਢ ਕੋਲ ਹੀ ਚਲੇ ਗਏ।

ਮਹਾਰਾਜ ਜੀ ਨੇ ਮੋਡੇ ਤੇ ਚਾਦਰ ਰੱਖ ਕੇ ਆਖਿਆ ਕਿ ਭਾਈ ਅਸੀਂ ਜਦੋਂ ਮੋਡਾ ਲਾਇਆ ਤੇ ਹੂੰ ਆਖਿਆ ਸਾਰੇ ਜਣੇ ਜੋਰ ਲਾਇਓ।

ਜਦੋਂ ਮਹਾਰਾਜ ਜੀ ਨੇ ਹੂੰ ਕੀਤਾ ਤਾਂ ਗੱਡਾ ਉਸੇ ਵਕਤ ਸਿੱਧਾ ਹੋ ਗਿਆ। ਅਤੇ ਸਾਡਾ ਕੋਈ ਜੋਰ ਵੀ ਨ ਲਗਿਆ। ਸਾਨੂੰ ਕੋਈ ਪਤਾ ਨਹੀਂ ਲਗਿਆ ਕਿ ਗੱਡਾ ਕਿਵੇਂ ਸਿੱਧਾ ਹੋ ਗਿਆ।

ਮਹਾਰਾਜ ਜੀ ਨੇ ਕਿਹਾ ਭਾਈ ਪਹਿਲੇ ਤੁਸੀਂ ਸਾਰਿਆਂ ਨੇ ਕਠਿਆਂ ਜੋਰ ਨਹੀਂ ਸੀ ਲਾਇਆ। ਹੁਣ ਇੱਕਠਾ ਜੋਰ ਲਾਇਆ ਹੈ ਤੇ ਦੇਖੋ ਗੱਡਾ ਸਿੱਧਾ ਹੋ ਗਿਆ ਹੈ। ਮਸਤਾਨਾ ਹਰਨਾਮ ਸਿੰਘ ਪੜਨ ਲਗ ਪਿਆ ਤੂੰ ਜਾਣੇ ਮਹਾਰਾਜ ਤੇਰੀਆਂ ਤੂੰ ਜਾਣੇ।

ਗੱਡਾ ਜੋੜਿਆ ਤੇ ਪਿੰਡ ਆ ਗਏ। ਮਹਾਰਾਜ ਜੀ ਨੇ ਸਾਰਿਆਂ ਨੂੰ ਆਪ ਲੰਗਰ ਛਕਾ ਕੇ ਨਿਹਾਲ ਕਰ ਦਿੱਤਾ। ਤੇ ਸਾਰੇ ਮੱਥਾ ਟੇਕ ਕੇ ਆਪਣੇ ਆਪਣੇ ਘਰੀ ਚਲੇ ਗਏ।

## ਘੋਗੜ ਸਰ ਗੁਰਦਵਾਰੇ ਦਾ ਇਸ਼ਨਾਨ

ਸੰਤ ਨਾਰਾਇਣ ਸਿੰਘ ਜੀ ਪਿੰਡ ਬਪੀਆਣਾ ਵਾਲੇ ਟੀ.ਬੀ. ਦੀ ਬਿਮਾਰੀ ਨਾਲ ਬਹੁਤ ਪ੍ਰੇਸ਼ਾਨ ਸਨ। ਵੈਦਗੀ ਇਲਾਜ ਡਾਕਟਰੀ ਇਲਾਜ ਬੜਾ ਕਰਾਇਆ ਪਰ ਕੋਈ ਫਾਇਦਾ ਨਾ ਹੋਇਆ। ਦਿਲ ਨੇ ਮੰਨਿਆ ਕਿ ਅਪਾਂ ਹੁਣ ਘਰੋਂ ਨਿਕਲ ਚਲੋ। ਹੁਣ ਇਲਾਜ ਨਹੀਂ ਹੁੰਦਾ।

ਤਾਂ ਮਹਾਰਾਜ ਜੀ ਦੀ ਕਿਰਪਾ ਹੋਈ ਪਿੰਡ ਲਲੂ ਆਲੇ ਤੋਂ ਸੰਤ ਖੜਕ ਸਿੰਘ ਜੀ ਬਪੀਆਣੇ ਅਗੇ ਫਤਿਹ ਬੁਲਾ ਕੇ ਨਾਰਾਇਣ ਸਿੰਘ ਨੂੰ ਕਿਹਾ ਚਲ ਆਪਾਂ ਮਹਾਰਾਜ ਜੀ ਦੇ ਦਰਸ਼ਨ ਕਰ ਆਈਏ। ਤਾਂ ਨਾਰਾਇਣ ਸਿੰਘ ਪਹਿਲਾਂ ਹੀ ਘਰੋਂ ਜਾਣ ਨੂੰ ਤਿਆਰ ਸੀ। ਤਾਂ ਦੋਵੇਂ ਜਣੇ ਮਹਾਰਾਜ ਜੀ ਦੇ ਦਰਸ਼ਨ ਕਰਨ ਲਈ ਰੁਪਾਣੇ ਪਹੁੰਚ ਗਏ। ਜੋ ਮੁਕਤਸਰ ਤੋਂ ਤਿੰਨ ਮੀਲ ਦੱਖਣ ਦੀ ਤਰਫ ਹੈ।

ਸੰਤ ਨਾਰਾਇਣ ਸਿੰਘ, ਸੰਤ ਖੜਕ ਸਿੰਘ ਦੋਵੇਂ ਮਹਾਰਾਜ ਜੀ ਦੀ ਚਰਨੀ ਆ ਲਗੇ। ਅਗੋਂ ਸਤਿਗੁਰਾਂ ਬਚਨ ਕੀਤਾ ਭਾਈ ਸਿੰਘੋਂ ਰਾਜੀ ਖੁਸ਼ੀ ਹੋ। ਜਲ ਪਾਣੀ ਛਕਾਇਆ, ਐਨੇ ਨੂੰ ਪ੍ਰਸ਼ਾਦਾ ਤਿਆਰ ਹੋ ਗਿਆ

ਤਾਂ ਮਹਾਰਾਜ ਜੀ ਹੁਕਮ ਕੀਤਾ ਜਾਉ ਭਾਈ ਘੋਗੜਸਰ ਗੁਰਦੁਆਰੇ ਜਾ ਕੇ ਇਸ਼ਨਾਨ ਕਰ ਆਉ।

ਅਸੀਂ ਦੋਨਾਂ ਨੇ ਗੁਰਦੁਆਰੇ ਸਰੋਵਰ ਵਿਚ ਖੁਬ ਟੁਬੀਆ ਲਾਈਆਂ। ਕਾਫੀ ਦੇਰ ਇਸ਼ਨਾਨ ਕੀਤਾ। ਬਾਹਰ ਨਿਕਲਦਿਆਂ ਸਾਰ ਹੀ ਸਰੀਰ ਸੁਵਰਨ ਵਰਗਾ ਹੋ ਗਿਆ। ਤੇ ਅਸੀਂ ਆਕੇ ਮਹਾਰਾਜ ਨੂੰ ਸਾਰੀ ਵਿਥਿਆ ਸੁਣਾਈ।

ਮਹਾਰਾਜ ਜੀ ਨੇ ਆਪ ਸਾਨੂੰ ਲੰਗਰ ਛਕਾਇਆ। ਥਾਲੀਆਂ ਵਿੱਚ ਬੁੱਕ ਬੁੱਕ ਸ਼ਕੱਰ ਪਾਕੇ ਉਤੇ ਘਿਉ ਵਾ ਵਾ ਪਾ ਦਿਤਾ। ਸੰਤ ਨਾਰਾਇਣ ਸਿੰਘ ਕਹਿਣ ਲਗੇ ਗਰੀਬ ਨਿਵਾਜ ਜੀ ਤੁਹਾਡੀ ਅਜ ਹੀ ਮਾਰਨ ਦੀ ਸਲਾਹ ਹੈ। ਤਾਂ ਮਹਾਰਾਜ ਜੀ ਨੇ ਹਸ ਕੇ ਬਚਨ ਕਰਦਿਆਂ ਕਿਹਾ, ਭਾਈ ਹੁਣ ਤੂੰ ਨਹੀਂ ਮਰਦਾ।

## ਮਾਘੀ ਦਾ ਮੇਲਾ

ਸਰਦਾਰ ਸੁਖਦੇਵ ਸਿੰਘ ਜੰਡ ਵਾਲੇ ਨੇ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਇਕ ਵਾਰੀ ਮੈਂ ਮਾਘੀ ਦੇ ਮੇਲੇ ਤੇ ਮੁਕਤਸਰ ਗਿਆ। ਸਾਰਾ ਦਿਨ ਮੇਲਾ ਦੇਖਕੇ ਰਾਤ ਨੂੰ ਰੁਪਾਣੇ ਪਿੰਡ ਮਹਾਰਾਜ ਜੀ ਕੋਲ ਆ ਗਿਆ। ਰਾਤ ਨੂੰ ਮਹਾਰਾਜ ਜੀ ਨੂੰ ਮੱਥਾ ਟੇਕਕੇ ਲੰਗਰ ਛਕਕੇ ਮੈਂ ਸੌਂ ਗਿਆ।

ਅਗਲੇ ਦਿਨ ਸਰਦਾਰ ਬਲਵੰਤ ਸਿੰਘ ਜੀ ਨੂੰ ਨਾਲ ਲੈ ਕੇ ਮੇਲੇ ਜਾਣ ਲਈ ਤਿਆਰ ਹੋ ਗਿਆ। ਅਤੇ ਅਸੀਂ ਮਹਾਰਾਜ ਜੀ ਤੋਂ ਆਗਿਆ ਲੈ ਕੇ ਮੇਲੇ ਵਲ ਤੁਰ ਪਏਅਤੇ ਰਾਹ ਵਿਚ ਸੋਚਣ ਲਗੇ ਕਿ ਅਸਾਂ ਬੜੀ ਭਾਰੀ ਭੁਲ ਕੀਤੀ ਹੈ ਜੋ ਮਹਾਰਾਜ ਜੀ ਨੂੰ ਨਾਲ ਚਲਣ ਲਈ ਨਹੀਂ ਕਿਹਾ। ਫਿਰ ਸੋਚਿਆ ਕਿ ਅੱਛਾ ਹੀ ਕੀਤਾ ਹੈ ਕਿਉਂ ਕਿ ਮਾਹਰਾਜ ਜੀ ਦਾ ਸਰੀਰ ਬਿਰਧ ਹੋਣ ਕਰਕੇ ਸਾਡੇ ਤੋਂ ਮੇਲਾ ਠੀਕ ਤਰਾਂ ਨਹੀਂ ਸੀ ਦੇਖਿਆ ਜਾਣਾ ਅਤੇ ਮੇਲੇ ਵਿਚ ਭੀੜ ਤਾਂ ਅਗੇ ਹੀ ਬਹੁਤ ਹੁੰਦੀ ਹੈ।

ਅਸੀਂ ਅੱਡੇ ਤੋਂ ਬਸ ਫੜਕੇ ਮੁਕਤਸਰ ਮੇਲੇ ਤੇ ਆ ਗਏ। ਪਹਿਲਾਂ

ਅਸੀਂ ਹਮੇਸ਼ਾ ਦੀ ਤਰਾਂ ਮਾਲ ਮੰਡੀ ਵਲ ਹੀ ਗਏ ਅਤੇ ਜਿਥੇ ਘੋੜਿਆਂ ਦੇ ਤਬੇਲੇ ਸਨ ਉਥੇ ਪਹੁੰਚ ਗਏ। ਤਾਂ ਉਥੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਹੱਥ ਵਿੱਚ ਲੰਮਾ ਸਾਰਾ ਖੂੰਡਾ ਫੜੀ ਖੜੇ ਸਨ।

ਅਸੀਂ ਬੜੇ ਹੈਰਾਨ ਹੋਏ ਕਿ ਇਹ ਕੀ ਕੋਤਕ ਹੈ। ਅਸੀਂ ਤਾਂ ਸਤਿਗੁਰਾਂ ਨੂੰ ਹੁਣੇ ਹੁਣ ਘਰ ਛਡਕੇ ਆਏ ਸਾਂ ਅਤੇ ਸਾਨੂੰ ਅੱਡੇ ਤੇ ਆਉਂਦੇ ਸਾਰ ਬਸ ਵੀ ਮਿਲ ਗਈ ਸੀ ਅਤੇ ਇਹ ਸਾਡੇ ਤੋਂ ਪਹਿਲਾਂ ਮੇਲੇ ਵਿੱਚ ਕਿਸ ਤਰਾਂ ਪਹੁੰਚ ਗਏ। ਬੜੀ ਹੈਰਾਨੀ ਵਾਲੀ ਗਲ ਸੀ।

ਖੈਰ ਅਸੀਂ ਦੋਵੇਂ ਜਣੇ ਮਹਾਰਾਜ ਜੀ ਕੋਲ ਪੁਜੇ ਅਤੇ ਚਰਨਾਂ ਤੇ ਮੱਥਾ ਟੇਕਿਆ ਤੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਤੁਸੀਂ ਸਾਥੋਂ ਪਹਿਲਾਂ ਮੇਲੇ ਵਿੱਚ ਕਿਸ ਤਰਾਂ ਆ ਗਏ। ਤੁਸਾਂ ਕੋਈ ਮੇਲੇ ਆਣ ਵਾਸਤੇ ਬਚਨ ਵੀ ਨਹੀਂ ਸੀ ਕੀਤਾ।

ਮਹਾਰਾਜ ਜੀ ਹੱਸ ਪਏ ਤੇ ਕਿਹਾ ਭਾਈ ਸਾਨੂੰ ਜਿਵੇਂ ਚੀਨੀ ਵਾਲਾ ਪਾਤਸ਼ਾਹ ਲੈ ਆਇਆ ਅਸੀਂ ਆ ਗਏ। ਫੇਰ ਅਸੀਂ ਉਹਨਾਂ ਨਾਲ ਮੇ ਲਾ ਵੇਖਦੇ ਰਹੇ। ਵਾਪਸ ਆਉਣ ਲਗਿਆਂ ਅਸੀਂ ਕਿਹਾ ਆਉ ਵਾਪਸ ਰੁਪਾਣੇ ਚਲੀਏ। ਹਜ਼ੂਰ ਨੇ ਫੁਰਮਾਇਆ ਤੁਸੀਂ ਚਲੋ ਅਸੀਂ ਆਪੇ ਹੀ ਆ ਜਾਵਾਂਗੇ। ਅਸੀਂ ਮੇਲੇ ਵਿਚੋਂ ਰਵਾਂ ਰਵੀ ਰੁਪਾਣੇ ਘਰ ਆ ਗਏ ਤੇ ਸਾਡੇ ਘਰ ਆਉਣ ਤੋਂ ਪਹਿਲਾਂ ਮਹਾਰਾਜ ਜੀ ਘਰ ਮੰਜੇ ਤੇ ਬੈਠੇ ਹੋਏ ਸਨ।

ਅਸੀਂ ਦੋਵੇਂ ਜਣੇ ਸਿਧੇ ਚਰਣਾਂ ਵਿਚ ਜਾ ਢੱਠੇ ਅਤੇ ਆਪਣੀ ਭੁਲ ਦੀ ਮਾਫੀ ਮੰਗੀ ਤੇ ਮਹਾਰਾਜ ਜੀ ਦੀਆਂ ਖੁਸ਼ੀਆਂ ਲਈਆਂ।

## ਪਿੰਡ ਬਪੀਆਨਾ ਜਿਲਾ ਬਠਿੰਠਾ ਸੰਤ ਬਖਸ਼ੀਸ਼ ਸਿੰਘ ਜੀ ਤੇ ਮਹਾਰਾਜ ਜੰਗ ਸਿੰਘ ਜੀ ਦੀ ਕਿਰਪਾ

ਸੰਤ ਬਖਸ਼ੀਸ਼ ਸਿੰਘ ਜੀ ਨੇ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਇਕ ਦਿਨ ਮੈਨੂੰ ਰਾਤ ਨੂੰ ਘਰ ਤੋਂ ਬਾਹਰ

ਖੇਤ ਵਲ ਜਾਂਦਿਆਂ ਕਿਸੇ ਲੰਮੇ ਸ਼ਰੀਰ ਤੇ ਸਫੈਦ ਬਸਤਰ ਵਾਲੇ ਮਹਾਂਪੁਰਖ ਦੇ ਦਰਸ਼ਨ ਹੋਏ। ਪਰ ਮਨ ਨੂੰ ਕੁਛ ਪ੍ਰਤੀਤ ਨ ਹੋਈ। ਕੁਛ ਦਿਨਾ ਬਾਦ ਮੈਂ ਫਿਰ ਰਾਤ ਨੂੰ ਦਸ ਕੁ ਵਜੇ ਘਰ ਤੋਂ ਬਾਹਰ ਨਿਕਲ ਕੇ ਨਿਮ ਦੇ ਪੇੜ ਕੋਲ ਖਲੋ ਗਿਆ ਤੇ ਫੇਰ ਉਸੇ ਸਰੂਪ ਵਿੱਚ ਦਰਸ਼ਨ ਹੋਏ।

ਥੋੜ੍ਹੀ ਵਿਥ ਤੋਂ ਪਛਾਣ ਕੇ ਮੈਂ ਚਰਣ ਪਕੜ ਲਏ। ਮੈਨੂੰ ਮਹਾਰਾਜ ਜੀ ਨੇ ਪੁਛਿਆ ਕਿਉਂ ਬਾਈ ਕਦੀ ਬਾਹਰ ਵਾਲੇ ਵਡਿਆਂ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਦੇ ਦਰਸ਼ਨ ਹੋਏ ਨੇ। ਮੈਨੂੰ ਪਹਿਲੀ ਝਲਕ ਯਾਦ ਆ ਗਈ ਤੇ ਪਛਤਾਵਾ ਕੀਤਾ ਕਿ ਮੈਂ ਪਹਿਲੀ ਵਾਰੀ ਚਰਨ ਪਕੜ ਕੇ ਕਿਉਂ ਨਾ ਆਸ਼ੀਰਵਾਦ ਲਈ। ਉਸ ਦਿਨ ਤੋਂ ਬਾਅਦ ਮੈਂ ਜਦੋਂ ਵੀ ਮਨ ਵਿਚ ਯਾਦ ਕਰਕੇ ਦਰਸ਼ਨ ਦੀ ਸਿਕ ਲਗਾਈ ਉਸੇ ਸਮੇਂ ਦਰਸ਼ਨ ਹੋ ਜਾਂਦੇ ਹਨ। ਮਹਾਰਾਜ ਨੂੰ ਜਿਸ ਮਾਤਾ ਸਾਹਿਬ ਕੌਰ ਨੇ ਪਾਲਿਆ ਉਹ ਮੇਰੀ ਸਕੀ ਮਾਸੀ ਸੀ।

ਮੈਂ ਇਕ ਦਿਨ ਅਰਜ ਕੀਤੀ ਪਾਤਸ਼ਾਹ ਜੀਉ ਮੇਰੀ ਧਰਮ ਪਤਨੀ ਦੀ ਉਮਰ ਖਤਮ ਹੋ ਗਈ ਹੈ ਅਤੇ ਹੁਣ ਇਸਦੇ ਸ੍ਵਾਸ ਵੀ ਨਹੀਂ ਚਲਦੇ ਤੇ ਕਿਰਪਾ ਕਰੋ ਅਜੇ ਕੁਝ ਸਮਾਂ ਹੋਰ ਜੀ ਲਵੇ ਤੇ ਮੈਨੂੰ ਆਖਿਆ ਹੁਣ ਇਸਦਾ ਇਥੇ ਕੀ ਕੰਮ ਹੈ। ਇਸ ਨੂੰ ਸਵਰਗ ਪੁਰੀ ਵਿਚ ਜਾਣ ਦਿਉ। ਤੇ ਮੈਂ ਹੱਥ ਜੋੜਕੇ ਅਰਜ ਕੀਤੀ ਪਾਤਸ਼ਾਹ ਕਿਰਪਾ ਕਰੋ ਜਸਵੰਤ ਕੌਰ ਤੇ ਅਜੇ ਬਹੁਤ ਕੰਮ ਇਸ ਦੇ ਜੁੰਮੇ ਹਨ। ਪਾਤਸ਼ਾਹ ਨੇ ਕਿਹਾ ਭਾਈ ਅਖੰਡ ਪਾਠ ਕਰਵਾਉ ਤੇ ਠੀਕ ਹੋ ਜਾਵੇਗੀ। ਤੇ ਮੈਂ ਕਿਹਾ ਕਿ ਫਿਰ ਤੁਸੀਂ ਅਖੰਡ ਪਾਠ ਦੀ ਅਰਦਾਸ ਆਪ ਹੀ ਕਰੋ।

ਅਖੰਡ ਪਾਠ ਦਾ ਆਰੰਭ ਹੋ ਗਿਆ ਤੇ ਜਸਵੰਤ ਕੌਰ ਰਾਜੀ ਹੋ ਗਈ। ਪਾਠ ਦਾ ਭੋਗ ਪਾ ਕੇ ਅਰਦਾਸ ਮਹਾਰਾਜ ਜੀ ਨੇ ਆਪ ਹੀ ਕੀਤੀ। ਤੇ ਫਿਰ ਅਜ ਤਕ ਜਸਵੰਤ ਕੌਰ ਨੂੰ ਕੋਈ ਤਕਲੀਫ ਨਹੀਂ ਹੋਈ।

# ਬੀਬੀ ਬਸੰਤ ਕੌਰ ਜੀ (ਕਾਕੀ) ਪਿੰਡ ਫਫੜੇ

ਮਾਹਰਾਜ ਜੰਗ ਸਿੰਘ ਜੀ ਦੇ ਦੇਹ ਦਾ ਉਹਲਾ ਕਰਨ ਤੋਂ ਕੁਛ ਸਮੇ ਪਿਛੋਂ ਦੀ ਗੱਲ ਹੈ ਮੈਂ ਸਵੇਰੇ ਚਾਰ ਵਜੇ ਹੀ ਤੜਕੇ ਸਟੇਸ਼ਨ ਤੇ ਆ ਗਈ ਤੇ ਰੇਲ ਗਡੀ ਲੇਟ ਸੀ। ਇਸ ਤਰਾਂ ਮਸਿਆ ਤੇ ਸਾਧ ਸੰਗਤ ਦੇ ਦਰਸ਼ਨ ਕਰਨ ਤੋਂ ਲੇਟ ਹੋ ਜਾਇਆ ਕਰਾਂ ਤੇ ਜਦੋਂ ਤਕ ਮੈਂ ਕੋਟ ਧਰਮੂ ਮਹਾਰਾਜ ਜੀ ਦੇ ਡੇਰੇ ਪੁਜਾਂ ਤਦ ਤਕ ਪਾਠ ਦਾ ਭੋਗ ਅਤੇ ਅਰਦਾਸ ਵੀ ਹੋ ਜਾਇਆ ਕਰੇ। ਇਸ ਤਰਾਂ ਕਈ ਮਸਿਆ ਨਿਕਲ ਗਈਆਂ।

ਇਕ ਵਾਰੀ ਮੈਨੂੰ ਮਹਾਰਾਜ ਜੰਗ ਸਿੰਘ ਜੀ ਦੇ ਸੁਪਨੇ ਵਿਚ ਦਰਸ਼ਨ ਹੋਏ ਤੇ ਉਹਨਾਂ ਮੈਨੂੰ ਹੁਕਮ ਕੀਤਾ ਬੀਬੀ ਤੂੰ ਇਕ ਦਿਨ ਪਹਿਲਾਂ ਸ਼ਾਮ ਤਕ ਆ ਜਾਇਆ ਕਰ। ਤੇ ਰਾਤ ਦਾ ਦੀਵਾਨ ਸੁਣਿਆ ਕਰ ਤਾਂ ਹੀ ਮਸਿਆ ਦਾ ਫਲ ਮਿਲਦਾ ਹੈ ਤੇ ਇਕ ਹੁਕਮ ਹੋਰ ਕੀਤਾ ਬੀਬੀ ਲੁਧਿਆਣੇ ਸ਼ਹੀਦਾਂ ਦਾ ਮੇਲਾ ਹੈ ਤੇ ਤੂੰ ਤਿਨ ਤਾਰੀਖ ਨੂੰ ਮੇਲੇ ਤੇ ਆ ਜਾਵੀਂ ਤੇ ਮੈਂ ਅਰਜ ਕੀਤੀ ਮਹਾਰਾਜ ਮੈਨੂੰ ਤੇ ਮੇਲੇ ਵਾਲੀ ਜਗ੍ਹਾ ਦਾ ਪਤਾ ਨਹੀਂ। ਤਾਂ ਹੁਕਮ ਹੋਇਆ ਕਿ ਤੂੰ ਆ ਜਾਵੀ ਅਸੀਂ ਆਪ ਹੀ ਉਥੇ ਸਟੇਸ਼ਨ ਦੀਆਂ ਪੌੜੀਆਂ ਤੇ ਖੜੇ ਮਿਲਾਂਗੇ ਤੇ ਰਸਤਾ ਦਸ ਦਿਆਂਗੇ। ਮੈਂ ਮਹਾਰਾਜ ਜੀ ਦੇ ਹੁਕਮ ਅਨੁਸਾਰ ਕੋਟ ਧਰਮੂ ਮਸਿਆ ਦੇ ਸ਼ਨਾਨ ਵਾਸਤੇ ਇਕ ਦਿਨ ਪਹਿਲੋਂ ਜਾਣ ਲਗ ਪਈ ਤੇ ਮੇਲੇ ਦੀ ਤਾਰੀਖ ਮੁਤਾਬਕ ਮੈਂ ਲੁਧਿਆਣੇ ਸਟੇਸ਼ਨ ਤੇ ਪਹੁੰਚ ਗਈ। ਜਥੇਦਾਰ ਪਰੀਤਮ ਸਿੰਘ ਜੀ ਫਲੇੜੇ ਵਾਲੇ ਵੀ ਉਥੇ ਸਟੇਸ਼ਨ ਤੇ ਮਿਲ ਗਏ।

ਉਥੇ ਸਟੇਸ਼ਨ ਤੇ ਸਾਨੂੰ ਇਕ ਸਿੱਖ ਦੇ ਦਰਸ਼ਨ ਹੋਏ ਤੇ ਮੈਂ ਜਥੇਦਾਰ ਨੂੰ ਵਿਥਿਆ ਦਸੀ ਤੇ ਜਥੇਦਾਰ ਜੀ ਨੇ ਕਿਹਾ ਮਹਾਰਾਜ ਜੀ ਕੋਈ ਇਹੋ ਜਿਹੇ ਸਰੀਰ ਵਰਗੇ ਥੋੜੇ ਸਨ। ਪਰ ਅਸੀਂ ਉਸ ਦੇ ਨਾਲ ਨਾਲ ਤੁਰ ਪਏ ਤੇ ਜਦੋਂ ਮੇਲੇ ਦਾ ਸਥਾਨ ਆ ਗਿਆ ਤੇ ਉਸ ਸਿੱਖ ਨੇ ਸਾਨੂੰ ਇਸ਼ਾਰਾ ਕੀਤਾ ਕਿ ਲਉ ਹੁਣ ਪਹੁੰਚ ਜਾਓ ਤੇ ਆਪ ਸਾਡੇ ਪਿਛੇ ਵਲ ਹੋ ਗਿਆ। ਜਦੋਂ ਮੈਂ ਪਰਤ ਕੇ ਵੇਖਿਆ ਤੇ ਪਿਛੇ ਕੋਈ ਵੀ ਨਹੀਂ ਸੀ।

ਅਸੀਂ ਮੇਲੇ ਤੇ ਕਥਾ ਕੀਰਤਨ ਤੇ ਰਾਗ ਸੁਣਕੇ ਬਹੁਤ ਆਨੰਦਿਤ ਹੋਏ ਮਾਨੋ ਰਾਗ ਰਤਨ ਪ੍ਰਵਾਰ ਪਰੀਆਂ ਸ਼ਬਦ ਗਾਵਣ ਆਈਆਂ। ਉਸ

ਨਜਾਰੇ ਦਾ ਵਰਣਨ ਕਰਨਾ ਵੀ ਬਹੁਤ ਔਖਾ ਹੈ। ਜਿਸ ਨੇ ਵੇਖਿਆ ਸੁਣਿਆ ਉਹੋ ਹੀ ਜਾਣਦਾ ਹੈ।

## ਇਹ ਸਾਖੀ ਸੰਤ ਮੇਲਾ ਸਿੰਘ ਜੀ ਜੋ ਅਜ ਕਲ ਲੰਗਰ ਦੀ ਸੇਵਾ ਕਰਦੇ ਹਨ ਉਹਨਾਂ ਨੇ ਲਿਖਵਾਈ

ਕਰਨਪੁਰੇ ਮਸਤਾਨਾ ਗੁਰਦਿਆਲ ਸਿੰਘ ਜੀ ਦੇ ਵਡੇ ਭਰਾ ਦੀ ਲੜਕੀ ਦੀ ਸ਼ਾਦੀ ਸੀ। ਮਹਾਰਾਜ ਜੰਗ ਸਿੰਘ ਜੀ ਕੋਟ ਧਰਮੂ ਸਨ ਤੇ ਵਿਆਹ ਤੇ ਜਾਣ ਵਾਸਤੇ ਮੈਨੂੰ ਕਿਹਾ ਕਿ ਤੂੰ ਮੇਰੇ ਨਾਲ ਚਲ। ਮੈਂ ਕਿਹਾ ਮਹਾਰਜ ਜੀ ਮੇਰੇ ਪਿਤਾ ਕਰਮ ਸਿੰਘ ਜੀ ਬਿਮਾਰ ਹਨ ਤੇ ਮਹਾਰਾਜ ਜੀ ਨੇ ਹੁਕਮ ਕੀਤਾ ਭਾਈ ਘਿਉ ਲਿਆ ਆਪਾ ਦੇਗ ਕਰ ਦਿੰਦੇ ਹਾਂ ਤੇ ਤੇਰੇ ਪਿਤਾ ਜੀ ਠੀਕ ਹੋ ਜਾਣਗੇ। ਮੈਂ ਘਰੋਂ ਘਿਉ ਲਿਆਂਦਾ ਤੇ ਮਸਤਾਨਾ ਗੁਰਦਿਆਲ ਸਿੰਘ ਜੀ ਨੇ ਦੇਗ ਤਿਆਰ ਕੀਤੀ। ਦੇਗ ਬਹੁਤ ਅਛੀ ਬਣੀ ਤੇ ਮਹਾਰਾਜ ਨੇ ਅਰਦਾਸ ਕਰਕੇ ਦੇਗ ਵਰਤਾ ਦਿੱਤੀ।

ਫਿਰ ਧਰਮੂ ਕੋਟ ਤੋਂ ਕਰਨ ਪੁਰੇ ਵਿਆਹ ਲਈ ਚਲ ਪਏ। ਰਸਤੇ ਵਿੱਚ ਸਰਸੇ ਵਾਲੇ ਭਗਤ ਸਿੰਘ ਦੇ ਘਰ ਚਰਨ ਪਾਕੇ ਕਰਨਪੁਰੇ ਪਹੁੰਚ ਗਏ। ਦੂਸਰੇ ਦਿਨ ਮਹਾਰਾਜ ਜੀ ਹੁਕਮ ਕੀਤਾ ਆਉ ਭਾਈ ਅਜ ਸੰਤ ਸਈ ਰਾਮ ਦੇ ਦਰਸ਼ਨ ਕਰ ਆਈਏ। ਮਹਾਰਾਜ ਜੀ ਦੇ ਹੁਕਮ ਅਨੁਸਾਰ ਉਸੇ ਵੇਲੇ ਇਕ ਊਠ ਵਾਲੀ ਰੇਹੜੀ ਲਿਆਂਦੀ ਤੇ ਉਸਤੇ ਬੈਠ ਕੇ ਪੰਦਰਾਂ ਸੰਗਤਾਂ ਦੇ ਬੰਦਿਆਂ ਨਾਲ ਰੋਹੀ ਵਿਚ ਪਹੁੰਚ ਗਏ। ਜਿਥੇ ਸੰਤ ਰਹਿੰਦੇ ਸਨ।

ਸੰਤ ਸਈ ਰਾਮ ਦੇ ਸੰਗਤ ਨੇ ਦਰਸ਼ਨ ਕੀਤੇ ਪਰ ਸਈ ਰਾਮ ਦੇ ਰੰਗ ਵਿੱਚ ਕੋਈ ਫਰਕ ਨਹੀਂ ਪਿਆ। ਕਿ ਸੰਗਤ ਤੇ ਮਹਾਰਾਜ ਜੀ ਮੇਰੇ ਦਰਸ਼ਨ ਕਰਨ ਲਈ ਆਏ ਹਨ। ਇਹ ਵੇਖਕੇ ਮੇਰੇ ਦਿਲ ਵਿੱਚ ਸ਼ੰਕਾ ਉਤਪਨ ਹੋ ਗਈ ਕਿ ਇਹ ਕਿਹੋ ਜਿਹਾ ਸੰਤ ਹੈ। ਜਿਸ ਦੇ ਦਿਲ ਵਿਖ ਸਿਖਾਂ ਦੇ ਮਹਾਪੁਰਖਾਂ ਨੂੰ ਦੇਖਕੇ ਜਰਾ ਜਿਨੀ ਵੀ ਖੁਸ਼ੀ ਨਹੀਂ

ਹੋਈ। ਉਥੋਂ ਕੁਝ ਦੇਰ ਬਾਦ ਚਲ ਪਏ। ਅਸੀਂ ਅਜੇ ਉਸ ਝਿੜੀ ਦੇ ਵਿਚ ਹੀ ਸਾਂ ਤੇ ਮਹਾਰਾਜ ਜੀ ਨੇ ਆਵਾਜ ਮਾਰੀ ਮੇਲਾ ਸਿੰਘ ਲਿਆ ਵਈ ਪਾਣੀ ਪੀਏ। ਮੈਂ ਗੜਵੇ ਵਿਚੋਂ ਪਾਣੀ ਦਾ ਗਿਲਾਸ ਭਰ ਕੇ ਫੜਾਇਆ। ਪਾਣੀ ਪੀਣ ਤੋਂ ਪਹਿਲਾਂ ਮਹਾਰਾਜ ਜੀ ਨੇ ਕਿਹਾ ਕਿਉਂ ਬਾਈ ਮੇਲਾ ਸਿੰਘ ਕੀਤਾ ਸੰਤਾਂ ਦਾ ਦਰਸ਼ਨ। ਇਹ ਨੇ ਸੰਤ ਜਿਨ੍ਹਾਂ ਨੂੰ ਲਿਆਵਈ ਦੀ ਖੁਸ਼ੀ ਨਹੀਂ ਤੇ ਗਏਆਂ ਦਾ ਗਮ ਨਹੀਂ।

ਇਹ ਬਚਨ ਸੁਣ ਮੇਰੇ ਮਨ ਦੀ ਸਾਰੀ ਸ਼ੰਕਾ ਦੂਰ ਹੋ ਗਈ। ਮੈਂ ਮਨ ਵਿਚ ਮਹਾਰਾਜ ਜੀ ਨੂੰ ਧੰਨ ਸਮਝਿਆ ਕਿ ਤੁਸੀਂ ਅੰਤਰਯਾਮੀ ਹੋ ਮੇਰੇ ਮਨ ਦੀ ਬੁੱਝ ਕੇ ਮੇਰੀ ਸ਼ੰਕਾਂ ਦੂਰ ਕਰ ਦਿਤੀ।

ਜਦੋਂ ਅਸੀਂ ਘਰ ਪਹੁੰਚੇ ਉਥੇ ਮਹਾਰਾਜ ਜੀ ਦਾ ਆਸਨ ਇਕ ਬੈਠਕ ਵਿਚ ਲਗਿਆ ਹੋਇਆ ਸੀ। ਮਹਾਰਾਜ ਜੀ ਦੇ ਪਲੰਗ ਦੇ ਕੋਲ ਇਕ ਮੇਜ ਸੀ ਜਿਸ ਤੇ ਪਾਣੀ ਦਾ ਗੜਵਾ ਤੇ ਗਿਲਾਸ ਰਖਿਆ ਸੀ। ਵਿਆਹ ਦਾ ਕੰਮ ਹੋਣ ਕਰਕੇ ਮਸਤਾਨਾ ਗੁਰਦਿਆਲ ਸਿੰਘ ਨੇ ਦਰਬਾਰਾ ਸਿੰਘ ਕਰਨ ਪੁਰੇ ਵਾਲੇ ਨੂੰ ਕਿਹਾ ਕਿ ਏਥੇ ਮਹਾਰਾਜ ਜੀ ਕੋਲ ਪੈ ਜਾ। ਮੇਲਾ ਸਿੰਘ ਸੋ ਜਾਂਦਾ ਹੈ ਤੇ ਮਹਾਰਾਜ ਜੀ ਨੂੰ ਜਗਾਉਣਾ ਪੈਂਦਾ ਹੈ।

ਫਿਰ ਅਸੀਂ ਦਰੀ ਵਿਛਾ ਕੇ ਤਿੰਨੋਂ ਜਣੇ ਹੀ ਬੈਠ ਕੇ ਬਚਨ ਕਰਦੇ ਪਏ ਸਾਂ। ਏਨੇ ਚਿਰ 'ਚ ਮਹਾਰਾਜ ਜੀ ਨੇ ਆਵਾਜ ਮਾਰੀ ਮੇਲਾ ਸਿੰਘ ਮੈਂ ਝਟ ਜਾਕੇ ਮਹਾਰਾਜ ਜੀ ਦੇ ਚਰਨਾਂ ਵਲ ਖਲੋ ਗਿਆ। ਮਹਾਰਾਜ ਜੀ ਬਿਨਾ ਕੁਝ ਕਹੇ ਹੀ ਬਿਰਾਜ ਗਏ। ਮੈਂ ਕਰੀਬ ਪੰਜ ਮਿੰਟ ਖੜਾ ਰਿਹਾ ਹੋਵਾਂਗਾ, ਮੈਨੂੰ ਪਤਾ ਨਹੀਂ ਲਗਿਆ ਕਿ ਕਿਵੇਂ ਮੈਨੂੰ ਕਿਸੇ ਨੇ ਚੁੱਕ ਕੇ ਕੰਧ ਦੇ ਨਾਲ ਕਰਕੇ ਬਿਠਾ ਦਿਤਾ। ਮੈਂ ਹੈਰਾਨ ਹੋ ਕੇ ਦਰਬਾਰਾ ਸਿੰਘ ਤੇ ਮਸਤਾਨਾ ਗੁਰਦਿਆਲ ਸਿੰਘ ਨੂੰ ਦਸਿਆ ਤੇ ਉਨ੍ਹਾਂ ਕਿਹਾ ਤੂੰ ਸੋ ਗਿਆ ਹੋਵੇਗਾਂ। ਤਾਂ ਮੈਂ ਕਿਹਾ ਮੈਂ ਸੁਤਾ ਪਿਆ ਡਿਗਦਾ ਤੇ ਮੈਨੂੰ ਕਿਤੇ ਸੱਟ ਨਾ ਲਗਦੀ ? ਇਸ ਤ੍ਰਾਂ ਬਚਨ ਕਰਦੇ ਅਸੀਂ ਸੋ ਗਏ।

ਸਵੇਰ ਵੇਲੇ ਮਹਾਰਾਜ ਜੀ ਨੇ ਪਾਣੀ ਲਈ ਕਿਹਾ ਤਾਂ ਮੈਂ ਪਾਣੀ ਦਿਤਾ ਤਾਂ ਮਹਾਰਾਜ ਜੀ ਹਸਣ ਲਗ ਪਏ ਤੇ ਬੋਲੇ ਕਿਉਂ ਭਾਈ ਮੇਜ ਤੇਰੇ ਤੇ ਕਿ ਤੂੰ ਮੇਜ ਉਤੇ। ਇਹ ਕਹਿ ਕੇ ਬਚਨ ਕੀਤਾ ਭਾਈ ਰਾਤ

ਸ਼ਹੀਦ ਸਿੰਘ ਆਏ ਸਨ ਤੇ ਉਹਨਾਂ ਤੈਨੂੰ ਚੁਕ ਕੇ ਕੰਧ ਨਾਲ ਬਿਠਾ ਦਿਤਾ ਤੇ ਆਪ ਦਰਸ਼ਨ ਕਰਕੇ ਚਲੇ ਗਏ।

ਜਦੋਂ ਕਰਨ ਪੁਰੇ ਤੋਂ ਵਾਪਸ ਕੋਟ ਧਰਮੂ ਆਏ ਤੇ ਮੈਂ ਮਹਾਰਾਜ ਜੀ ਨੂੰ ਜਲ ਪਾਣੀ ਛਕਾ ਕੇ ਆਪਣੇ ਘਰ ਗਿਆ ਤੇ ਮੇਰੇ ਪਿਤਾ ਜੀ ਬਿਲਕੁਲ ਠੀਕ ਸਨ ਤੇ ਛਲੀਆਂ ਦੇ ਦਾਣੇ ਕਢ ਰਹੇ ਸਨ। ਇਹ ਵੇਖ ਕੇ ਮੈਂ ਆਪਣੇ ਮਨ ਵਿਚ ਮਹਾਰਾਜ ਜੀ ਦਾ ਧੰਨਵਾਦ ਕੀਤਾ। ਅਤੇ ਇਹਨਾਂ ਨੂੰ ਪੂਰਨ ਮਹਾਂਪੁਰਖ ਸਮਝਕੇ ਨਮਸਕਾਰ ਕੀਤੀ ਤੇ ਕਿਹਾ ਧੰਨ ਮਹਾਰਾਜ ਜੰਗ ਸਿੰਘ ਜੀ ਦੁਖ ਨਿਵਾਰਣ।

## ਜਿਲਾ ਫੀਰੋਜਪੁਰ ਦੇ ਪਿੰਡ ਰੁਪਾਣੇ ਵਿਚ ਹਰੀ ਜਨ ਸੋਹਣੇ ਨੂੰ ਜੀਵਨ ਦਾਣ ਦੀ ਸਾਖੀ ਜਥੇਦਾਰ ਸੁਰੈਣ ਸਿੰਘ ਦੀ ਜੁਬਾਨੀ

ਸ੍ਰੀ ਮਹਾਰਾਜ ਜੰਗ ਸਿੰਘ ਜੀ ਪਿੰਡ ਰੁਪਾਣੇ ਆਪਣੇ ਘਰ ਵਿਚ ਬੈਠੇ ਪਰਿਵਾਰ ਨਾਲ ਬਚਨ ਬਿਲਾਸ ਕਰ ਰਹੇ ਸਨ। ਜਿਸ ਵਿਚ ਮਾਤਾ ਖੇਮ ਕੌਰ, ਬਾਬਾ ਬਿਕ੍ਰਮ ਸਿੰਘ ਜੀ ਬੀਬੀ ਗੁਰਦਿਆਲ ਕੌਰ ਤੇ ਸਰਦਾਰ ਬਲਵੰਤ ਸਿੰਘ ਜੀ ਸ਼ਾਮਿਲ ਸਨ। ਥੋੜੀ ਦੇਰ ਬਾਦ ਸੰਤ ਆਲਾ ਸਿੰਘ ਜੀ ਮਹਾਰਾਜ ਜੀ ਦੇ ਗੜਵਈ ਆ ਗਏ। ਤਾਂ ਮਹਾਰਾਜ ਜੀ ਨੇ ਆਲਾ ਸਿੰਘ ਨੂੰ ਦੇਖਕੇ ਕਿਹਾ ਚਲ ਭਾਈ ਬਾਹਰ ਚਲੀਏ। ਭਾਈ ਆਲਾ ਸਿੰਘ ਜੀ ਨੇ ਜਲ ਦਾ ਗੜਵਾ ਲੈ ਲਿਆ ਤੇ ਮਹਾਰਾਜ ਜੀ ਦੇ ਨਾਲ ਤੁਰ ਪਏ। ਬਚਨ ਬਿਲਾਸ ਕਰਦੇ ਕਰਦੇ ਹਰੀਜਨਾਂ ਦੀ ਬਸਤੀ ਵਲ ਪਹੁੰਚ ਗਏ ਤੇ ਉਥੇ ਇਕ ਲੜਕਾ ਗੁਜਰ ਜਾਣ ਕਰਕੇ ਲੋਕ ਰੋ ਰਹੇ ਸੀ ਤੇ ਲੜਕੇ ਦੇ ਮਾਤਾ ਪਿਤਾ ਵਰਲਾਪ ਕਰ ਰਹੇ ਸਨ।

ਮਹਾਰਾਜ ਜੀ ਨੇ ਉਥੇ ਪਹੁੰਚ ਕੇ ਲੜਕੇ ਦੇ ਮੂੰਹ ਤੋਂ ਰਜਾਈ ਹਟਾ ਕੇ ਮੂੰਹ ਤੇ ਜਲ ਦਾ ਛਿੱਟਾ ਮਾਰਿਆਂ ਤੇ ਬਾਹੋਂ ਫੜ ਕੇ ਖੜਾ ਕਰ ਦਿੱਤਾ। ਤੇ ਕਿਹਾ ਅਜੇ ਤੇਰੀ ਉਮਰ ਕੰਮ ਕਰਨ ਦੀ ਹੈ ਤੇ ਅਗੇ ਜਾਣ ਦੀ ਨਹੀਂ। ਤੇ ਉਥੇ ਖੜੇ ਲੋਕਾਂ ਨੇ ਮਹਾਰਾਜ ਜੀ ਦੇ ਇਸ ਕੌਤਕ ਨੂੰ ਅਚੰਭਾ ਜਾਣ ਕੇ ਚਰਣ ਫੜ ਲਏ ਤੇ ਧੰਨ ਮਹਾਰਾਜ ਜੰਗ ਸਿੰਘ ਜੀ ਕਹਿਣ ਲਗ ਪਏ

ਮਹਾਰਾਜ ਜੰਗ ਸਿੰਘ ਜੀ ਦੇ ਇਹੋ ਜਿਹੇ ਅਨੇਕਾਂ ਕਰਿਸ਼ਮੇ ਹਨ। ਕਿਉਂਕਿ ਮਹਾਰਾਜ ਜੰਗ ਸਿੰਘ ਜੀ ਬਾਲ ਜਤੀ ਤੇ ਮਹਾਂ ਤਪਸਵੀ ਸਨ। ਭਗਤੀ ਦੇ ਬਲ ਨਾਲ ਜੋ ਮੂੰਹੋ ਕਹਿ ਦਿੰਦੇ ਸਨ। ਉਹ ਬਚਨ ਪੂਰਾ ਹੁੰਦਾ ਸੀ, ਨਿਰ ਅਭਿਮਾਨ ਸਨ, ਕਾਮ-ਕ੍ਰੋਧ-ਲੋਭ-ਮੋਹ ਅਤੇ ਅਹੰਕਾਰ ਪੰਜੇ ਵੈਰੀ ਵਸ ਕੀਤੇ ਹੋਏ ਸਨ ਅਤੇ ਹਰੇਕ ਨੂੰ ਸੁੱਖੀ ਦੇਖਣ ਦੇ ਚਾਹਵਾਨ ਸਨ। ਅਸੀਂ ਤਾਂ ਮਹਾਰਾਜ ਜੰਗ ਸਿੰਘ ਜੀ ਨੂੰ ਅਕਾਲ ਪੁਰਖ ਹੀ ਮੰਨਦੇ ਹਾਂ।

## ਸਾਖੀ ਬੀਬੀ ਬੀਰ ਕੌਰ ਦੀ ਪਿੰਡ ਹਾਰਨੀਆਂ

ਸੰਤ ਸ਼ੰਗਾਰਾ ਸਿੰਘ ਜੀ ਪਿੰਡ ਹਾਰਨੀਆਂ, ਇਲਾਕਾ ਸ੍ਰੀ ਜੀਵਨ ਨਗਰ ਵਾਲਿਆਂ ਨੂੰ ਸ਼ਾਦੀ ਕੀਤੀਆਂ ਕਾਫੀ ਸਮਾਂ ਬੀਤ ਗਿਆ ਤੇ ਉਹਨਾਂ ਦੇ ਘਰ ਕੋਈ ਔਲਾਦ ਨਹੀਂ ਸੀ ਹੋਈ। ਸ਼ੰਗਾਰਾਂ ਸਿੰਘ ਜੀ ਦੇ ਰਿਸ਼ਤੇਦਾਰਾਂ ਨੇ ਦੂਸਰੀ ਸ਼ਾਦੀ ਕਰਨ ਲਈ ਪ੍ਰੇਰਨਾ ਕੀਤੀ। ਤਾਂ ਭਾਈ ਸ਼ੰਗਾਰਾ ਸਿੰਘ ਜੀ ਨੇ ਬੀਬੀ ਬੀਰੋ ਸਪੁੱਤ੍ਰੀ ਕਵੀ ਬਹਾਲ ਸਿੰਘ ਪਿੰਡ ਗੁਗੇ ਮਾੜੀ ਵਾਲੀ ਨਾਲ ਅਨੰਦ ਕਾਰਜ ਕਰ ਲਿਆ।

ਇਸ ਬੀਬੀ ਬੀਰੋ ਦੇ ਵੀ ਤੇਰਾ ਸਾਲ ਤਕ ਕੋਈ ਸੰਤਾਨ ਨਾ ਹੋਈ। ਇਕ ਦਿਨ ਬੈਠੇ ਬੈਠੇ ਸ੍ਰਦਾਰ ਬਚਿੱਤਰ ਸਿੰਘ ਜੀ ਇਸ ਦੇ ਪਿਤਾ ਸ੍ਰਦਾਰ ਬਿਸ਼ਨ ਸਿੰਘ ਪਿੰਡ ਦਮਦਮਾ ਵਾਲੇ ਨੇ ਦਸ ਪਾਈ ਕਿ ਭਾਈ ਮਹਾਰਾਜ ਜੰਗ ਸਿੰਘ ਜੀ ਬੜੀ ਕਰਨੀ ਵਾਲੇ ਮਹਾਂ ਪੁਰਖ ਹਨ, ਤੇ ਤੁਸੀਂ ਉਹਨਾਂ ਦੀ ਜਾਕੇ ਚਰਣੀ ਲਗੋ। ਇਹ ਸੁਣ ਕੇ ਸ਼ੰਗਾਰਾਂ ਸਿੰਘ ਜੀ ਨੇ ਉਹਨਾਂ ਪਾਸ ਜਾਣ ਲਈ ਬੇਨਤੀ ਕੀਤੀ ਕਿ ਬਚਿੱਤਰ ਸਿੰਘ, ਸਾਨੂੰ ਤੂੰ ਮਹਾਰਾਜ ਜੰਗ ਸਿੰਘ ਜੀ ਪਾਸ ਲੈ ਚੱਲ। ਅਸੀਂ ਸਾਰੀ ਉਮਰ ਤੇਰਾ ਐਹਸਾਨ ਨਹੀਂ ਭੁਲਾਵਾਂਗੇ।

ਭਾਈ ਬਚਿੱਤਰ ਸਿੰਘ, ਭਾਈ ਸ਼ੰਗਾਰਾ ਸਿੰਘ ਤੇ ਬੀਬੀ ਬੀਰ ਕੌਰ ਇਹ ਤਿੰਨੇ ਮਹਾਰਾਜ ਜੀ ਪਾਸ ਰੁਪਾਣੇ ਪਹੁੰਚ ਗਏ। ਅਗੋਂ ਮਹਾਰਾਜ ਜੀ ਮੁਕਤਸਰ ਤੋਂ ਘਰ ਆ ਰਹੇ ਸਨ। ਤੇ ਸਭ ਨੇ ਚਰਣਾਂ ਤੇ ਮੱਥਾ ਟੇਕਿਆ। ਸਾਰੇ ਮਿਲਕੇ ਘਰ ਪਹੁੰਚ ਗਏ। ਮਹਾਰਾਜ ਜੀ ਨੇ ਕਿਹਾ

ਆਓ ਭਾਈ ! ਕਿਸ ਤਰਾਂ ਆਉਣ ਹੋਇਆ ਤੁਹਾਡਾ ? ਬਚਿੱਤਰ ਸਿੰਘ ਜੀ ਨੇ ਅਰਜ ਕੀਤੀ ਕਿ ਮਹਾਰਾਜ ਜੀ ! ਸ਼ੰਗਾਰਾ ਸਿੰਘ ਨੇ ਪਹਿਲਾਂ ਵੀ ਇਕ ਸ਼ਾਦੀ ਕੀਤੀ ਸੀ ਤੇ ਉਸ ਵਿਚੋਂ ਕੋਈ ਔਲਾਦ ਨਹੀਂ ਹੋਈ। ਅਨੇਕਾਂ ਇਲਾਜ ਤੇ ਚੇਲੇ ਚਪਾਟੇ, ਪੀਰ ਫਕੀਰ ਮਨਾਉਣ ਤੇ ਵੀ ਸੰਤਾਨ ਦਾ ਮੂੰਹ ਨਹੀਂ ਦੇਖਿਆ। ਤਾਂ ਇਹ ਦੂਸਰੀ ਸ਼ਾਦੀ ਕੀਤੀ ਨੂੰ ਵੀ ਤੇਰਾਂ ਸਾਲ ਹੋ ਗਏ ਹਨ। ਆਪ ਕਿਰਪਾ ਕਰੋ ਤੇ ਦੁਨੀਆਂ ਨਾਲ ਸਾਂਝ ਬਨੇ।

ਮਹਾਰਾਜ ਜੀ ਨੇ ਕਿਹਾ ਭਾਈ ਅਸੀਂ ਸਵੇਰੇ ਦਿਲੀ ਜਾਣਾ ਹੈ ਤੇ ਤੁਸੀਂ ਉਥੇ ਸਰਦਾਰ ਗਿਆਨ ਸਿੰਘ ਜੀ ਦੇ ਘਰ ਆ ਜਾਣਾ। ਮਹਾਰਾਜ ਜੀ ਦਿੱਲੀ ਚਲੇ ਗਏ। ਤੇ ਬੀਬੀ ਬੀਰੋ ਤੇ ਸ਼ੰਗਾਰਾ ਸਿੰਘ ਤੀਸਰੇ ਦਿਨ ਉਥੇ ਆ ਗਏ। ਸ਼ੰਗਾਰਾਂ ਸਿੰਘ ਤੇ ਬੀਬੀ ਬੀਰੋ ਨੇ ਮੱਥਾ ਟੇਕਿਆ ਤੇ ਅਪਣੀ ਅਰਜ ਕੀਤੀ ਤਾਂ ਮਹਾਰਾਜ ਜੀ ਨੇ ਕਿਹਾ ਭਾਈ ਅਸੀਂ ਗੱਡੀ ਲੈਣੀ ਹੈ ਸਾਨੂੰ ਗਿਆਰਾ ਹਜਾਰ ਰੁਪਏ ਚਾਹੀਦੇ ਹਨ। ਉਹਨਾਂ ਉਸੇ ਵੇਲੇ ਹੀ ਗਿਆਰਾਂ ਹਜਾਰ ਰੁਪਏ ਮਹਾਰਾਜ ਜੀ ਨੂੰ ਭੇਟ ਕਰ ਦਿੱਤਾ।

ਮਹਾਰਾਜ ਜੀ ਨੇ ਖੁਸ਼ ਹੋ ਕੇ ਕਿਹਾ ਪੁੱਤਰ ਹੋਵੇਗਾ ਤੇ ਉਸਦਾ ਨਾਮ ਬਲਬੀਰ ਸਿੰਘ ਰਖਣਾ ਫਿਰ ਕਿਹਾ ਅਕਾਲ ਪੁਰਖ ਦੇ ਘਰ ਪੁੱਤਾਂ ਦਾ ਕੋਈ ਘਾਟਾ ਨਹੀਂ। ਇਕ ਅਖੰਡ ਪਾਠ ਕਰਵਾ ਦੇਣਾ। ਬੀਬੀ ਬੀਰੋ ਨੇ ਕਿਹਾ ਮਹਾਰਾਜ ਜੀ ਅੰਖਡ ਪਾਠ ਤਾਂ ਮੈਂ ਚਾਰ ਕਰਵਾ ਦੇਵਾਂਗੀ। ਤਾਂ ਮਹਾਰਾਜ ਜੀ ਨੇ ਕਿਹਾ ਚਾਰ ਅੰਖਡ ਪਾਠ ਕਵਾਉਗੇ ਤੇ ਚਾਰ ਪੁੱਤ ਹੋਣਗੇ। ਮਹਾਰਾਜ ਜੀ ਦੇ ਹੁਕਮ ਅਨੁਸਾਰ ਬੀਬੀ ਬੀਰੋ ਤੇ ਸ਼ੰਗਾਰਾਂ ਸਿੰਘ ਅਖੰਡ ਪਾਠ ਕਰਵਾਂਦੇ ਰਹੇ ਤੇ ਉਹਨਾਂ ਦੇ ਘਰ ਵਾਰੀ ਵਾਰੀ ਚਾਰ ਪੁੱਤਰ ਹੋਏ। ਤੇ ਇਕ ਪੁੱਤਰੀ ਵੀ ਹੋਈ। ਲੜਕਿਆਂ ਦੇ ਨਾਮ ਹਨ : 1. ਬਲਬੀਰ ਸਿੰਘ, 2. ਕੁਲਦੀਪ ਸਿੰਘ, 3. ਗੁਰਜੰਟ ਸਿੰਘ, 4. ਮਨਜੀਤ ਸਿੰਘ, 5. ਲੜਕੀ ਸੁਖਚਰਨ ਕੌਰ।

ਇਸ ਤਰਾਂ ਮਹਾਰਾਜ ਜੰਗ ਸਿੰਘ ਜੀ ਨੇ ਇਹਨਾਂ ਦੀ ਅਰਜ ਮਨ ਕੇ ਮੇਹਰ ਕੀਤੀ ਤੇ ਇਲਾਕੇ ਵਿਚ ਇੱਜਤਦਾਰ ਸਰਦਾਰ ਬਣਾ ਦਿੱਤਾ।

# ਰੁਪਾਣੇ ਪਿੰਡ ਹਲ ਵਾਹੁਣ ਦੀ ਸਾਖੀ ਜਥੇਦਾਰ ਸੁਰੈਣ ਸਿੰਘ ਦੀ ਜੁਬਾਨੀ

ਲੰਬਰਦਾਰ ਸਰਦਾਰ ਅਰਜਨ ਸਿੰਘ ਪਿੰਡ ਰੁਪਾਣੇ ਵਾਲੇ ਨੇ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਇਕ ਦਿਨ ਸ੍ਰੀ ਮਹਾਰਾਜ ਜੀ ਅੰਮ੍ਰਿਤ ਵੇਲੇ ਹੀ ਬਲਦਾਂ ਨਾਲ ਹਲ ਵਾਹੁਣ ਖੇਤਾਂ ਵਿਚ ਗਏ, ਤਾਂ ਹਲ ਵਾਹੁੰਦਿਆਂ ਵਾਹੁੰਦਿਆਂ ਹੀ ਬਿਰਤੀ ਅਕਾਲ ਪੁਰਖ ਨਾਲ ਜੁੜ ਗਈ ਤੇ ਆਪ ਖੇਤ ਵਿਚ ਉਸੇ ਤਰਾਂ ਜੋਗ ਜੁੜੀ ਜੁੜਾਈ ਨੂੰ ਛੱਡ ਕੇ ਆਪ ਸ਼ਬਦ ਪੜ੍ਹਨ ਲਗ ਪਏ।

ਧਾਰਨਾ ਸੀ :-

ਕਾਹਨੂੰ ਪਾਈਆਂ ਸੀ ਪ੍ਰੇਮ ਦੀਆਂ ਫਾਹੀਆਂ ।

ਜੇ ਲੈਣੀ ਨਾ ਸੀ ਸਾਰ ਆਣਕੇ ।

ਇਹ ਕਹਿੰਦਿਆਂ ਬਾਹਰ ਬੰਨੇ ਤੇ ਬੇਰੀ ਦਾ ਰੁੱਖ ਸੀ ਉਸਨੂੰ ਜੱਫੀ ਪਾਕੇ ਖੜੇ ਰਹੇ। ਮਸਤਾਨੀ ਬਿਰਤੀ ਵਿੱਚ ਅਕਾਲ ਪੁਰਖ ਨਾਲ ਜੁੜੇ ਰਹੇ । ਉਧਰ ਹੱਲ ਚਲਦਾ ਰਿਹਾ। ਬਲਦ ਵੀ ਚੱਕਰ ਤੇ ਚੱਕਰ ਲਾਈ ਗਏ । ਨੰਬਰਦਾਰ ਨੇ ਦਸਿਆ ਕਿ ਅਸਾਂ ਆਪ ਜਾਕੇ ਦੇਖਿਆ ਤਾਂ ਪਤਾ ਨਹੀਂ ਸੀ ਲਗਦਾ ਕਿ ਹੱਲ ਕੋਣ ਚਲਾ ਰਿਹਾ ਹੈ ? ਤੇ ਮਹਾਰਾਜ ਜੀ ਉਚੀ ਉਚੀ ਸ਼ਬਦ ਪੜ੍ਹ ਰਹੇ ਹਨ। ਬਾਬੇ ਬਿਕਰਮ ਸਿੰਘ ਨੇ ਵੀ ਆ ਕੇ ਦੇਖਿਆ ਕਿ ਹਲ ਆਪਣੇ ਆਪ ਚਲ ਰਿਹਾ ਸੀ ਤੇ ਖੇਤ ਵੀ ਦੂਸਰਿਆਂ ਨਾਲੋਂ ਜਿਆਦਾ ਵਾਹਿਆ ਗਿਆ ਸੀ।

ਅਰਜਨ ਸਿੰਘ ਜੀ ਨੇ ਦਸਿਆ ਕਿ ਅਸੀਂ ਮਹਾਰਾਜ ਜੀ ਦੇ ਚਰਨਾਂ ਨੂੰ ਹੱਥ ਲਾਇਆ ਤਾਂ ਉਹਨਾਂ ਦੀ ਬਿਰਤੀ ਖੁਲ ਗਈ। ਬਾਬਾ ਬਿਕ੍ਰਮ ਸਿੰਘ ਜੀ ਨੇ ਮਹਾਰਾਜ ਤੋਂ ਪੁਛਿਆ ਆਪ ਏਥੇ ਖੜੇ ਹੋ ਤੇ ਹਲ ਕੋਣ ਚਲਾ ਰਿਹਾ ਸੀ ? ਮਹਾਰਾਜ ਜੀ ਨੇ ਕਿਹਾ ਇਹ ਕੇਹੜੀ ਵੱਡੀ ਗੱਲ ਹੈ ? ਧੰਨੇ ਜੱਟ ਦੀਆਂ ਗਊਆਂ ਚਾਰੀਆਂ ਤੇ ਉਸ ਦਾ ਹੱਲ ਵਾਹਿਆ। ਪਰਮੇਸ਼ਰ ਦੀਆਂ ਲੀਲਾ ਬੇਅੰਤ ਹਨ।

*ਜੇ ਤੂੰ ਮੇਰਾ ਹੋ ਰਹੈਂ ਸਭ ਜਗ ਤੇਰਾ ਹੋਇ।।*

ਜਦ ਸਾਡਾ ਆਪਣੇ ਸਤਿਗੁਰੂ ਤੇ ਭਰੋਸਾ ਹੈ ਤਾਂ ਉਸ ਨੂੰ ਵੀ ਸਾਡਾ ਖਿਆਲ ਰਖਣਾ ਪੈਂਦਾ ਹੈ। ਇਹ ਸੁਣ ਬਾਬੇ ਬਿਕਰਮ ਸਿੰਘ ਜੀ ਨੇ ਪੁੱਛਿਆ ਆਪ ਮਸਤੀ ਵਿਚ ਕੀ ਦੇਖ ਰਹੇ ਸੀ ? ਮਹਾਰਾਜ ਜੀ ਨੇ ਕਿਹਾ ਬਾਬਾ ਜੀ ਅਸੀਂ ਚੀਨੀ ਵਾਲੇ ਪਾਤਸ਼ਾਹ ਦਾ ਦਰਸ਼ਨ ਕਰ ਰਹੇ ਸਾਂ ਤੇ ਇਹ ਧਾਰਨਾਂ ਉਹਨਾਂ ਨੂੰ ਹੀ ਸੰਬੋਧਨ ਕਰਕੇ ਕਹਿ ਰਹੇ ਸਾਂ।

## ਨੂਰੀ

ਸ੍ਰੀ ਮਹਾਰਾਜ ਜੰਗ ਸਿੰਘ ਜੀ ਤ੍ਰੈ ਕਾਲ ਦਰਸ਼ੀ ਸਮਰੱਥ ਪੁਰਖ ਸਨ ਅਤੇ ਉਹ ਰੁਹਾਨੀਅਤ ਦੀ ਉਸ ਮੰਜਲ ਤਕ ਪਹੁੰਚੇ ਹੋਏ ਸਨ ਜਿਥੇ ਉਹ ਅਕਾਲ ਪੁਰਖ ਦਾ ਰੂਪ ਹੀ ਹੋ ਗਏ ਸਨ। ਉਹਨਾਂ ਦੇ ਕੀਤੇ ਕੌਤਕ ਇਸ ਗੱਲ ਨੂੰ ਸਿਧ ਕਰਦੇ ਹਨ।

ਪਰਮ ਮਹਾਂਪੁਰਖ ਭਾਈ ਸੁੰਦਜ ਸਿੰਘ ਜੀ ਆਪਣੀ ਰਸਨਾਂ ਤੋਂ ਹਜੂਰ ਦਾ ਇਹ ਕੌਤਕ ਦਸਿਆ ਕਿ ਉਹਨਾਂ ਦਾ ਜਿਮੀਦਾਰ ਨੂਰੀ ਮੁਸਲਮਾਨ ਨਾਲ ਬਹੁਤ ਪਿਆਰ ਸੀ ਅਤੇ ਨੂਰੀ ਵੀ ਮਹਾਰਾਜ ਜੀ ਨੂੰ ਆਪਣਾ ਮੁਰਸ਼ਦ ਅਲ੍ਹਾ ਹੀ ਸਮਝਦਾ ਸੀ। ਇਕ ਦਿਨ ਅਸੀਂ ਨੂਰੀ ਦੇ ਖੇਤ ਵਿਚ ਖੜੇ ਸੀ ਤੇ ਨੂਰੀ ਨੇ ਵੇਖਿਆ ਦੋ ਖਰਬੂਜੇ ਖੇਤ ਵਿੱਚ ਪੱਕ ਕੇ ਤਿਆਰ ਹੋ ਗਏ ਨੇ, ਤੇ ਨੂਰੀ ਮੈਨੂੰ ਕਹਿਣ ਲਗਾ ਭਾਈ ਸੁੰਦਰ ਸਿੰਘ ਜੀ ਇਹ ਪੱਕੇ ਹੋਏ ਖਰਬੂਜੇ ਮੇਰੇ ਪੀਰ ਮਹਾਰਾਜ ਜੰਗ ਸਿੰਘ ਜੀ ਅਜ ਹੀ ਆਕੇ ਖਾਣਗੇ।

ਮੈਂ ਉਸਨੂੰ ਕਿਹਾ ਭਾਈ ਮਹਾਰਾਜ ਜੀ ਨੇ ਤਾਂ ਭਿਆਨੇ ਛਪੜ ਤੇ ਚਾਲੀ ਦਿਨ ਦਾ ਪ੍ਰਯੋਗ ਅਰੰਭ ਕੀਤਾ ਹੋਇਆ ਹੈ ਅਤੇ ਭੋਗ ਪੈਣ ਵਿਚ ਦਸ ਬਾਰਾਂ ਦਿਨ ਰਹਿੰਦੇ ਹਨ। ਨੂਰੀ ਨੇ ਕਿਹਾ ਮੈਨੂੰ ਇਸ ਗੱਲ ਦਾ ਪਤਾ ਨਹੀਂ ਪਰ ਪੀਰ ਜੀ ਆਣਕੇ ਖਰਬੂਜੇ ਜਰੂਰ ਛਕਣਗੇ। ਅਤੇ ਆਉਣਗੇ ਵੀ ਅਜ ਹੀ। ਸਚ ਮੁਚ ਸ਼ਾਮ ਨੂੰ ਸ੍ਰੀ ਮਹਾਰਾਜ ਜੰਗ ਸਿੰਘ ਜੀ ਆ ਗਏ । ਨੂਰੀ ਨੂੰ ਆਕੇ ਕਿਹਾ ਲਿਆ ਨੂਰੀ ਅਜ ਖਰਬੂਜੇ ਛਕਾ ਤੇਰੀ ਖਿਚ ਸਾਨੂੰ ਲੈ ਆਈ ਹੈ। ਇਹ ਬਚਨ ਸੁਣਕੇ ਨੂਰੀ ਵਜਦ ਵਿਚ ਆ ਗਿਆ

ਤੇ ਲਿਆ ਕੇ ਉਹ ਪੱਕੇ ਹੋਏ ਖਰਬੂਜੇ ਪੀਰ ਜੀ ਨੂੰ ਛਕਾਏ। ਉਸ ਤੋਂ ਬਾਅਦ ਮਹਾਰਾਜ ਜੀ ਨੇ ਦਸਿਆ ਕਿ ਅਜ ਸਵੇਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡੇ ਪਾਸ ਗਏ ਸਨ ਅਤੇ ਉਹਨਾਂ ਦੇ ਕਹਿਣ ਤੇ ਅਸਾਂ ਦਸ ਦਿਨ ਪਹਿਲਾਂ ਹੀ ਪ੍ਰਯੋਗ ਦਾ ਭੋਗ ਪਾ ਦਿਤਾ ਹੈ। ਉਧਰ ਸਾਨੂੰ ਨੂਰੀ ਨੇ ਪ੍ਰੇਮ ਖਿਚ ਪਾਈ ਹੋਈ ਸੀ। ਕਿਹਾ ਭਾਈ ਪ੍ਰੇਮ ਅਗੇ ਕੋਈ ਨੇਮ ਨਹੀਂ। ਮਹਾਰਾਜ ਜੀ ਨੂਰੀ ਕੋਲ ਹਮੇਸ਼ਾ ਜਾਇਆ ਕਰਦੇ ਸਨ।

ਇਕ ਦਿਨ ਨੂਰੀ ਨੇ ਮਹਾਰਾਜ ਅਗੇ ਬੇਨਤੀ ਕੀਤੀ ਜੀ ਹੁਣ ਸੰਸਾਰ ਛਡਣ ਨੂੰ ਜੀਅ ਕਰਦਾ ਹੈ ਪਰ ਆਪ ਜੀ ਦੀ ਹਾਜਰੀ ਵਿਚ ਆਪਜੀ ਦੇ ਦਰਸ਼ਨ ਕਰਕੇ ਜਾਣਾ ਚਾਹੁੰਦਾ ਹਾਂ। ਮਹਾਰਾਜ ਜੀ ਨੇ ਕਿਹਾ ਭਾਈ ਤੇਰੇ ਨਾਲ ਸਾਡਾ ਵਾਇਦਾ ਹੈ ਤੂੰ ਜਦੋਂ ਸ਼ਰੀਰ ਛਡਣਾ ਹੋਵੇਗਾ ਅਸੀਂ ਤੇ ਰੇ ਕੋਲ ਹੀ ਹੋਵਾਂਗੇ ਤੇਰੀ ਕਾਇਆ ਨੂੰ ਅਸੀਂ ਆਪ ਸੰਭਾਲਾਂਗੇ

ਕੁਝ ਸਮਾਂ ਲੰਘਿਆ ਤਾਂ ਨੂਰੀ ਨੇ ਅਪਣੇ ਸੁਭਾ ਮੁਤਾਬਿਕ ਸੋਚਿਆ ਕਿ ਮਹਾਰਾਰ ਦੂਰ ਦਰਾਡੇ ਦੌਰੇ ਤੇ ਗਏ ਹੋਏ ਨੇ ਤੇ ਅਜ ਆਖਰੀ ਵਾਰ ਮਹਾਰਾਜ ਜੀ ਨੂੰ ਅਜਮਾ ਕੇ ਦੇਖਾਂ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਦੀ ਜਗਾਹ ਬਣਵਾਈ ਸੀ ਅਜ ਵੀ ਆਕੇ ਦਰਸ਼ਨ ਦੇਣ ਤੇ ਮੈਂ ਅਜ ਹੀ ਬਹਿਸ਼ਤ ਚਲਾ ਜਾਵਾਂ। ਨੂਰੀ ਨੇ ਜਮੀਨ ਤੇ ਲੰਮਾ ਪੈਕੇ ਅਪਣੇ ਸਵਾਸ ਦਸਮ ਦਵਾਰ ਚੜ੍ਹਾ ਲਏ ਕਿ ਹੁਣ ਦੁਨੀਆਂ ਦੇ ਦਰਸ਼ਨ ਨ ਹੋਣ ਤੇਨਾ ਕੋਈ ਮੈਨੂੰ ਕੁਝ ਖਾਣ ਪੀਣ ਲਈ ਕਹੇ। ਪਰਵਾਰ ਨੇ ਦੇਖਿਆ ਕਿ ਨੂਰੀ ਚੜ੍ਹਾਈ ਕਰ ਗਿਆ ਹੈ। ਪਰ ਉਸਨੇ ਅਪਣੇ ਪਰਵਾਰ ਨੂੰ ਕਿਹਾ ਹੋਇਆ ਸੀ ਜਦ ਤਕ ਮਹਾਰਾਜ ਜੰਗ ਸਿੰਘ ਜੀ ਮੇਰੇ ਕੋਲ ਨਾ ਆਵਣ ਉਨ੍ਹਾਂ ਚਿਰ ਮੈਨੂੰ ਇਥੋਂ ਚੁਕਣਾ ਨਹੀਂ ਤੇ ਨਾ ਹੀ ਸਪੁਰਦੇ ਖਾਕ ਕਰਨਾ ਹੈ। ਪਰਵਾਰ ਵਾਲਿਆਂ ਨੂੰ ਮਹਾਰਾਜ ਜੀ ਤੇ ਪੂਰਾ ਭਰੋਸਾ ਸੀ ਕਿ ਮਹਾਰਾਜ ਜੀ ਜਿਥੇ ਵੀ ਹੋਣਗੇ ਉਹ ਜਰੂਰ ਆਕੇ ਆਪਣੇ ਦੀ ਸੰਭਾਲ ਕਰਣਗੇ। ਦੋ ਘੰਟੇ ਬੀਤ ਗਏ ਤੇ ਸਾਹਮਣੇ ਦੇਖਦੇ ਨੇ ਹਜੂਰ ਆ ਰਹੇ ਹਨ। ਮਹਾਰਾਜ ਜੀ ਕੋਲ ਆਏ ਤੇ ਕਹਿਣ ਲਗੇ ਨੂਰੀ ਅਸੀਂ ਆ ਗਏ ਤੇ ਉਸਨੂੰ ਬਾਹੋ ਫੜਕੇ ਮੋਡੇ ਨੂੰ ਹੱਥ ਪਾਕੇ ਬਿਠਾ ਦਿਤਾ ਤੇ ਕਿਹਾ ਨੂਰੀ ਸਾਡਾ ਵਾਇਦਾ ਸੀ ਕਿ ਤੂੰ ਸਾਡੇ ਹਥਾਂ ਵਿਚ ਜਾਵੇਗਾਂ ਤੇ ਅਸੀਂ ਹੁਣ

ਤੈਨੂੰ ਕਲ ਭੇਜਾਂਗੇ ਤੇ ਲਿਆ ਦੁੱਧ ਪਿਲਾ ਸਾਨੂੰ ਬੜੀ ਦੂਰੋਂ ਆਉਣਾ ਪਿਆ ਹੈ।

ਉਸਨੇ ਗਉ ਦੀ ਧਾਰ ਕਢਕੇ ਮਹਾਰਾਜ ਜੀ ਨੂੰ ਦੁੱਧ ਛਕਾਇਆ ਤੇ ਅਗਲੇ ਦਿਨ ਸਵੇਰੇ ਨੂਰੀ ਨੇ ਕਿਹਾ ਗਰੀਬ ਨਿਵਾਜ ਮੇਰਾ ਸਸਕਾਰ ਕਰਨਾ ਤੇ ਮਹਾਰਾਜ ਜੀ ਨੇ ਕਿਹਾ ਭਾਈ ਰਸਮ ਮੁਤਾਬਿਕ ਤੈਨੂੰ ਸਪੁਰਦੇ ਖਾਕ ਕਰਾਂਗੇ। ਪਰ ਤੂੰ ਦਰਗਾਹ ਵਿੱਚ ਸਾਡੇ ਸਿੱਖਾਂ ਕੋਲ ਹੀ ਬੈਠਿਆ ਕਰੇਗਾਂ। ਨੂਰੀ ਲੰਮਾ ਪੈ ਗਿਆ ਤੇ ਮਹਾਰਾਜ ਜੀ ਨੂੰ ਕਿਹਾ ਗਰੀਬ ਨਿਵਾਜ ਮੇਰੇ ਮੂੰਹ ਤੇ ਕਪੜਾ ਆਪ ਦੇ ਦਿਉ। ਮਹਾਰਾਜ ਜੀ ਨੇ ਮੂੰਹ ਤੇ ਕਪੜਾ ਦਿੱਤਾ ਤੇ ਨੂਰੀ ਪਰਲੋਕ ਸਿਧਾਰ ਗਿਆ ਤੇ ਆਪ ਉਸਨੂੰ ਕਬਰ ਪੁਟਵਾਕੇ ਦਬਾ ਦਿੱਤਾ।

## ਸੰਤ ਜਗਤ ਸਿੰਘ ਝੰਗੀ ਵਾਲੇ ਨੂੰ ਜਮਾਂ ਕੋਲੋਂ ਛੁਡਾਨ ਦੀ ਸਾਖੀ

ਸੰਤ ਜਗਤ ਸਿੰਘ ਝੰਗੀ ਵਾਲੇ ਜੋ ਸੰਤ ਅਰਜਨ ਸਿੰਘ ਦਾ ਭਰਾ ਹੈ ਉਹ ਬਹੁਤ ਬਿਮਾਰ ਹੋ ਗਿਆ। ਉਸ ਨੂੰ ਟੈਟਨਸ ਦੀ ਬਿਮਾਰੀ ਸੀ। ਜਿਸ ਕਰਕੇ ਉਸਦਾ ਸਾਰਾ ਸਰੀਰ ਲਕੜੀ ਵਰਗਾ ਆਕੜ ਗਿਆ। ਉਹਨਾਂ ਦਾ ਸਾਰਾ ਟੱਬਰ ਸਵਾਸ ਸਵਾਸ ਨਾਲ ਮਹਾਰਾਜ ਜੰਗ ਸਿੰਘ ਜੀ ਦਾ ਸਿਮਰਨ ਕਰ ਰਹੇ ਸਨ। ਉਹ ਸਾਰਾ ਪਰਿਵਾਰ ਮਹਾਰਾਜ ਜੰਗ ਸਿੰਘ ਜੀ ਦਾ ਸੇਵਕ ਹੈ।

ਸੰਤ ਜਗਤ ਸਿੰਘ ਨੂੰ ਵਲਿੰਗਟਨ ਹਸਪਤਾਲ ਦਿੱਲੀ ਦਾਖਲ ਕਰਵਾ ਦਿੱਤਾ। ਜਿਸ ਕਮਰੇ ਵਿਚ ਉਹਨਾਂ ਨੂੰ ਰਖਿਆ ਗਿਆ ਉਸ ਕਮਰੇ ਵਿਚ ਸਾਰੇ ਸਰੀਰ ਟੈਟਨਸ ਦੀ ਬਿਮਾਰੀ ਵਾਲੇ ਹੀ ਸਨ। ਲੋਕ ਇਹ ਦਸਦੇ ਸਨ ਕਿ ਇਸ ਕਮਰੇ ਵਿਚ ਆਉਣ ਵਾਲਾ ਮਰੀਜ ਵਾਪਸ ਜੀਉਂਦਾ ਨਹੀਂ ਗਿਆ।

ਇਕ ਦਿਨ ਸੰਤ ਜਗਤ ਸਿੰਘ ਬਿਲਕੁਲ ਖਤਮ ਹੋ ਚੁਕਾ ਸੀ। ਬਾਕੀ ਸਾਰੇ ਸਨਬੰਦੀ ਸਜਨ ਮਿੱਤਰ ਬਾਹਰ ਬੈਠੇ ਹੋਏ ਸਨ। ਪਰ ਬੜੇ

ਉਦਾਸ ਚਿੱਤ ਸਨ। ਡਾਕਟਰਾਂ ਨੇ ਉਸਨੂੰ ਜਵਾਬ ਦੇ ਦਿੱਤਾ ਸੀ ਤੇ ਕਹਿੰਦੇ ਸਨ ਹੁਣ ਇਸ ਨੂੰ ਘਰ ਲੈ ਜਾਓ। ਇਹ ਹੁਣ ਖਤਮ ਹੋ ਚੁਕਾ ਹੈ। ਸਾਡੇ ਡਾਕਟਰੀ ਹਿਸਾਬ ਨਾਲ ਇਸ ਦੀ ਮੌਤ ਹੋ ਚੁਕੀ ਹੈ। ਚੰਗਾ ਹੈ ਜੇ ਤੁਸੀਂ ਇਸ ਨੂੰ ਘਰ ਲੈ ਜਾਓ।

ਉਸ ਦੀ ਛੁੱਟੀ ਦੇ ਕਾਗਜ ਬਣ ਰਹੇ ਸਨ ਤੇ ਜਗਤ ਸਿੰਘ ਦਾ ਮੋਡਾ ਹਿਲਿਆ ਤੇ ਸਾਰਾ ਸ਼ਰੀਰ ਕੰਬਿਆ। ਡਾਕਟਰ ਤੇ ਉਸ ਵਾਰਡ ਦੀਆਂ ਨਰਸਾਂ ਇਹ ਦੇਖਕੇ ਹੈਰਾਨ ਹੋ ਗਏ। ਡਾਕਟਰ ਨੇ ਜਗਤ ਸਿੰਘ ਦੀ ਨਬਜ ਦੇਖੀ ਤੇ ਨਬਜ ਬਿਲਕੁਲ ਠੀਕ ਚਲ ਰਹੀ ਸੀ ਤੇ ਨਬਜ ਡਾਕਟਰ ਦੇ ਹਥ ਵਿੱਚ ਸੀ ਤੇ ਜਗਤ ਸਿੰਘ ਅੱਖਾਂ ਖੋਲ੍ਹਕੇ ਵੇਖਣ ਲਗ ਪਏ। ਉਸ ਮੰਜੇ ਦੁਆਲੇ ਹੋਰ ਵੀ ਆ ਗਏ ਜਿਨ੍ਹਾਂ ਦੇ ਮਰੀਜ ਉਥੇ ਸਨ। ਇਕ ਨਰਸ ਨੇ ਸਾਨੂੰ ਦਸਿਆ ਕਿ ਮੈਂ ਜਿਸ ਵੇਲੇ ਰਾਤ ਦੀ ਡਿਊਟੀ ਤੇ ਆਉਂਦੀ ਤੇ ਕਈ ਦਫਾ ਇਕ ਬਿਰਧ ਬਾਬਾ ਹਥ ਵਿੱਚ ਸੋਟੀ ਫੜੀ ਇਸ ਮਰੀਜ ਦੇ ਸਿਰਾਣੇ ਵਲ ਆਕੇ ਬੈਠ ਜਾਂਦਾ। ਜਦੋਂ ਅਸੀਂ ਅਗੇ ਹੋ ਕੇ ਵੇਖਣ ਜਾਂਦੇ ਹਾਂ ਤਾ ਸਾਨੂੰ ਨਜਰ ਨਹੀਂ ਆਉਂਦਾ।

ਜਗਤ ਸਿੰਘ ਦੇ ਵਡੇ ਭਰਾ ਸੰਤ ਅਰਜਨ ਸਿੰਘ ਨੇ ਪੁਛਿਆ ਕਿ ਏਨੀ ਦੇਰ ਤੁਹਾਡਾ ਸ਼ਰੀਰ ਖਤਮ ਹੋ ਚੁਕਾ ਸੀ ਤੇ ਤੁਸੀਂ ਕਿਥੇ ਗਏ ਸੀ। ਜਗਤ ਸਿੰਘ ਨੇ ਆਪ ਹਡਬੀਤੀ ਦਸੀ ਜੋ ਇਸ ਪ੍ਰਕਾਰ ਹੈ :-

ਜਿਸ ਵੇਲੇ ਮੈਨੂੰ ਜਮਾਂ ਨੇ ਆਕੇ ਪਕੜ ਲਿਆ ਤੇ ਮੈਂ ਉਹਨਾਂ ਨੂੰ ਕਿਹਾ ਕਿ ਮੈਨੂੰ ਕੀ ਆਖਦੇ ਹੋ। ਉਹਨਾਂ ਨੇ ਕਿਹਾ ਅਸੀਂ ਧਰਮਰਾਜ ਦੇ ਭੇਜੇ ਹੋਏ ਜੰਮ ਹਾਂ ਤੇ ਤੈਨੂੰ ਲੈਣ ਆਏ ਹਾਂ। ਮੈਂ ਉਹਨਾਂ ਨੂੰ ਆਖਿਆ ਮੇਰਾ ਤੁਹਾਡਾ ਕੋਈ ਸਬੰਧ ਨਹੀਂ ਮੈਨੂੰ ਛਡ ਦਿਓ। ਉਹਨਾਂ ਜਮਾਂ ਨੇ ਮੈਨੂੰ ਲੋਹੇ ਦੇ ਜਾਲ ਵਿਚ ਪਾ ਲਿਆ ਤੇ ਲਿਜਾ ਕੇ ਉਸ ਧਰਮ ਰਾਜ ਦੇ ਸਿੰਘਾਸਨ ਦੇ ਸਾਹਮਣੇ ਰੱਖ ਦਿੱਤਾ ਤੇ ਫੇਰ ਜਥੇਦਾਰ ਸੁਰੈਣ ਸਿੰਘ ਜੀ ਨੇ ਪੁਛਿਆ ਕਿ ਤੁਸੀਂ ਪੂਰੀ ਵਾਰਤਾ ਸੁਣਾਉ। ਤੁਸਾਂ ਕੀਹ ਵੇਖਿਆ ਹੈ।

ਸੰਤ ਜਗਤ ਸਿੰਘ ਜੀ ਨੇ ਦਸਿਆ ਕਿ ਜਿਸ ਜਮ ਪੁਰੀ ਵਿੱਚੋਂ ਮੈਨੂੰ ਲੈਕੇ ਗਏ ਉਸੇ ਰਸਤੇ ਦੇ ਦੋਨੋਂ ਪਾਸੇ ਵਡੀਆਂ ਤੇ ਉਚੀਆਂ ਬੈਰਕਾਂ ਬਣੀਆਂ ਹੋਈਆਂ ਸਨ। ਉਹਨਾਂ ਵਿਚੋਂ ਹਾਏ ਹਾਏ ਦੀਆਂ ਆਵਾਜਾਂ ਆ

ਰਹੀਆਂ ਸਨ। ਅਗੇ ਜਿਥੇ ਮੇਰਾ ਪਿੰਜਰਾਂ ਲੈ ਕੇ ਗਏ ਸਨ ਉਥੇ ਇਕ ਬਹੁਤ ਸੁੰਦਰ ਹਾਲ ਬਣਿਆ ਹੋਇਆ ਸੀ। ਇਕ ਫੁਟ ਉਚਾ ਥੜਾ ਹੈ ਤੇ ਚਿੱਟੀਆਂ ਚਦਰਾਂ ਵਿਛੀਆਂ ਹੋਈਆਂ ਸਨ ਤੇ ਗੋਲ ਸਿਰਾਣੇ ਰੱਖੇ ਹੋਏ ਸਨ। ਇਕ ਡੈਕਸ ਵੀ ਰਖਿਆ ਹੋਇਆ ਸੀ। ਜਿਸ ਤੇ ਕਲਮ ਦਵਾਤ ਪਈ ਸੀ। ਉਸ ਹਾਲ ਦੇ ਅੰਦਰ ਚਾਰੋਂ ਪਾਸੇ ਬਹੁਤ ਵਹੀਆਂ ਪਈਆਂ ਹੋਈਆਂ ਸਨ। ਚਾਰੇ ਪਾਸੇ ਸਿੰਘਾਸਨ ਦੇ ਪਹਿਰੇਦਾਰ ਖੜੇ ਸਨ ਉਹਨਾਂ ਦੇ ਹੱਥ ਵਿਚ ਚਾਂਦੀ ਦੇ ਲੰਬੇ ਡੰਡੇ ਸਨ ਤੇ ਸਿਰਾਂ ਤੇ ਚਾਂਦੀ ਦੇ ਮੁਕਟ ਪਹਿਨੇ ਹੋਏ ਸੀ। ਧਰਮਰਾਜ ਜੀ ਆਏ ਤੇ ਤਕੀਆ ਲੈ ਕੇ ਬੈਠ ਗਏ।

ਜਥੇਦਾਰ ਜੀ ਨੇ ਪੁਛਿਆ ਉਸ ਧਰਮ ਰਾਜ ਦੀ ਸ਼ਕਲ ਕਿਹੋ ਜਹੀ ਸੀ। ਜਗਤ ਸਿੰਘ ਨੇ ਦਸਿਆ ਧਰਮਰਾਜ ਦੇ ਗਲ ਵਿਚ ਖੁਲੀਆਂ ਬਾਹਾ ਵਾਲਾ ਸਫੈਦ ਚੋਲਾ, ਸੋਹਣੀ ਸਫੈਦ ਧੋਤੀ ਤੇ ਸਫੈਦ ਰੰਗ ਦੀ ਦਸਤਾਰ ਸੀ। ਮੱਥੇ ਤੇ ਚੰਦਨ ਦਾ ਤਿਲਕ ਲਗਿਆ ਹੋਇਆ ਸੀ। ਲੰਬੀ ਦਾਹੜੀ ਤੇ ਲੰਬੀਆਂ ਲੰਬੀਆਂ ਮੁੱਛਾਂ ਸਨ।

ਜਮਾਂ ਨੇ ਨਮਸਕਾਰ ਕਰਕੇ ਆਖਿਆ ਲੋ ਜੀ ਜਗਤ ਸਿੰਘ ਆ ਗਿਆ ਹੈ। ਮੇਰੇ ਹਿਸਾਬ ਦਾ ਵਰਕਾ ਵਹੀ ਵਿਚੋਂ ਆਪਣੇ ਆਪ ਧਰਮਰਾਜ ਕੋਲ ਆ ਗਿਆ। ਧਰਮਰਾਜ ਨੇ ਕਿਹਾ ਇਹਨੂੰ ਨਰਕਾਂ ਵਿਚ ਲੈ ਜਾਉ ਇਸ ਨੇ ਨਾਮ ਨਹੀਂ ਜਪਿਆ। ਅਜੇ ਧਰਮਰਾਜ ਦੇ ਮੂੰਹੋਂ ਗੱਲ ਨਿਕਲੀ ਹੀ ਸੀ ਕਿ ਮਹਾਰਾਜ ਜੰਗ ਸਿੰਘ ਜੀ ਸਾਹਮਣੇ ਆ ਗਏ। ਮਹਾਰਾਜ ਜੀ ਨੂੰ ਆਉਂਦੇ ਦੇਖਕੇ ਧਰਮ ਰਾਜ ਉਠ ਖਲੋਤਾ ਤੇ ਕਿਹਾ ਸਭ ਖੜੇ ਹੋ ਜਾਉ ਦਰਗਾਹ ਦੇ ਮਾਲਕ ਆ ਗਏ ਨੇ। ਮਹਾਰਾਜ ਜੀ ਨੇ ਆਉਂਦੇ ਹੀ ਆਪਣੇ ਪਵਿੱਤਰ ਹੱਥਾਂ ਨਾਲ ਮੈਨੂੰ ਜਾਲ ਚੋਂ ਕਢ ਦਿੱਤਾ ਤੇ ਮੈਂ ਵਾਪਸ ਆ ਗਿਆ। ਹੁਣ ਤੁਹਾਡੇ ਕੋਲ ਹਸਪਤਾਲ 'ਚ ਬੈਠਾਂ ਹਾਂ।

ਹਸਪਤਾਲ ਵਿਚ ਜਿਸ ਨੇ ਵੀ ਸੁਣਿਆ ਉਹ ਸੰਤਾਂ ਦੇ ਦਰਸ਼ਨ ਕਰਨ ਆ ਗਿਆ। ਸੰਤਾਂ ਨੇ ਕਿਹਾ ਹੁਣ ਮੈਨੂੰ ਕੋਈ ਬਿਮਾਰੀ ਨਹੀਂ ਮੈਨੂੰ ਘਰ ਲੈ ਚਲੋ। ਹੁਣ ਜਗਤ ਸਿੰਘ ਰਾਜੀ ਖੁਸ਼ੀ ਆਪਣੇ ਘਰ ਪਰਿਵਾਰ ਵਿਚ ਰਹਿੰਦੇ ਹਨ।

# ਨਾਰੀ ਤੇ ਜੋ ਪੁਰਖ ਕਰਾਵੇ ਪੁਰਖਨ ਤੇ ਜੋ ਨਾਰੀ

ਨਥਾਨਾ ਖਾਸ ਤੇ ਤਹਸੀਲ ਮੋਗਾ ਜਿਲਾਂ ਬੱਠਿਡਾਂ ਉਥੋਂ ਦਾ ਜੈਲਦਾਰ ਸਰਦਾਰ ਚਨਣ ਸਿੰਘ ਜੋ ਕਿ ਬਾਰਾਂ ਪਿੰਡਾਂ ਦਾ ਹਾਕਮ ਗਿਣਿਆ ਜਾਂਦਾ ਸੀ ਉਸ ਦੀ ਘਰ ਵਾਲੀ ਸੰਤ ਹਰਭਜਨ ਸਿੰਘ ਨਾਮਧਾਰੀ ਕਰਾਈ ਵਾਲੇ ਦੀ ਲੜਕੀ ਸੀ। ਜੋ ਕਿ ਮਹਾਰਾਜ ਜੰਗ ਸਿੰਘ ਜੀ ਦੀ ਚੰਗੀ ਸੇਵਕ ਸੀ। ਪਰ ਜੈਲਦਾਰ ਏਸ ਪਾਸਿਓ ਬਿਲਕੁਲ ਹੀ ਮਨੁਕੱਰ ਸੀ।

ਕਾਫੀ ਸਮੇਂ ਤਕ ਜਦ ਉਹਨਾ ਦੇ ਘਰ ਕੋਈ ਔਲਾਦ ਨਹੀਂ ਹੋਈ ਤਾਂ ਇਕ ਦਿਨ ਉਸ ਬੀਬੀ ਨੇ ਨਿਮਰਤਾ ਨਾਲ ਇਕਾਗਰ ਚਿੱਤ ਹੋਕੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਦੀਨ ਦਿਆਲ ਸਾਡੀ ਵੀ ਦੁਨੀਆਂ ਨਾਲ ਸਾਂਝ ਜੋੜੋ। ਆਪ ਸਮਰੱਥ ਹੋ ਅਤੇ ਨਾਲ ਹੀ ਅਖੰਡ ਪਾਠ ਕਰਾਣ ਦੀ ਸੁਖ ਸੁਖੀ।

ਕੁਝ ਸਮਾਂ ਪਾ ਕੇ ਉਹਨਾਂ ਦੇ ਘਰ ਬੱਚੇ ਦੀ ਉਮੀਦ ਵਾਰੀ ਹੋਈ ਤਾਂ ਸਾਰਾ ਪ੍ਰਵਾਰ ਬੜਾ ਖੁਸ਼ ਹੋਇਆ। ਬੀਬੀ ਨੇ ਆਪਣੇ ਪਤੀ ਜੈਲਦਾਰ ਨੂੰ ਅਖੰਡ ਪਾਠ ਕਰਵਾਣ ਵਾਸਤੇ ਕਿਹਾ। ਜੈਲਦਾਰ ਨੇ ਹਾਂ ਕਰ ਦਿੱਤੀ ਤੇ ਮਹਾਰਾਜ ਜੀ ਕੋਲ ਵੀ ਜਾਕੇ ਅਰਜ ਕੀਤੀ ਕਿ ਆਪ ਅਖੰਡ ਪਾਠ ਤੇ ਆਕੇ ਦਰਸ਼ਨ ਦਿਓ। ਖੁਸ਼ੀ ਖੁਸ਼ੀ ਅਖੰਡ ਪਾਠ ਕਰਵਾ ਦਿੱਤਾ। ਜਦੋਂ ਰਾਤ ਪਈ ਤਾਂ ਜੈਲਦਾਰ ਚਨਣ ਸਿੰਘ ਨੇ ਖੂਬ ਸ਼ਰਾਬ ਪੀਤੀ ਤੇ ਉਚੀ ਉਚੀ ਰੋਲਾ ਪਾਉਣ ਲਗਾ ਪਿਆ। ਬਾਰਾ ਪਿੰਡਾਂ ਦਾ ਮਾਲਕ ਹੋਣ ਕਰਕੇ ਮਾਸ ਸ਼ਰਾਬ ਖਾਣ ਪੀਣ ਦੀਆਂ ਆਦਤਾਂ ਪਈਆਂ ਹੋਈਆਂ ਸਨ।

ਕਈ ਸਿਆਣੇ ਸਿੱਖਾਂ ਨੇ ਸਮਝਾਣ ਦੀ ਕੋਸ਼ਿਸ਼ ਕੀਤੀ ਪਰ ਹਾਕਮ ਕਿਵੇਂ ਸਮਝੇ। ਮਹਾਰਾਜ ਜੀ ਇਹ ਕਲਜੁਗੀ ਵਾਤਾਵਰਣ ਦੇਖਕੇ ਅਖੰਡ ਪਾਠ ਵਿਚ ਹੀ ਛਡਕੇ ਤੁਰ ਗਏ ਤੇ ਕਿਹਾ ਜੈਲਦਾਰ ਕੇਹੜਾ ਮੁੰਡਾ ਖਿਡਾ ਲੈਣਾ ਖੁਸਰਾ ਹੀ ਹੋਵੇਗਾ।

ਸਮਾ ਪਾਕੇ ਉਹਨਾਂ ਦੇ ਘਰ ਖੁਸਰਾ ਪੈਦਾ ਹੋ ਗਿਆ। ਇਹ ਦੇਖਕੇ ਜੈਲਦਾਰ ਬੜਾ ਦਲਗੀਰ ਹੋਇਆ ਅਤੇ ਬਹੁਤ ਪਛਤਾਵਾ ਕੀਤਾ ਅਤੇ

ਹਰ ਵੇਲੇ ਸੋਚ ਵਿਚ ਡੁਬਾ ਰਹਿੰਦਾ ਕਿ ਮੇਰੇ ਬੱਚੇ ਨੂੰ ਖੁਸਰੇ ਲੈ ਜਾਣਗੇ ਤੇ ਇਹ ਪਿੰਡ ਪਿੰਡ ਨਚਦਾ ਫਿਰੇਗਾ।

ਇਕ ਦਿਨ ਇਲਾਕੇ ਦਾ ਡੀ. ਐਸ. ਪੀ. ਤੇ ਹੋਰ ਕਈ ਉਘੇ ਅਧਿਕਾਰੀ ਜੈਲਦਾਰ ਦੇ ਘਰ ਆਏ। ਉਹਨਾਂ ਬਾਰਾਂ ਪਿੰਡਾਂ ਵਿਚੋਂ ਇਕ ਪਿੰਡ ਵਾਲੇ ਮਾਮਲਾ ਨਹੀਂ ਸਨ ਦਿੰਦੇ। ਜਦ ਡੀ. ਐਸ. ਪੀ. ਨੇ ਉਹ ਬੱਚਾ ਟੱਪ ਵਿਚ ਨਹਾਂਦਾ ਵੇਖਿਆ ਤਾਂ ਉਸ ਬੱਚੇ ਨੂੰ ਪੰਜ ਰੁਪਏ ਦਿੱਤੇ

ਇਸ ਤੋਂ ਬਾਦ ਜੈਲਦਾਰ ਹੋਰ ਵੀ ਉਦਾਸ ਹੋ ਗਿਆ। ਉਸ ਵੇਲੇ ਉਸ ਨੇ ਆਪਣੀ ਪਤਨੀ ਨੂੰ ਕਿਹਾ ਤੂੰ ਆਪਣੇ ਗੁਰੂ ਕੋਲ ਮੇਰੇ ਵਲੋਂ ਜਾਕੇ ਅਰਜ ਕਰ ਤੇ ਨਾਲ ਹੀ 125 ਰੁਪਏ ਅਖੰਡ ਪਾਠ ਦਾ ਮੋਖ ਵੀ ਲਈ ਜਾਂ ਨਾਲ ਹੀ ਗਲ ਵਿੱਚ ਪਲਾ ਪਾਕੇ ਹਾੜ੍ਹਾ ਕਢਕੇ ਬੇਨਤੀ ਕਰੀਂ ਕਿ ਹੇ ਦੀਨ ਦਿਆਲ ਜਾਂ ਤਾਂ ਇਹ ਬੱਚਾ ਲੜਕੀ ਬਣ ਜਾਵੇ ਨਹੀਂ ਤਾਂ ਇਹ ਮਰ ਜਾਵੇ। ਮੇਰੇ ਕੋਲੋਂ ਇਹ ਸਹਿਮ ਵੇਖਿਆ ਨਹੀਂ ਜਾਂਦਾ।

ਬੀਬੀ ਨੇ ਜਦ ਆਪਣੇ ਪਤੀ ਦੀ ਇਹ ਨਿਰਮਲ ਦਸ਼ਾ ਵੇਖੀ ਤਾਂ ਕਹਿਣ ਲਗੀ ਏਥੇ ਹੀ ਗਲ ਵਿਚ ਪਲਾ ਪਾ ਕੇ ਅਰਦਾਸ ਕਰੋ ਮਹਾਰਾਜ ਜੰਗ ਸਿੰਘ ਜੀ ਜਾਣੀ ਜਾਣ ਹਨ। ਦੋਹਾਂ ਦਮਪਤੀ ਨੇ ਇਕਾਗਰ ਚਿੱਤ ਹੋ ਕੇ ਅਰਦਾਸ ਕੀਤੀ ਅਤੇ ਸੁਰਤੀ ਮਹਾਰਾਜ ਜੰਗ ਸਿੰਘ ਜੀ ਦੇ ਚਰਣਾਂ ਨਾਲ ਜੁੜ ਗਈ ਬੱਚਾ ਪਾਣੀ ਦੇ ਟੱਪ ਵਿੱਚ ਕਿਲਕਾ ਮਾਰਕੇ ਨਹਾ ਰਿਹਾ ਸੀ। ਜਦੋਂ ਅਰਦਾਸ ਤੋਂ ਬਾਅਦ ਦਮਪਤੀ ਨੇ ਅੱਖਾ ਖੋਲੀਆਂ ਤੇ ਬੱਚੇ ਨੂੰ ਟੱਪ ਵਿਚੋਂ ਕਡਿਆਂ ਤੇ ਉਹ ਬੱਚਾ ਪੂਰਨ ਤੌਰ ਤੇ ਲੜਕੀ ਬਣ ਗਈ ਸੀ। ਕੌਤਕ ਦੇਖਕੇ ਜੈਲਦਾਰ ਗਦ ਗਦ ਹੋ ਗਿਆ ਤੇ ਊਚੀ ਊਚੀ ਮਹਾਰਾਜ ਜੰਗ ਸਿੰਘ ਜੀ ਧੰਨ ਮਹਾਰਾਜ ਜੰਗ ਸਿੰਘ ਜੀ ਕਹਿਣ ਲਗ ਪਿਆ।

ਜੈਲਦਾਰ ਚਨਣ ਸਿੰਘ ਤੇ ਉਸਦੀ ਪਤਨੀ ਉਸੇ ਵੇਲੇ ਲੜਕੀ ਨੂੰ ਲੈ ਕੇ ਰੁਪਾਣੇ ਮਹਾਰਾਜ ਜੀ ਦੇ ਦਰਸ਼ਨਾਂ ਨੂੰ ਆਏ ਤੇ ਚਰਣਾਂ ਤੇ ਮੱਥਾ ਟੇਕ ਕੇ ਜਨਮ ਸਫਲਾ ਕੀਤ। ਜੈਲਦਾਰ ਦੀ ਉਹ ਲੜਕੀ ਸ਼ਾਦੀ ਸ਼ੁਦਾ ਹੈ ਤੇ ਪਿੰਡ ਮੋਰੋਂ ਤਹਸੀਲ ਮੋਰਾ ਵਿਆਹੀ ਹੋਈ ਹੈ ਤੇ ਉਸਦੇ ਤਿੰਨ ਬੱਚੇ ਹਨ।

# ਪੁੱਤਰ ਦੀ ਦਾਤ ਬਖਸ਼ੀ

## ਸਰਦਾਰ ਸੁਰੈਣ ਸਿੰਘ ਪਿੰਡ ਛਾਂਗੀਆਂ ਜਿਲਾ ਸਿਆਲਕੋਟ

ਸਰਦਾਰ ਸੁਰੈਣ ਸਿੰਘ ਜੀ ਪਿੰਡ ਛਾਂਗੀਆਂ ਜਿਲਾ ਸਿਆਲਕੋਟ ਅਤੇ ਹੁਣ ਜੋ ਕਰਮ ਪੁਰਾ ਦਿੱਲੀ ਵਿਖੇ ਰਹਿੰਦੇ ਹਨ। ਉਹਨਾਂ ਦਸਿਆ ਕਿ ਮੇਰੀ ਸ਼ਾਦੀ ਹੋਈ ਨੂੰ ਵੀਹ ਸਾਲ ਹੋ ਗਏ ਪਰ ਸਾਡੇ ਘਰ ਕੋਈ ਔਲਾਦ ਨਹੀਂ ਸੀ ਹੋਈ ਅਤੇ ਤਿੰਨ ਵਾਰ ਮੇਰੀ ਸਿੰਘਣੀ ਬਿਮਾਰ ਹੋ ਗਈ। ਅਸੀਂ ਦੋਵੇਂ ਜੀ ਉਦਾਸ ਰਹਿਣ ਲਗੇ। ਮੈਂ ਉਦੋਂ ਬਾਵਾ ਬਚਿੱਤਰ ਸਿੰਘ ਦੀ ਕਾਰ ਦਾ ਡਰਾਈਵਰ ਸੀ ਅਤੇ ਬਾਵਾ ਗਲਾਸ ਕੰਪਨੀ ਵਿੱਚ ਹੀ ਰਹਿੰਦਾ ਸੀ।

ਇਕ ਦਿਨ ਚਾਂਦਨੀ ਚੌਂਕ ਮੈਨੂੰ ਸੰਤ ਗਿਆਨ ਸਿੰਘ ਜੀ ਮਿਲੇ ਤੇ ਮੈਨੂੰ ਪੁਛਿਆ ਤੂੰ ਕੁਝ ਉਦਾਸ ਜਿਹਾ ਨਜਰ ਆਉਂਦਾ ਹੈ ਕੀ ਕਾਰਨ ਹੈ। ਮੇਰੀਆਂ ਅਖਾਂ ਵਿੱਚ ਪਾਣੀ ਆ ਗਿਆ ਤੇ ਮੈਂ ਆਪਣੀ ਦੁੱਖ ਭਰੀ ਕਹਾਣੀ ਦਸੀ ਤੇ ਸੰਤ ਜੀ ਨੇ ਕਿਹਾ ਤੂੰ ਫਿਕਰ ਨ ਕਰ ਮਹਾਰਾਜ ਜੰਗ ਸਿੰਘ ਜੀ ਜਦੋਂ ਆਣਗੇ ਮੈਂ ਉਹਨਾਂ ਦੇ ਅਗੇ ਤੇਰੀ ਅਰਜ ਕਰਾਂਗਾ। ਉਹ ਤੇਰੀ ਚਿੰਤਾ ਦੂਰ ਕਰ ਦੇਣਗੇ।

ਕੁਛ ਦਿਨਾਂ ਬਾਅਦ ਮੈਨੂੰ ਫਿਰ ਸੰਤ ਗਿਆਨ ਸਿੰਘ ਜੀ ਮਿਲੇ ਤੇ ਉਹਨਾਂ ਕਿਹਾ ਭਾਈ ਮਹਾਰਾਜ ਜੀ ਆ ਗਏ ਨੇ ਤੇ ਤੂੰ ਸਾਡੇ ਘਰ ਆ ਜਾਈਂ। ਮੈਂ ਕੁਛ ਫਰੂਟ ਲੈ ਕੇ ਗਿਆਨ ਸਿੰਘ ਜੀ ਦੇ ਘਰ ਗਿਆ ਤੇ ਮਹਾਰਾਜ ਜੀ ਦੇ ਚਰਨਾਂ ਕੋਲ ਫਰੂਟ ਰੱਖ ਕੇ ਮੱਥਾ ਟੇਕਿਆ। ਸੰਤ ਗਿਆਨ ਸਿੰਘ ਜੀ ਨੇ ਮੇਰੀ ਅਰਜ ਕੀਤੀ ਤੇ ਮਹਾਰਾਜ ਜੀ ਨੇ ਕਿਹਾ ਭਾਈ ਬਾਕੀ ਗਲ ਇਸਦੇ ਘਰ ਜਾ ਕੇ ਸੁਣਾਂਗੇ ਤੇ ਨਾਲੇ ਮੈਨੂੰ ਗੱਡੀ ਚਲਾਣ ਦਾ ਹੁਕਮ ਕੀਤਾ। ਮੈਂ ਗੱਡੀ ਚਲਾਕੇ ਮਹਾਰਾਜ ਜੀ ਨੂੰ ਆਪਣੇ ਘਰ ਲੈ ਗਿਆ। ਫਿਰ ਮਹਾਰਾਜ ਜੀ ਨੂੰ ਮੰਜੇ ਤੇ ਬਿਠਾਕੇ ਮੈਂ ਤੇ ਮੇਰੀ ਸਿੰਘਣੀ ਦੋਵੇਂ ਹੱਥ ਜੋੜਕੇ ਮਹਾਰਾਜ ਜੀ ਦੇ ਚਰਣਾਂ ਵਿੱਚ ਖਲੋ ਗਏ।

ਮਹਾਰਾਜ ਜੀ ਨੇ ਕਿਹਾ ਭਾਈ ਫਿਕਰ ਨ ਕਰੋ ਹੁਣ ਜੋ ਬੱਚਾ ਹੋਵੇਗਾ ਠੀਕ ਠਾਕ ਹੋਵੇਗਾ। ਨਾਲ ਫੁਰਮਾਇਆ ਜਦੋਂ ਕੋਈ ਔਕੜ ਬਣੇ ਤੁਸੀਂ ਸਾਨੂੰ ਖਤ ਲਿਖਕੇ ਡਾਕ ਵਿਚ ਪਾ ਦਿਉ। ਤੁਸੀਂ ਜਦੋਂ ਖਤ ਲਿਖਕੇ ਲੈਟਰ ਬਾਕਸ ਵਿੱਚ ਪਾਵੋਗੇ ਤਾਂ ਸਮਝ ਲੈਣਾ ਕਿ ਸਾਨੂੰ ਮਿਲ ਗਿਆ ਅਤੇ ਤੁਹਾਡਾ ਕੰਮ ਗੁਰੂ ਸਵਾਰ ਦੇਵੇਗਾ। ਮੈਂ ਅਰਜ ਕੀਤੀ ਕਿ ਮਹਾਰਾਜ ਮੇਰੀ ਤਨਖਾਹ ਸਿਰਫ ਇਕ ਸੋ ਰੁਪਏ ਹੀ ਹੈ ਤੇ ਗੁਜਾਰਾ ਬੜੀ ਮੁਸ਼ਕਲ ਨਾਲ ਹੁੰਦਾ ਹੈ। ਤਾਂ ਮਹਾਰਾਜ ਜੀ ਨੇ ਕਿਹਾ ਭਾਈ ਦੋਨੋ ਜਣੇ ਮਿਲਕੇ ਨਿਤਨੇਮ ਕਰਿਆ ਕਰੋ ਮਾਇਆ ਦੀ ਕਮੀ ਨਹੀਂ ਰਹੇਗੀ।

ਮਹਾਰਾਜ ਜੀ ਦੀ ਬਖਸ਼ਸ਼ ਨਾਲ ਸਾਡੇ ਘਰ ਬੱਚੇ ਨੇ ਜਨਮ ਲਿਆ। ਅਸੀਂ ਬੜੇ ਖੁਸ਼ ਹੋਏ। ਮਹਾਰਾਜ ਜੰਗ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ। ਜਦੋਂ ਲੜਕਾ ਵੀਹ ਦਿਨਾਂ ਦਾ ਹੋਇਆ ਤਾਂ ਬਹੁਤ ਤਰੱਬਕਣ ਲਗ ਪਿਆ ਜਿਵੇਂ ਕਿਸੇ ਚੀਜ ਤੋਂ ਡਰਦਾ ਹੋਵੇ ਤੇ ਹਰ ਵੇਲੇ ਰੋਂਦਾ ਰਹਿੰਦਾ ਸੀ। ਰਾਤ ਵੀ ਤਰੱਬਕ ਕੇ ਉਠ ਪੈਂਦਾ ਤੇ ਚੀਕਾ ਮਾਰਦਾ ਰੋਣ ਲਗ ਜਾਂਦਾ ਸੀ। ਅਸੀਂ ਬੜੇ ਦਿਲਗੀਰ ਹੋਏ। ਆਖਿਰਕਾਰ ਮਹਾਰਾਜ ਜੀ ਦਾ ਬਚਨ ਯਾਦ ਆਇਆ ਤੇ ਅਸਾਂ ਖਤ ਲਿਖਕੇ ਡਾਕ ਵਿੱਚ ਪਾ ਦਿੱਤਾ। ਜਦੋਂ ਮੈਂ ਲੈਟਰ ਬਾਕਸ ਵਿੱਚ ਖਤ ਪਾ ਕੇ ਘਰ ਆਇਆ ਤਾਂ ਲੜਕਾ ਉਸੇ ਵੇਲੇ ਰੋਣ ਤੋਂ ਚੁਪ ਕਰ ਗਿਆ।

ਉਸ ਤੋਂ ਬਾਅਦ ਸਾਡੇ ਘਰ ਤਿੰਨ ਲੜਕੇ ਹਨ ਤੇ ਮਾਇਆ ਦੀ ਵੀ ਕੋਈ ਕਮੀ ਨਹੀਂ। ਮੇਰੇ ਮਹਾਰਾਜ ਜੰਗ ਸਿੰਘ ਜੀ ਨੇ ਮੇਰੇ ਗਰੀਬ ਤੇ ਕਿਰਪਾ ਕਰਕੇ ਮੇਰੀ ਦੁਨੀਆਂ ਨਾਲ ਸਾਂਝ ਬਨਾ ਦਿੱਤੀ ਤੇ ਅਛੀ ਰੋਟੀ ਖਾਣ ਵਾਸਤੇ ਮਾਇਆ ਵੀ ਦੇ ਦਿੱਤੀ।

## ਸੰਤ ਗੁਰਦਿਆਲ ਸਿੰਘ ਜੀ ਪਿੰਡ ਅਬਲੂ ਜਿਲਾ ਬਠਿੰਡਾ

ਸੰਤ ਗੁਰਦਿਆਲ ਸਿੰਘ ਜੀ ਪਿੰਡ ਅਬਲੂ ਜਿਲਾ ਬਠਿੰਡਾ ਨੇ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਇਕ ਵਾਰ

ਮਹਾਰਾਜ ਜੀ ਸਾਡੇ ਪਿੰਡ ਦੇ ਨੇੜੇ ਦੇ ਪਿੰਡ ਆਏ ਤੇ ਸਿੱਖਾਂ ਦੀ ਅਰਜ ਮੰਨ ਕੇ ਘਰੋ ਘਰੀ ਚਰਣ ਪਾਉਣ ਤੇ ਲੰਗਰ ਕਰਨਾ ਸ਼ੁਰੂ ਕਰ ਦਿੱਤਾ। ਰੋਜ ਰਾਤ ਨੂੰ ਦੀਵਾਨ ਲਗਣਾ ਤੇ ਉਪਰੰਤ ਲੰਗਰ ਵਰਤਣਾ। ਮੇਰੀ ਉਮਰ ਉਦੋਂ ਛੋਟੀ ਸੀ ਪਰ ਮੈਂ ਇਕ ਦਿਨ ਦੀਵਾਨ ਵਿੱਚ ਲੰਗਰ ਦੀ ਅਰਜ ਕਰਨ ਵਾਸਤੇ ਖੜਾ ਹੋਇਆ ਤੇ ਮੇਰੇ ਕੁਝ ਕਹਿਣ ਤੋਂ ਪਹਿਲਾਂ ਹੀ ਮਹਾਰਾਜ ਜੀ ਨੇ ਕਿਹਾ ਭਾਈ ਤੇਰੇ ਘਰ ਅਗਲੇ ਮਹੀਨੇ ਲੰਗਰ ਕਰਾਂਗੇ ਨਾਲ ਮੇਲਾ ਕਰਾਂਗੇ।

ਮੈਂ ਖੁਸ਼ੀ ਖੁਸ਼ੀ ਘਰ ਆਇਆ ਤੇ ਪਿਤਾ ਜੀ ਨੂੰ ਸਾਰੀ ਗਲ ਦਸੀ। ਮੇਰੇ ਪਿਤਾ ਜੀ ਬੜੇ ਖੁਸ਼ ਹੋਏ ਪਰ ਮੇਰੇ ਚਾਚਾ ਜੀ ਕਹਿਣ ਲਗੇ ਕਿ ਅਗਲੇ ਮਹੀਨੇ ਵਾਢੀਆਂ ਦੇ ਦਿਨ ਹਨ ਅਤੇ ਮਾਇਆ ਦੀ ਵੀ ਕਮੀ ਹੈ। ਤੂੰ ਮੇਰੇ ਕੋਲੋਂ ਪੁਛ ਲੈਣਾ ਸੀ। ਪਰ ਮੇਰੇ ਪਿਤਾ ਜੀ ਨੇ ਮੈਨੂੰ ਹੌਂਸਲਾ ਦਿਤਾ ਤੇ ਕਿਹਾ ਕਿ ਜਿਸ ਜਮੀਨ ਵਿਚ ਜੌਂ ਬੀਜੇ ਹੋਏ ਨੇ ਉਹਨਾਂ ਨੂੰ ਵਢ ਕੇ ਮੰਡੀ ਲੈ ਜਾ ਵੇਚ ਕੇ ਮੇਲੇ ਦਾ ਆਰੰਭ ਕਰ ਦੇ। ਗੁਰੂ ਤੇ ਭਰੋਸਾ ਰੱਖ ਉਹ ਸਭ ਕੰਮ ਰਾਸ ਕਰ ਦੇਣਗੇ।

ਮੈਂ ਇਦਾਂ ਹੀ ਕੀਤਾ। ਜੌਂ ਵਢਕੇ ਦਾਣੇ ਕਢਕੇ ਮੰਡੀ ਲੈ ਗਿਆ ਮੰਡੀ ਦੇ ਆੜਤੀ ਮੇਰੀਆਂ ਅਨਾਜ ਦੀਆਂ ਬੋਰੀਆਂ ਕੋਲ ਆ ਖਲੋਤੇ ਤੇ ਕਹਿਣ ਜੌਂ ਕਿਨੇ ਮੋਟੇ ਤੇ ਕਿੰਨੇ ਸੋਹਣੇ ਹਨ। ਬੋਲੀ ਲਗੀ ਤੇ ਮੇਰੇ ਜੌ ਸਭ ਤੋਂ ਉਚੀ ਬੋਲੀ ਤੇ ਵਿਕੇ ਅਤੇ ਅੰਦਾਜੇ ਨਾਲੋਂ ਤੋਲ ਵਿੱਚ ਵੀ ਵਧ ਹੀ ਨਿਕਲੇ।

ਮੈਂ ਰਕਮ ਲੈ ਕੇ ਖੁਸ਼ੀ ਖੁਸ਼ੀ ਘਰ ਆਇਆ ਅਤੇ ਆਪਣੇ ਬਾਪ ਨੂੰ ਸਾਰੀ ਗੱਲ ਦਸੀ। ਮੈਂ ਮੇਲੇ ਦਾ ਬੰਦੋਬਸਤ ਕਰਨ ਲਗ ਪਿਆ। ਸਾਰਾ ਕੰਮ ਕਰਨ ਤੋਂ ਬਾਅਦ ਘਿਉ ਦੀ ਮੁਸ਼ਕਲ ਬਣ ਗਈ। ਚਾਰਾ ਕਰਨ ਤੋਂ ਵੀ ਘਿਉ ਇਕ ਟੀਨ ਹੀ ਹੋਇਆ। ਮੈਂ ਬੜਾ ਪ੍ਰੇਸ਼ਾਨ ਹੋਇਆ ਪਰ ਕੀ ਕਰ ਸਕਦਾ ਸੀ।

ਆਖਰ ਮੇਲੇ ਵਾਲਾ ਦਿਨ ਆ ਗਿਆ ਤੇ ਮਹਾਰਾਜ ਜੰਗ ਸਿੰਘ ਜੀ ਵੀ ਸਾਡੇ ਘਰ ਆ ਗਏ ਤੇ ਮੈਨੂੰ ਪੁਛਿਆ ਕਿ ਕਿਸੇ ਚੀਜ ਦੀ ਕਮੀ ਤਾਂ

ਨਹੀਂ ਤੇ ਅਰਜ ਕੀਤੀ ਗਰੀਬ ਨਿਵਾਜ ਘਿਉ ਸਿਰਫ ਇਕ ਪੀਪਾ ਹੀ ਹੈ। ਮਹਾਰਾਜ ਜੀ ਨੇ ਕਿਹਾ ਘਿਉ ਸਾਡੇ ਕੋਲ ਲਿਆ। ਮੈਂ ਘਿਉ ਲੈ ਕੇ ਮਹਾਰਾਜ ਜੀ ਕੋਲ ਆਇਆ। ਵੇਖਕੇ ਕਹਿਣ ਲਗੇ ਇਹ ਤਾਂ ਬਹੁਤ ਹੈ ਇਸ ਤੇ ਇਕ ਸੁੱਚਾ ਕਪੜਾ ਪਾਕੇ ਲੰਗਰ ਵਿਚ ਰੱਖ ਦਿਉ। ਕਪੜਾ ਪੂਰਾ ਨਹੀਂ ਲਾਹੁਣਾ ਅਤੇ ਖੁਲਾ ਵਰਤਾਉ। ਸਤਿਗੁਰੂ ਬਰਕਤ ਕਰਨਗੇ

ਅਸਾਂ ਏਦਾ ਹੀ ਕੀਤਾ ਤੇ ਲਗਰ ਆਰੰਭ ਹੋ ਗਿਆ। ਕੜਾਹ ਪ੍ਰਸ਼ਾਦਿ ਬਣਿਆ ਹੋਰ ਲੰਗਰ ਵੀ ਬਹੁਤ ਵਰਤਾਇਆ। ਪਿੰਡਾਂ ਵਿਚੋਂ ਬੀਬੀਆਂ ਘਿਉ ਲਿਆਕੇ ਪੀਪੇ ਵਿੱਚ ਪਾਂਦੀਆਂ ਰਹੀਆਂ ਸਾਰਾ ਦਿਨ ਲੰਗਰ ਵਰਤਿਆ। ਬੜੀ ਸੰਗਤ ਨੇ ਲੰਗਰ ਛਕਿਆ।

ਜਦ ਸਾਰੀ ਸਮਾਪਤੀ ਹੋਈ ਤਾਂ ਵੇਖਿਆ ਕਿ ਘਿਉ ਉਨੇ ਦਾ ਉਨਾ ਹੀ ਟੀਨ ਵਿਚ ਪਿਆ ਹੈ ਤੇ ਹੋਰ ਲੰਗਰ ਵੀ ਬਹੁਤ ਵਧ ਗਿਆ। ਮਹਾਰਾਜ ਜੀ ਨੇ ਕਿਹਾ ਇਹੋ ਜੋ ਲੰਗਰ ਵਧ ਗਿਆ ਹੈ ਇਹਨੂੰ ਪਿੰਡ ਵਿਚ ਘਰੋ ਘਰੀ ਵੰਡ ਦਿਉ ਤੇ ਹਰੀ ਜਨਾਂ ਦੇ ਮੁਹੱਲੇ ਬਹੁਤ ਬਹੁਤ ਦੇਣਾ। ਅਸਾਂ ਇਸੇ ਤਰਾਂ ਹੀ ਕੀਤਾ।

*ਮੇਰੇ ਪਿਤਾ ਜੀ ਨੂੰ ਭਗਤ ਕਰੀਬ ਜੀ ਵਾਲੀ ਤੁਕ ਯਾਦ ਆਈ*

*ਕਰੀਬ ਨਾ ਕੀਆ ਨ ਕਰੇਂਗੇ ਕਰ ਸਕੇ ਸਰੀਰ*

*ਜੋ ਕੀਆ ਮੇਰੇ ਰਾਮ ਨੇ ਭਇਓ ਕਬੀਰ ਕਬੀਰ।*

ਇਸ ਤਰਾਂ ਮੇਰੇ ਮਹਾਰਾਜ ਜੀ ਨੇ ਦੂਰ ਦੂਰ ਤਕ ਪਿੰਡਾਂ ਵਿਚ ਜੈ ਜੈ ਕਾਰ ਦਾ ਡੰਕਾ ਵਜਾ ਦਿੱਤਾ ਤੇ ਸਾਡੇ ਵਰਗੇ ਗਰੀਬ ਸਿੱਖ ਦੀ ਪਤ ਰੱਖੀ।

ਆਪਣੇ ਸੇਵਕ ਕੀ ਆਪੇ ਰਾਖੇ ਆਪੇ ਨਾਮ ਜਪਾਵੇ।

ਜਹਾਂ ਜਹਾਂ ਕਾਜ ਕਿਰਤ ਸੇਵਕ ਕੀ ਤਹਾਂ ਤਹਾਂ ਉਠ ਧਾਵੇ।

# ਮਿਸਤਰੀ ਠਾਕਰ ਸਿੰਘ ਜੀ ਤੇ ਮਿਸਤਰੀ ਭਗਵਾਨ ਸਿੰਘ ਜੀ ਪਿੰਡ ਬਾਠਾਂ ਵਾਲ ਤਹਸੀਲ ਨਾਰੋਵਾਲ ਜਿਲਾ ਸਿਆਲਕੋਟ

ਇਹ ਸਾਖੀ ਸੰਤ ਜਗਤ ਸਿੰਘ ਜੀ ਨਾਰੋਵਾਲ ਵਾਲੇ ਜੋ ਮਹਾਰਾਜ ਜੰਗ ਸਿੰਘ ਜੀ ਦੇ ਪੁਰਾਣੇ ਸ਼ਰਧਾਲੂਆਂ ਵਿਚੋਂ ਸਨ ਅਤੇ ਸਾਰੀ ਉਮਰ ਇਸ ਘਰ ਦੀ ਆਪਣੀ ਦਸਾਂ ਨਵਾਂ ਦੀ ਕਮਾਈ ਵਿਚੋਂ ਸੇਵਾ ਕੀਤੀ। ਉਹਨਾਂ ਨੇ ਇਹ ਅਖੀਂ ਵੇਖਿਆ ਹਾਲ ਲਿਖਵਾਇਆ ਸੀ। ਸੰਤ ਭਗਵਾਨ ਸਿੰਘ ਜੀ ਜਦੋਂ ਵੀ ਸਿਆਲ ਕੋਟ ਜਾਂਦੇ ਇਹਨਾਂ ਦੀ ਦੁਕਾਨ ਤੇ ਜਰੂਰ ਜਾਂਦੇ ਸੀ। ਕਿਉਂਕਿ ਸੰਤ ਜਗਤ ਸਿੰਘ ਜੀ ਦੀ ਦੁਕਾਨ ਸਟੇਸ਼ਨ ਦੇ ਕੋਲ ਹੀ ਸੀ। ਇਹ ਸਾਰੀ ਸਾਖੀ ਮਿਸਤਰੀ ਭਗਵਾਨ ਸਿੰਘ ਜੀ ਨੇ ਆਪ ਹੀ ਦੱਸੀ ਸੀ।

ਬਾਠਾਂ ਵਾਲੇ ਮਿਸਤਰੀ ਠਾਕੁਰ ਸਿੰਘ ਤੇ ਭਗਵਾਨ ਸਿੰਘ ਜੀ ਦੋਨੋਂ ਭਾਈ ਸਤਿਗੁਰੂ ਹਰੀ ਸਿੰਘ ਜੀ ਦੇ ਬੜੇ ਸ਼ਰਧਾਲੂ ਸਿੱਖ ਸਨ। ਜਦੋਂ ਵੀ ਸਤਿਗੁਰਾਂ ਦਾ ਇਸ ਇਲਾਕੇ ਵਿਚ ਦੋਰਾ ਹੋਣਾ ਇਸ ਪਰਵਾਰ ਨੇ ਬੜੀ ਸ਼ਰਧਾ ਨਾਲ ਦਰਸ਼ਨ ਕਰਨੇ ਅਤੇ ਸਤਿਗੁਰਾਂ ਦਾ ਲੰਗਰ ਕਰਨਾ। ਏਹਨਾਂ ਉਤੇ ਸਤਿਗੁਰੂ ਦੀ ਬਹੁਤ ਖੁਸ਼ੀ ਸੀ। ਬਾਣੀ ਦੇ ਵਾਕ ਅਨੁਸਾਰ :-

ਜਾਮੈ ਗੁਰੂ ਹੋਵੇ ਵਲ ਭਨਯ ਗਾਰਵ ਕਿਆ ਕੀਜੈ।
ਜਾਮੈ ਗੁਰੂ ਹੋਵੇ ਵਲ ਲੱਖ ਬਾਹੈ ਕਿਆ ਕੀਜੈ।
ਕਿਸੇ ਪਦਾਰਥ ਦੀ ਕੰਮੀ ਨਹੀਂ ਰਹਿੰਦੀ।

ਕਿਸੇ ਕੰਮਕਾਰ ਵਾਸਤੇ ਮਿਸਤਰੀ ਜੀ ਹੋਰਾਂ ਸੁਖਨਾਂ ਸੁੱਖੀ, ਉਹ ਕਾਰਜ ਮਹਾਰਾਜ ਜੀ ਦੀ ਕਿਰਪਾ ਨਾਲ ਠੀਕ ਹੋ ਗਿਆ। ਕੁਝ ਸਮੇਂ ਪਿਛੋਂ ਸਤਿਗੁਰਾਂ ਦਾ ਦੋਰਾਂ ਇਸ ਇਲਾਕੇ ਵਿਚ ਆਇਆ ਤੇ ਬਾਠਾਂ ਵਾਲੇ ਪਹੁਚੰਕੇ ਇਕ ਸਿੱਖ ਨੂੰ ਹੁਕਮ ਕੀਤਾ ਕੀ ਤੂੰ ਮਿਸਤਰੀ ਠਾਕੁਰ ਸਿੰਘ ਜੀ ਨੂੰ ਖਬਰ ਦੇ ਤੇ ਸੰਗਤ ਬਾਰੇ ਪੁੱਛੀਂ ਕਿ ਡੇਰਾ ਕਿਥੇ ਕੀਤਾ ਜਾਵੇ।

ਜਿਸ ਵਕਤ ਉਹ ਸਿੱਖ ਸਤਿਗੁਰਾਂ ਦਾ ਹੁਕਮਨਾਮਾ ਲੈ ਕੇ ਗਿਆ ਤੇ ਉਸ ਵੇਲੇ ਮਿਸਤਰੀ ਜੀ ਇਸ਼ਨਾਨ ਕਰ ਰਹੇ ਸਨ। ਸਿੱਖ ਨੂੰ ਕਿਹਾ ਤੂੰ ਚਲ ਮੈਂ ਇਸ਼ਨਾਨ ਕਰਕੇ ਆਉਂਦਾ ਹਾਂ।

ਸਿੱਖ ਮੁੜ ਗਿਆ ਤੇ ਜਾਕੇ ਮਿਸਤਰੀ ਜੀ ਦੀ ਗਲ ਦਸ ਦਿੱਤੀ। ਸਤਿਗੁਰਾਂ ਨੇ ਸੰਗਤ ਨੂੰ ਹੁਕਮ ਕੀਤਾ ਕਿ ਇਥੇ ਹੀ ਉਤਾਰਾ ਕਰ ਦਿਉਂ ਅਤੇ ਗੁਰੂ ਦੇ ਭੰਡਾਰੇ ਵਿਚੋਂ ਰਸਦ ਲੈ ਕੇ ਲੰਗਰ ਤਿਆਰ ਕਰ ਲੋ।

ਸਿੱਖ ਹੁਕਮ ਮਨਕੇ ਲੰਗਰ ਦੀ ਤਿਆਰੀ ਕਰਨ ਲਗ ਪਏ। ਸਤਿਗੁਰੂ ਜੀ ਆਸਨ ਤੇ ਬੈਠ ਗਏ ਤੇ ਸੰਗਤਾਂ ਦਰਸ਼ਨ ਕਰਕੇ ਅਪਣੇ ਹਿਰਦਿਆਂ ਨੂੰ ਠਾਰਨ ਲਗ ਪਈਆਂ। ਮਿਸਤਰੀ ਜੀ ਆਏ ਚਰਣੀ ਸੀਸ ਨਿਵਾਕੇ ਮੱਥਾ ਟੇਕ ਕੇ ਜੋ ਲੈ ਆਏ ਸਨ ਭੇਟਾ ਰੱਖ ਦਿੱਤੀ। ਸਤਿਗੁਰੂ ਹਰੀ ਸਿੰਘ ਜੀ ਨੇ ਕਿਹਾ ਮਿਸਤਰੀ ਜੀ ਬਸ ਪਰ ਮਿਸਤਰੀ ਜੀ ਨੇ ਰਮਝ ਨ ਸਮਝੀ ਕਿ ਸਤਿਗੁਰਾਂ ਨੇ ਬਸ ਕਿਉਂ ਕਿਹਾ ਹੈ।

ਮਿਸਤਰੀ ਜੀ ਚੁੱਪ ਰਹੇ ਤੇ ਨ ਹੀ ਲੰਗਰ ਬਣਦਾ ਵੇਖਕੇ ਕੁਛ ਪੁਛਿਆ। ਸਤਿਗੁਰੂ ਜੀ ਤੇ ਸੰਗਤ ਲੰਗਰ ਛਕਕੇ ਉਥੋਂ ਚਾਲੇ ਪਾਕੇ ਹੋਰ ਪਾਸੇ ਚਲੇ ਗਏ।ਮਿਸਤਰੀ ਜੀ ਦੇ ਘਰ ਦੀ ਬਰਕਤ ਘਟਨੀ ਸ਼ੁਰੂ ਹੋ ਗਈ ਮਿਸਤਰੀ ਠਾਕਰ ਸਿੰਘ ਜੀ ਆਪਣਾ ਜੀਵਨ ਦਾ ਸਫਰ ਪੂਰਾ ਕਰ ਗਏ। ਘਰ ਵਿੱਚ ਗਰੀਬੀ ਆ ਗਈ। ਉਧਰ ਸਤਿਗੁਰੂ ਹਰੀ ਸਿੰਘ ਜੀ ਵੀ ਚੜ੍ਹਾਈ ਕਰ ਗਏ ਤੇ ਬਖਸ਼ ਬੰਦੀ ਦਾ ਸਮਾਂ ਹੀ ਨ ਲਗਿਆ। ਫਿਰ ਮਿਸਤਰੀ ਜੀ ਭਗਵਾਨ ਸਿੰਘ ਜੀ ਮਿਸਤਰੀ ਠਾਕਰ ਸਿੰਘ ਜੀ ਦੇ ਭਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਨੂੰ ਜਾਂਦੇ ਤੇ ਦਰਸ਼ਨ ਕਰਨ ਦਾ ਹੁਕਮ ਨਹੀਂ ਹੁੰਦਾ। ਵਿਚੋਲਾ ਕੋਈ ਮਿਲਿਆ ਨਾ।

ਹੁਣ ਬਖਸ਼ਸ਼ ਦਾ ਸਮਾ ਆ ਗਿਆ। ਮਿਸਤਰੀ ਆਤਮਾ ਸਿੰਘ ਜੀ ਸ਼ੋਰਕੋਟ ਵਾਲੇ ਦੇ ਸਪੁੱਤਰ ਦੇ ਅਨੰਦ ਕਾਰਜ ਤੇ ਮਹਾਰਾਜ ਜੰਗ ਸਿੰਘ ਜੀ ਆਏ। ਮਿਸਤਰੀ ਆਤਮਾ ਸਿੰਘ ਜੀ ਤੇ ਮਿਸਤਰੀ ਭਗਵਾਨ ਸਿੰਘ ਜੀ ਦੀ ਨਜਦੀਕੀ ਰਿਸ਼ਤੇਦਾਰੀ ਸੀ। ਇਸ ਵਾਸਤੇ ਭਗਵਾਨ ਸਿੰਘ ਜੀ ਵੀ ਵਿਆਹ ਤੇ ਆਏ।

ਸਵੇਰੇ ਰੱਖੇ ਹੋਏ ਪਾਠ ਦਾ ਭੋਗ ਪੈਣਾ ਸੀ ਤੇ ਅੰਮ੍ਰਿਤ ਵੇਲੇ ਪਿੰਡ ਪਨਵਾਂ ਦੇ ਕੋਟ ਦੇ ਰਾਗੀ ਸੋਹਣ ਸਿੰਘ ਜੀ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ ਅਤੇ ਅਨੰਦ ਬਣਿਆ, ਇਹ ਜਬਾਨ ਦੀ ਸਿਫਤ ਤੋਂ ਬਾਹਰ ਹੈ।

ਬਾਬਾ ਇੰਦਰ ਸਿੰਘ ਜੀ ਸਮਸੇ ਪਿੰਡ ਵਾਲੇ ਬ੍ਰਹਮਗਿਆਨੀ ਜੀ ਮਸਤਾਨੇ ਹੋ ਗਏ। ਓਸ ਵਕਤ ਦੀ ਉਪਮਾਂ ਕਹੀ ਨਹੀਂ ਜਾਂਦੀ ਅਤੇ ਸਭ ਦੀਆਂ ਆਸਾਂ ਪੂਰੀਆਂ ਹੋਣ ਦਾ ਸਮਾਂ ਬਣਿਆ। ਮਹਾਰਾਜ ਜੰਗ ਸਿੰਘ ਜੀ ਦੀਵਾਨ ਵਿੱਚ ਬੈਠੇ ਸ਼ੋਭਾ ਦੇ ਰਹੇ ਸਨ। ਜਿਸ ਵੇਲੇ ਰਾਗੀਆਂ ਦੀ ਰਸਨਾ ਤੋਂ ਇਹ ਸ਼ਬਦ ਸੰਗਤ ਨੇ ਸੁਣਿਆ, ਤੇਰਾ ਨਾ ਗਰੀਬ ਨਿਵਾਜ ਬਖਸ਼ ਦੇ ਗੁਨਾਹੀਆਂ ਨੂੰ। ਏਹ ਕੂਕ, ਏਹ ਬੇਨਤੀ ਏਹ ਫਰਿਆਦ ਬਖਸ਼ ਦੇ ਗੁਨਾਹੀਆਂ ਨੂੰ ਸੁਣੀ ਤਾਂ ਕਿਰਪਾ ਨਿਧਾਨ ਮੇਹਰਾਂ ਦੇ ਦਾਤੇ ਤੇ ਮਹਾਰਾਜ ਜੰਗ ਸਿੰਘ ਜੀ ਨੇ ਮੇਹਰ ਦੀ ਨਜਰ ਨਾਲ ਸੰਗਤ ਵਲ ਵੇਖਿਆ ਤਾਂ ਉਸ ਵਕਤ ਮਿਸਤਰੀ ਭਗਵਾਨ ਸਿੰਘ ਜੀ ਉਠ ਕੇ ਬੜੀ ਲੰਮੀ ਆਹ ਲੈ ਕੇ ਬੜੇ ਜੋਰਨਾਲ ਉਚੀ ਉਚੀ ਰੋਣ ਲਗ ਪਏ ਤੇ ਆਖਿਆ ਨੇ ਮਹਾਰਾਜ ਜੀ ਸਤਿਗੁਰੂ ਹਰੀ ਸਿੰਘ ਜੀ ਦੀ ਰਸਨਾ ਤੋਂ ਬਸ ਸ਼ਬਦ ਨਿਕਲਿਆ ਸੀ। ਤਾਂ ਹੁਣ ਤੇ ਕੁਛ ਨਹੀਂ ਰਿਹਾ। ਕਿਰਪਾ ਕਰਕੇ ਬਖਸ਼ੋ ਕੋਈ ਥਾਂ ਵੀ ਨਹੀਂ ਝਲਦਾ ਮੇਹਰ ਕਰਕੇ ਬਖਸ਼ ਲਵੋ।

ਮਹਾਰਾਜ ਜੰਗ ਸਿੰਘ ਜੀ ਨੇ ਮੇਹਰ ਕਰਕੇ ਸਜਾ ਪਵਿੱਤ੍ਰ ਹੱਥ ਚੁਕ ਕੇ ਪਵ੍ਰਿਤ ਰਸਨਾ ਨਾਲ ਬਖਸ਼ਿਆ ਕਹਕੇ ਸਭ ਪਦਾਰਥ ਬਖਸ਼ ਦਿਤੇ ਤੇ ਨਿਹਾਲ ਕਰ ਦਿੱਤਾ। ਕੇਸ ਚੋਂ ਬਰੀ ਹੋਣ ਦਾ ਵੀ ਵਰ ਦੇ ਦਿਤਾ। ਮਿਸਤਰੀ ਭਗਵਾਨ ਸਿੰਘ ਜੀ ਮੱਥਾ ਟੇਕਿਆ। ਮਹਾਰਾਜ ਜੀ ਨੇ ਕਿਹਾ ਭਾਈ ਸਭ ਪਾਸੇ ਤੇਰੀ ਚੜ੍ਹਦੀ ਕਲਾ।

ਮਿਸਤਰੀ ਆਤਮਾ ਸਿੰਘ ਜੀ ਦੇ ਲੜਕੇ ਗੁਰਚਰਣ ਦਾ ਅਨੰਦ ਕਾਰਜ ਹੋਇਆ ਤਾਂ ਮਹਾਰਾਜ ਜੰਗ ਸਿੰਘ ਜੀ ਰੁਪਾਣੇ ਆ ਗਏ। ਭਗਵਾਨ ਸਿੰਘ ਜੀ ਸਿਆਲਕੋਟ ਮੁਕੱਦਮੇ ਦੀ ਤਾਰੀਖ ਤੇ ਗਏ ਤੇ ਜੱਜ ਨੇ ਫੈਸਲਾ ਮਿਸਤਰੀ ਭਗਵਾਨ ਸਿੰਘ ਜੀ ਦੇ ਹੱਕ ਵਿਚ ਕਰ ਦਿੱਤਾ ਤੇ

ਫੇਰ ਭਗਵਾਨ ਸਿੰਘ ਜੀ ਨੇ ਰੁਪਾਣੇ ਜਾ ਕੇ ਮਹਾਰਾਜ ਜੰਗ ਸਿੰਘ ਜੀ ਨੂੰ ਵਧਾਈ ਦਿੱਤੀ ਤੇ ਸ਼ੁਕਰ ਸ਼ੁਕਰ ਕਰਦੇ ਘਰ ਨੂੰ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਰੁਪਾਣੇ ਗਏ ਤੇ ਪੁਛਿਆ ਕਿ ਤੁਸੀਂ ਭਗਵਾਨ ਸਿੰਘ ਨੂੰ ਬਖਸ਼ਿਆ ਹੈ ਤੇ ਮਹਾਰਾਜ ਜੰਗ ਸਿੰਘ ਜੀ ਨੇ ਕਿਹਾ ਅਪਣਾ ਪਰਵਾਰ ਹੈ ਸਿੱਖ ਨੇ ਬਹੁਤ ਤਕਲੀਫ ਪਾਈ ਹੈ। ਕਰਮ ਦਾ ਫਲ ਪਾ ਲਿਆ ਹੈ। ਫਿਰ ਵੀ ਸਿੱਖ ਹੈ ਤੇ ਸੇਵਕ ਹੈ।

ਫਿਰ ਮਿਸਤਰੀ ਭਗਵਾਨ ਸਿੰਘ ਜੀ ਇਕ ਦਫਾ ਬਿਮਾਰ ਹੋਏ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੇਵਕ ਜਾਣਕੇ ਜਾ ਕੇ ਦਰਸ਼ਨ ਦਿੱਤੇ ਅਤੇ ਆਪਣੇ ਹੱਥ ਨਾਲ 25 ਰੁਪਏ ਮਿਸਤਰੀ ਜੀ ਨੂੰ ਦਿੱਤੇ ਅਤੇ ਭੈਣੀ ਸਾਹਿਬ ਤੋਂ ਇਕ ਮੱਜ ਆਪਣੇ ਟਰੱਕ ਤੇ ਭੇਜੀ।

ਇਤਨੀ ਦਿਆਲਤਾ ਮਹਾਰਾਜ ਜੰਗ ਸਿੰਘ ਜੀ ਨੇ ਕੀਤੀ। ਇਹ ਸਭ ਬਖਸ਼ਸ਼ ਦਾ ਸਮਾ ਮੇਰੇ ਵੇਖਣ ਦਾ ਹੈ। ਮੈਂ ਉਸ ਅਨੰਦ ਕਾਰਜ ਤੇ ਗਿਆ ਹੋਇਆ ਸਾਂ।

## ਸੰਤ ਗੁਰਦਿਆਲ ਸਿੰਘ ਪਿੰਡ ਅਬਲੂ ਜਿਲਾ ਬਠਿੰਡਾ

ਸਤਿਗੁਰੂ ਸਿੱਖ ਕੇ ਬੰਧਲ ਕਾਟੇ ਗੁਰ ਕਾ ਸਿੱਖ ਬਿਕਾਰ ਤੇ ਹਾਟੇ।। ਗੁਰਬਾਣੀ ਦੀ ਇਹ ਤੁਕ ਸਾਨੂੰ ਦਸਦੀ ਹੈ ਕਿ ਜੇ ਅਸੀਂ ਗੁਰੂ ਦੇ ਹੋ ਜਾਈਏ ਤੇ ਗੁਰੂ ਵੀ ਸਿੱਖ ਨੂੰ ਹਰ ਮੁਸ਼ਕਲ ਚੋਂ ਹੱਥ ਦੇ ਕੇ ਰੱਖ ਲੈਂਦਾ ਹੈ।

ਸੰਤ ਗੁਰਦਿਆਲ ਸਿੰਘ ਪਿੰਡ ਅਬਲੂ ਜਿਲਾ ਬਠਿੰਡਾ ਨੇ ਦਸਿਆ ਕਿ ਇਕ ਵਾਰ ਮੈਨੂੰ ਸਰਵਨਾਸ਼ ਹੋਣ ਤੋਂ ਮਹਾਰਾਜ ਜੰਗ ਸਿੰਘ ਜੀ ਨੇ ਬਚਾਇਆ। ਮੇਰੇ ਨਾਲ ਵੀ ਮੇਰੇ ਸ਼ਰੀਕਾਂ ਨਾਲ ਅਦਾਲਤਾਂ ਚਲਦੀਆਂ ਰਹਿੰਦੀਆਂ ਹਨ। ਮੇਰੇ ਨਾਲ ਵੀ ਮੇਰੇ ਸ਼ਰੀਕ ਬਹੁਤ ਈਰਖਾ ਕਰਦੇ, ਤਾਹਨੇ ਮਾਰਦੇ ਬੋਲੀਆਂ ਮਾਰਦੇ ਕਿਉਂਕਿ ਉਹ ਬਹੁਤੇ ਸਨ ਤੇ ਮੈਂ

ਇੱਕਲਾ ਸਾਂ। ਮੈਂ ਉਹਨਾਂ ਦੇ ਮੇਹਣੇ ਤੇ ਬੋਲੀਆਂ ਸੁਣ ਸੁਣ ਕੇ ਤੰਗ ਆ ਗਿਆ ਸਾਂ ਤੇ ਇਕ ਦਿਨ ਮਨ ਵਿੱਚ ਪੱਕਾ ਫੈਸਲਾ ਕਰ ਲਿਆ ਕਿ ਅਜ ਰੋਜ ਰੋਜ ਦੀ ਕਿੜ ਕਿੜ ਮੁਕਾ ਹੀ ਦੇਣੀ ਹੈ।

ਮੈਂ ਆਪਣੀ ਥਰੀ ਨਾਟ ਥਰੀ ਦੀ ਪੱਕੀ ਰਾਇਫਲ ਤੇ ਢੇਰ ਸਾਰੀਆਂ ਗੋਲੀਆਂ ਲੈਕੇ ਘਰੋਂ ਤੁਰ ਪਿਆ। ਘਰੋਂ ਨਿਕਲ ਕੇ ਮੈਂ ਉਧਰ ਹੀ ਤੁਰ ਪਿਆ ਜਿਧਰ ਮੈਨੂੰ ਉਮੀਦ ਸੀ ਕਿ ਮੇਰੇ ਦੁਸ਼ਮਨ ਏਧਰ ਹੀ ਮਿਲਣਗੇ । ਮੈਂ ਇਕ ਦਰਖਤ ਦੀ ਆੜ ਲੈ ਕੇ ਮੋਰਚਾ ਬਣਾ ਕੇ ਬੈਠ ਗਿਆ। ਥੋੜੀ ਹੀ ਇੰਤਜਾਰ ਕਰਨ ਦੇ ਬਾਅਦ ਉਹ ਪੰਜ ਛੇ ਆਦਮੀ ਆਉਂਦੇ ਦਿਸੇ

ਮੈਂ ਆਪਣੀ ਰਾਇਫਲ ਲੋਡ ਕੀਤੀ ਤੇ ਪੂਰੀਆਂ ਗੋਲੀਆਂ ਭਰ ਲਈਆਂ ਤੇ ਨਿਸ਼ਾਨ ਬਣਾ ਕੇ ਫਾਇਰ ਕਰ ਦਿੱਤਾ। ਪਰ ਬੰਦੂਕ ਮਾੜੀ ਜਿਹੀ ਠੁਸ ਕਰਕੇ ਰਹਿ ਗਈ। ਮੈਂ ਫੇਰ ਦੂਸਰੀ ਗੋਲੀ ਅਗੇ ਕਰਕੇ ਅਤੇ ਪਹਿਲਿ ਕਢਕੇ ਫਿਰ ਨਿਸ਼ਾਨਾ ਸਹੀ ਕਰਕੇ ਘੋੜਾ ਨਪ ਦਿੱਤਾ ਪਰ ਗੋਲੀ ਫੇਰ ਨ ਚਲੀ।

ਇਸ ਤਰਾਂ ਮੇਰੇ ਸ਼ਰੀਕ ਵੀ ਕਾਫੀ ਨੇੜੇ ਆ ਗਏ ਤੇ ਮੈਂ ਪੰਜ ਛੇ ਗੋਲੀਆਂ ਬਦਲ ਬਦਲ ਕੇ ਚਲਾਈਆਂ। ਪਰ ਕੁਝ ਨ ਬਣਿਆ। ਮੈਂ ਬੜਾ ਹੈਰਾਨ ਹੋਇਆ ਕਿ ਮੋਕਾ ਵੀ ਹਥੋਂ ਨਿਕਲ ਗਿਆ ਨਹੀਂ ਤਾਂ ਅਜ ਇਹ ਟੰਟਾ ਮੁਕਾ ਹੀ ਦੇਣਾ ਸੀ।

ਫੇਰ ਕਰੋਧ ਵਿਚ ਭਰੇ ਹੋਏ ਨੇ ਸੋਚਿਆ ਕਿ ਹਥੋਂ ਹਥੀ ਹੀ ਨਿਪਟ ਲੈਂਦਾ ਹਾਂ। ਫਿਰ ਮਨ ਵਿਚ ਸੋਚ ਆਈ ਕਿ ਇਹ ਪੰਜ ਛੇ ਤੇ ਮੈਂ ਇਕਲਾ ਕਿਤੇ ਕੰਮ ਉਲਟ ਹੀ ਨਾ ਹੋ ਜਾਏ। ਮੈਂ ਉਹਨਾਂ ਦੇ ਜਾਣ ਤੋਂ ਬਾਅਦ ਘਰ ਆ ਗਿਆ।

ਜਦੋਂ ਮੈਂ ਘਰ ਆਇਆ ਤੇ ਮਹਾਰਾਜ ਜੰਗ ਸਿੰਘ ਜੀ ਘਰ ਬਿਰਾਜਮਾਨ ਸਨ ਤੇ ਮੇਰੀ ਸਿੰਘਣੀ ਉਹਨਾਂ ਨੂੰ ਰੋ ਰੋ ਕੇ ਦਸ ਰਹੀ ਸੀ ਕਿ ਮੈਂ ਕਿਸ ਕੰਮ ਲਈ ਘਰੋਂ ਗਿਆ ਹਾਂ। ਮਹਾਰਾਜ ਜੀ ਕਹਿ ਰਹੇ ਸਨ ਬੀਬੀ ਧੀਰਜ ਰਖੋ, ਗੁਰੂ ਭਲੀ ਕਰੇਗਾ। ਏਨੇ ਚਿਰ ਨੂੰ ਮੈਂ ਵੀ ਜਾ

ਚਰਣਾਂ ਵਿਜ ਮੱਥਾ ਟੇਕਿਆ ਅਤੇ ਰਾਇਫਲ ਵੀ ਚਰਨਾਂ ਵਿੱਚ ਰੱਖ ਦਿੱਤੀ। ਸਤਿਗੁਰਾਂ ਰਾਇਫਲ ਫੜੀ ਤੇ ਕਡੀਆਂ ਹੋਈਆਂ ਗੋਲੀਆਂ ਚੋ ਇਕ ਗੋਲੀ ਭਰ ਕੇ ਆਕਾਸ਼ ਵਲ ਮੂੰਹ ਕਰਕੇ ਚਲਾਈ ਤਾਂ ਗੋਲੀ ਆਕਾਸ਼ ਵਲ ਉਡ ਗਈ। ਫੇਰ ਦੂਸਰੀ ਗੋਲੀ ਭਰ ਕੇ ਚਲਾਈ ਤੇ ਉਸ ਨੇ ਵੀ ਦੂਰ ਤਕ ਮਾਰ ਕੀਤੀ।

ਮੈਂ ਮਹਾਰਾਜ ਜੀ ਨੂੰ ਪੁਛਿਆ ਜੀ ਇਹ ਹੁਣ ਕਿਦਾਂ ਚਲ ਪਈ। ਮਹਾਰਾਜ ਜੀ ਹਸ ਪਏ ਤੇ ਕਹਿਣ ਲਗੇ ਭਾਈ ਜਿਹੜੇ ਸਾਡੇ ਹਨ ਅਸੀਂ ਉਹਨਾਂ ਦੇ ਅੰਗ ਸੰਗ ਰਹਿੰਦੇ ਹਾਂ। ਗੁਰੂ ਆਪਣੇ ਸਿੱਖ ਨੂੰ ਕਿਦਾਂ ਅਨ੍ਹੇ ਖੂਹ ਵਿੱਚ ਡਿਗਦਾ ਵੇਖ ਸਕਦਾ ਹੈ। ਮੇਰੀ ਸਿੰਘਣੀ ਨੇ ਦਸਿਆ ਕਿ ਜਦੋਂ ਤੁਸੀਂ ਬੰਦੂਕ ਲੈ ਕੇ ਨਿਕਲੇ ਹੀ ਸੀ ਤੇ ਮੈਂ ਅਰਦਾਸ ਕੀਤੀ ਤੇ ਮਹਾਰਾਜ ਥੋੜ੍ਹੀ ਦੇਰ ਬਾਅਦ ਹੀ ਆ ਗਏ ਸਨ। ਮੈਂ ਇਹਨਾਂ ਨੂੰ ਸਾਰੀ ਵਿਥਿਆ ਦਸ ਦਿੱਤੀ ਤਾਂ ਮਹਾਰਾਜ ਜੀ ਨੇ ਕਿਹਾ ਬੀਬੀ ਭਰੋਸਾ ਰੱਖ ਗੁਰੂ ਭਲੀ ਕਰੇਗਾ।

ਤਾਂ ਫਿਰ ਮੈਨੂੰ ਅਵਾਜ ਦੇ ਕੇ ਕਿਹਾ ਲਿਆ ਭਾਈ ਪ੍ਰਸ਼ਾਦਾ ਛਕਾ। ਜੋ ਕੁਝ ਘਰ ਬਣਿਆ ਹੈ ਲੈ ਆ। ਜੋ ਰੁੱਖਾ ਮਿਸਾ ਬਣਿਆ ਸੀ ਛਕਕੇ ਕਹਿਣ ਲਗੇ ਭਜਨ ਕਰਿਆ ਕਰੋ ਅਤੇ ਅਜ ਤੋਂ ਸ਼ਰੀਕ ਵੀ ਤੇਰੇ ਅਗੇ ਨਿਉਂ ਕੇ ਚਲਣਗੇ।

ਅਜ ਤਕ ਖਾਲਸੇ ਦੀ ਚੜ੍ਹਦੀ ਕਲਾ ਹੈ। ਮੇਰਾ ਮਹਾਰਾਜ ਜੰਗ ਸਿੰਘ ਸੱਚੇ ਪਾਤਸ਼ਾਹ ਜਿਨ੍ਹਾਂ ਨੇ ਮੈਨੂੰ ਘੋਰ ਪਾਪ ਕਰਨ ਤੋਂ ਰੋਕਿਆ ਤੇ ਨਰਕਾਂ ਦੀ ਅੱਗ ਤੋਂ ਬਚਾਇਆ।

–ਮੋਜੀ ਠਾਕਰ

ਸੰਗਤਾਂ ਮਿਕਸਚਰ ਮਸ਼ੀਨ ਵਿਚ ਮਸਾਲਾ ਮਿਲਾ ਰਹੇ ਹਨ




ਫਰਸ਼ ਤੇ ਰੋੜੀ ਪਾਉਣ ਦੇ ਲਈ ਸੰਗਤ ਲਾਈਨ ਬਨਾਕੇ ਖੜੀ ਹੈ



ਮਿਕਸਚਰ ਮਸ਼ੀਨ ਵਿਚ ਮਸਾਲਾ ਮਿਲਾ ਰਹੇ ਹਨ



ਫਰਸ਼ ਤੇ ਰੋੜੀ ਪਾ ਰਹੇ ਹਨ



ਫਰਸ਼ ਤੇ ਪੱਕੀ ਰੋੜੀ ਪਾ ਰਹੇ ਹਨ



ਇਕ ਬਜੁਰਗ ਮਾਤਾ ਸਿਰ ਤੇ ਰੋੜੀ ਚੁਕ ਕੇ ਸੇਵਾ ਕਰ ਰਹੀ ਹੈ



ਇਕ ਬੀਬੀ ਰੋੜੀ ਦਾ ਤਸਲਾ ਚੁਕ ਕੇ ਫਰਸ਼ ਪਾਉਣ ਦੀ ਸੇਵਾ ਕਰਦੀ ਹੋਈ



ਬੀਬੀਆਂ ਰੋੜੀ ਪਾਉਣ ਦੀ ਸੇਵਾ ਕਰਰਹੀਆਂ ਹਨ



ਬੱਚੇ ਲੰਗਰ ਛੱਕ ਰਹੇ ਹਨ



ਸਕੂਲ ਦੀ ਬੱਚੀਆਂ ਲੰਗਰ ਛੱਕ ਰਹੀਆਂ ਹਨ



ਰੋੜੀ ਪਾਉਣ ਲਈ ਵਿਚਾਰ ਕਰਦੇ ਹੋਏ ਮਹੰਤ ਜੀ



ਕਾਰ ਸੇਵਾ ਪੂਰੀ ਹੋਣ ਤੇ ਖ਼ੁਸ਼ੀ ਦੇ ਪੰਜ ਜੈਕਾਰੇ ਬੁਲਾਂਦੇ ਹੋਏ



ਜੱਥੇਦਾਰ ਮਹਿੰਦਰ ਸਿੰਘ ਜੀ ਨਾਰੋਵਾਲ



ਕੋਟ ਧਰਮੂ ਦੀ ਸੰਗਤ ਤੇ ਸਰਪੰਚ ਸਾਹਿਬ



# ਸੰਤ ਪ੍ਰੀਤਮ ਸਿੰਘ ਜੀ ਫਲੇੜਾ ਪਿੰਡ ਅਖੰਡ ਪਾਠ ਤੇ ਸ਼ੰਕਾ ਨਿਵਰਿਤ ਕੀਤੀ

ਸੰਤ ਪ੍ਰੀਤਮ ਸਿੰਘ ਫਲੇੜੇ ਵਾਲਿਆਂ ਨੇ ਦਸਿਆ ਕਿ ਮੇਰੇ ਦਿਲ ਵਿੱਚ ਇਹ ਫੁਰ ਗਈ ਕਿ ਮਹਾਰਾਜ ਜੰਗ ਸਿੰਘ ਜੀ ਸਿੱਖਾਂ ਕੋਲੋਂ ਅਖੰਡ ਪਾਠ ਦੇ ਪੈਸੇ ਲੈ ਲੈਂਦੇ ਹਨ ਪਰ ਕਿਤੇ ਕਰਵਾਂਦੇ ਨਹੀਂ ਦੇਖੇ। ਇਹ ਬਚਨ ਕਰਨ ਦੀ ਦੇਰ ਸੀ ਕਿ ਮੇਰੀ ਇਹ ਦਿਸ਼ਾ ਹੋਈ ਕਿ ਨਾ ਮੈਂ ਸੁੱਤਾ ਤੇ ਨਾ ਮੈਂ ਜਾਗਦਾ ਹਾਂ, ਪਿਛੋਂ ਸ਼ਹੀਦ ਆ ਗਏ ਤੇ ਮੈਨੂੰ ਆ ਕੇ ਫੜ ਲਿਆ।

ਮੈਂ ਕਿਹਾ ਤੁਸੀਂ ਕੌਣ ਹੋ ਮੈਨੂੰ ਕਿੱਧਰ ਲਿਜਾਂਦੇ ਹੋ। ਕਹਿੰਦੇ ਚਲ ਤਾਂ ਸਹੀ ਤੈਨੂੰ ਦਸਾਂਗੇ ਕਿ ਅਸੀਂ ਕੌਣ ਹਾਂ। ਐਨਾ ਕਹਿ ਕੇ ਭੈਣੀ ਸਾਹਿਬ ਦੀ ਡਿਉਡੀ ਅੰਦਰ ਲੈ ਗਏ। ਵਡੀ ਡਿਉਡੀ ਦਾ ਬਾਰ ਬੰਦ ਕਰ ਦਿੱਤਾ। ਹੁਕਮ ਹੋਇਆ ਕਿ ਸਭ ਨੂੰ ਬਾਹਰ ਕੱਢ ਦਿਉ। ਉਥੇ ਲੰਮੇ ਲੰਮੇ ਕਾਗਜ ਰੱਖ ਲਏ ਤੇ ਉਤੇ ਲਿਖਿਆ ਸੀ ਗੁਰੂਆਂ ਦੀ ਬੰਸਾਵਲੀ ਫਿਰ ਕਿਹਾ ਗਿਆ ਕਿ ਕੋਈ ਅੰਦਰ ਤਾਂ ਨਹੀਂ।

ਮੂਹਰੋਂ ਜਵਾਬ ਮਿਲਿਆ ਕਿ ਹੋਰਕੋਈ ਨਹੀਂ ਅੰਦਰ ਸਿਰਫ ਪ੍ਰੀਤਮ ਸਿੰਘ ਫਲੇੜੇ ਵਾਲਾ ਹੈ। ਹੁਕਮ ਹੋਇਆ ਕਿ ਇਸ ਨੂੰ ਬੈਠਾ ਰਹਿਣ ਦਿਉ। ਫਿਰ ਬੰਸਾਲਵੀ ਬਾਚਨੀ ਸ਼ੁਰੂ ਹੋ ਗਈ।

ਮੋਟੇ ਮੋਟੇ ਅੱਖਰਾਂ ਵਿੱਚ ਬਨਸਾਵਲੀ, ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ, ਗੁਰੂ ਹਰਿਗੋਬਿੰਦ, ਗੁਰੂ ਸ੍ਰੀ ਹਰਿ ਰਾਇ, ਗੁਰੂ ਸਿਰੀ ਹਰਿ ਕ੍ਰਿਸ਼ਨ, ਗੁਰੂ ਤੇਗ ਬਹਾਦਰ ਜੀ, ਗੁਰੂ ਗੋਬਿੰਦ ਸਿੰਘ ਜੀ, ਗੁਰੂ ਬਾਲਕ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਜੰਗ ਸਿੰਘ ਜੀ।

ਮੈਨੂੰ ਮਹਾਰਾਜ ਜੰਗ ਸਿੰਘ ਜੀ ਕਹਿੰਦੇ ਨੇ ਕਿ ਸ਼ੰਕਾ ਕਿਵੇਂ ਕੀਤੀ। ਮੈਂ ਚਰਣੀ ਢੈਹ ਪਿਆ ਤੇ ਕਿਹਾ ਮੈਨੂੰ ਮਾਫ ਕਰੋ ਮੇਰੀ ਗਲਤੀ ਹੈ। ਮਹਾਰਾਜ ਜੀ ਕਹਿੰਦੇ ਚੰਗਾ ਏਥੇ ਆ ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਹਿਬ ਦੇ ਪਾਠ ਆਪ ਬੈਠ ਗਏ ਤੇ ਦੂਜੇ ਗੁਰੂ ਗ੍ਰੰਥ ਵਲ ਮੈਨੂੰ ਬਿਠਾ ਦਿੱਤਾ। ਮੈਂ

ਦੋ ਘੰਟੇ ਵਿਚ ਸਾਰਾ ਪਾਠ ਗਉੜੀ ਸਮੇਤ ਪੜ੍ਹ ਲਿਆ ਤੇ ਆਪ ਵੀ ਸਾਰਾ ਪਾਠ ਕਰ ਲਿਆ।

ਮੈਨੂੰ ਕਹਿੰਦੇ ਤੂੰ ਕਿਵੇਂ ਸਾਰਾ ਪਾਠ ਦੋ ਘੰਟਿਆਂ ਵਿਚ ਕਰ ਲਿਆ ਮੈਂ ਕਿਹਾ ਜੀ ਮੈਨੂੰ ਪਤਾ ਨਹੀ ਤੁਸੀਂ ਕਿਵੇਂ ਪੜ੍ਹਾਂ ਦਿੱਤਾ। ਬਸ ਇਸ ਤਰਾਂ ਹੀ ਅਸੀਂ ਪਾਠ ਕਰ ਲੈਂਦੇ ਹਾਂ।

ਮਹਾਰਾਜ ਜੀ ਨੇ ਕਿਹਾ ਸਿੰਘਾਂ ਸ਼ੰਕਾਂ ਨਹੀਂ ਕਰਨੀ ਚਾਹੀਦੀ ਮੈਂ ਕਿਹਾ ਜੀ ਮੈਥੋਂ ਗਲਤੀ ਹੋ ਗਈ, ਮੈਨੂੰ ਮਾਫ ਕਰੋ। ਮੈਂ ਧੰਨ ਧੰਨ ਕਰਦਾ ਬੈਠ ਗਿਆ। ਉਠ ਕੇ ਮਾਫੀ ਮੰਗੀ। ਫੇਰ ਮੈਂ ਕਿਹਾ ਜੀ ਇਕ ਥੋੜੀ ਜਿਹੀ ਗਲ ਹੋਰ ਦਸੋ। ਮਹਾਰਾਜ ਜੀ ਨੇ ਕਿਹਾ ਭਾਈ ਉਹ ਕੇਹੜੀ ਗਲ ਹੈ। ਤੁਸੀਂ ਭੈਣੀ ਸਾਹਿਬ ਵਾਲਿਆਂ ਤੇ ਰਾਜੀ ਨਹੀਂ ਉਹ ਤੁਹਾਡੇ ਤੇ ਰਾਜੀ ਨਹੀਂ, ਇਹ ਕੀ ਕਾਰਨ ਹੈ।

ਮਹਾਰਾਜ ਜੀ ਨੇ ਕਿਹਾ ਇਹ ਭਾਈ ਇਕ ਦੂਜੇ ਨੂੰ ਛੁਪਾਉਣ ਵਾਸਤੇ ਹੈ। ਹੋਰ ਸਾਡੀ ਵਿਰੋਧਤਾ ਨਹੀਂ। ਉਹ ਸਾਡੇ ਤੇ ਅਸੀਂ ਉਹਨਾਂ ਦੇ। ਜੇ ਪੂਰਾ ਭੇਤ ਦੇ ਦੇਈਏ ਤਾਂ ਲੋਕਾਂ ਨੇ ਤਾਂ ਸਾਡੇ ਪੈਰਾਂ ਦੀ ਮਿੱਟੀ ਵੀ ਖਾ ਜਾਣੀ ਹੈ।

## ਸ੍ਰੀ ਮਹਾਰਾਜ ਜੰਗ ਸਿੰਘ ਜੀ ਪੂਰਨ ਪੁਰਖ

ਸ੍ਰੀ ਮਹਾਰਾਜ ਜੰਗ ਸਿੰਘ ਜੀ ਉਨ੍ਹਾਂ ਉਚ ਕੋਟੀ ਦੇ ਮਹਾਂਪੁਰਖਾਂ ਵਿਚੋਂ ਹਨ ਜਿਨਾਂ ਨੂੰ ਦੁਨੀਆਂ ਦੇ ਲੋਕ ਅਕਾਲ ਪੁਰਖ ਦਾ ਅਵਤਾਰ ਵੀ ਕਹਿ ਦੇਂਦੇ ਹਨ। ਪਿਛਲੇ ਜੁਗਾਂ ਵਿੱਚ ਹੋਏ ਭਾਵੇਂ ਅਵਤਾਰਾਂ ਭਗਵਾਨ ਰਾਮ ਭਗਵਾਨ ਕ੍ਰਿਸ਼ਨ ਅਤੇ ਪੂਜਯ ਗੁਰੂ ਸਾਹਿਬਾਨ ਨਾਲ ਤਸ਼ਬੀਹ ਦੇ ਕੇ ਅਪਨੀ ਸ਼ਰਧਾ ਦਾ ਪ੍ਰਗਟਾਵਾ ਕਰਦੇ ਹਨ ਅਤੇ ਦੁਨੀਆਂ ਇਹੋ ਜਿਹੇ ਮਹਾਂ ਪੁਰਖਾਂ ਦੀ ਕੀਰਤੀ ਕਰੇ ਵੀ ਕਿਉਂ ਨਾ ਜਿਵੇਂ ਕੀ ਸ੍ਰੀ ਮਹਾਰਾਜ ਜੰਗ ਸਿੰਘ ਜੀ ਨੇ ਇਸ ਮਾਤ ਲੋਕ ਵਿੱਚ ਆਕੇ ਦੇਸ਼ ਤੇ ਮਨੁਖਤਾ ਵਾਸਤੇ ਭਰਪੂਰ ਯਤਨ ਕੀਤੇ। ਅਤੇ ਨਾਸਤਕਤਾ ਵਿੱਚ ਗ੍ਰਸੇ ਹੋਏ ਲੋਕਾਂ ਨੂੰ ਰੂਹਾਨਿਅਤ ਦਾ ਦਰਸ਼ ਦੇ ਕੇ ਅਨੇਕਾਂ ਪ੍ਰਾਣੀਆਂ ਦਾ ਜੀਵਨ ਉਚਾ ਕੀਤਾ। ਦੁਖਾਂ ਅਤੇ ਭਰਮਾਂ ਵਿੱਚ ਪਏ ਲੋਕਾਂ ਦੀਆਂ ਮੁਸ਼ਕਲਾਂ ਆਸਾਨ

ਕੀਤੀਆਂ। ਦੁਨਿਆਵੀ ਦਾਤਾਂ ਵੰਡਕੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕੀਤੀਆਂ। ਜੇਹੜਾ ਸਿੰਘ ਦਰ ਤੇ ਆ ਗਿਆ ਉਸ ਦੇ ਦਰਗਾਹ ਤਕ ਜੁੰਮੇਵਾਰ ਬਣ ਗਏ। ਮਾਨਸਕ ਤੇ ਆਰਥਕ ਮੁਸ਼ਕਲ ਨਹੀਂ ਆਣ ਦਿੱਤੀ।

ਮਿਸਤਰੀ ਗੁਰਦਿੱਤ ਸਿੰਘ ਪਿੰਡ ਗਦੋਂ ਡੋਬ ਜੇਹੜਾ ਹੁਣ ਮਲੋਟ ਮੰਡੀ ਰਹਿੰਦਾ ਹੈ। ਇਕ ਵਾਰ ਬਚਨ ਕਰਦਿਆਂ ਉਹਨਾਂ ਦਸਿਆ ਕਿ ਮੈਂ ਜਦੋਂ ਪਿੰਡ ਗਦੋਂ ਡੋਬ ਰਹਿੰਦਾ ਸਾਂ ਤੇ ਮੇਰੀ ਕੁਝ ਪਿੰਡ ਵਾਲਿਆਂ ਨਾਲ ਲਾਗਤ ਬਾਜੀ ਹੋ ਗਈ। ਮੈਂ ਆਰਥਕ ਤੌਰ ਤੇ ਉਹਨਾਂ ਨਾਲੋਂ ਬਹੁਤ ਮਾੜਾ ਸੀ ਅਤੇ ਉਹ ਮੈਨੂੰ ਬਹੁਤ ਪ੍ਰੇਸ਼ਾਨ ਕਰਨ ਲਗ ਪਏ। ਜਦ ਮੈਂ ਸਭ ਪਾਸਿਓ ਨਿਰਾਸ਼ ਹੋ ਗਿਆ ਤਾਂ ਮੈ ਸ੍ਰੀ ਮਹਾਰਾਜ ਜੰਗ ਸਿੰਘ ਜੀ ਪਾਸ ਰੁਪਾਣੇ ਆਇਆ ਅਤੇ ਆਪਣੀ ਦੁਖ ਭਰੀ ਵਿਥਿਆ ਦਸੀ।

ਸਾਹਿਬਾਂ ਨੇ ਕਿਹਾ ਭਾਈ ਪਿੰਡ ਛਡ ਦੇ ਤੇ ਮਲੋਟ ਮੰਡੀ ਆ ਜਾ। ਗਦੋਂ ਡੋਬ ਵਾਲੇ ਤੇਰੇ ਪੈਂਦੀ ਆ ਕੇ ਬੈਠਿਆ ਕਰਨਗੇ। ਗੁਰੂ ਭਲੀ ਕਰੇਗਾ। ਮੈਂ ਹੁਕਮ ਮੰਨਕੇ ਪਿੰਡ ਆਕੇ ਘਰ ਦਾ ਸਾਰਾ ਸਾਮਾਨ ਲੈਕੇ ਮਲੋਟ ਮੰਡੀ ਆ ਗਿਆ। ਇਕ ਜਗ੍ਹਾ ਕਿਰਾਏ ਤੇ ਲੈਕੇ ਰਹਿਣ ਲਗ ਪਿਆ। ਮਹਾਰਾਜ ਜੀ ਨੇ ਐਸੀ ਕਿਰਪਾ ਕੀਤੀ ਕਿ ਕਾਰੋਬਾਰ ਕਰਕੇ ਮੈਂ ਥੋੜਾ ਚਿਰਾਂ ਵਿੱਚ ਹੀ ਲਖਪਤੀ ਬਣ ਗਿਆ।

ਹੁਣ ਉਹੋ ਗਦੋਂ ਡੋਬ ਵਾਲੇ ਆਕੇ ਪਵਾਂਦੀ ਬੈਠਦੇ ਹਨ। ਜਿਹੜੇ ਉਦੋਂ ਸਿਰ ਚੜੇ ਹੋਏ ਸੀ। ਇਕ ਕੌਤਕ ਮਹਾਰਾਜ ਜੀ ਦਾ ਉਹਨਾ ਹੋਰ ਦਸਿਆ ਕਿ ਇਕ ਦਫਾ ਮਹਾਰਾਜ ਜੰਗ ਸਿੰਘ ਜੀ ਸਾਡੇ ਘਰ ਮਲੋਟ ਮੰਡੀ ਆਏ। ਸ਼ਨੀਵਰ ਦਾ ਦਿਨ ਸੀ ਤੇ ਮੇਰਾ ਜਵਾਈ ਸਰਦਾਰ ਵਸਾਵਾ ਸਿੰਘ ਜੀ ਜੇਹੜਾ ਬਾਬਾ ਬੱਗਾ ਸਿੰਘ ਜੀ ਰਾਧਾ ਸਵਾਮੀ ਦੀ ਗੱਦੀ ਉਪਰ ਬੈਠਾ ਹੋਇਆ ਹੈ, ਉਹ ਵੀ ਆਇਆ ਹੋਇਆ ਸੀ ਅਤੇ ਉਹ ਮਹਾਰਾਜ ਜੀ ਨਾਲ ਬਹੁਤ ਦੇਰ ਸੰਤ ਪਦ ਤੇ ਵਿਚਾਰ ਕਰਦਾ ਰਿਹਾ ਤੇ ਮੈਂ ਵੀ ਕੋਲ ਹੀ ਸਾਂ। ਜਦ ਰਾਤ ਹੋਈ ਤਾਂ ਮੈਂ ਮਹਾਰਾਜ ਜੀ ਦੇ ਕੋਲ ਹੀ ਬਰਾਜਨ ਵਾਸਤੇ ਅਰਜ ਕੀਤੀ। ਹਜ਼ੂਰ ਕਹਿਣ ਲਗੇ ਭਾਈ ਤੂੰ ਸਾਧਾਂ ਕੋਲੋਂ ਕੀ ਲੈਣਾ ਹੈ ਮੈਂ ਹੁਕਮ ਅਦੂਲੀ ਕਰਕੇ ਉਥੇ ਹੀ ਬਰਾਜ ਗਿਆ। ਜਦ ਮੈਂ ਸੋ

ਗਿਆ ਤਾਂ ਵੇਖਦਾ ਹਾਂ ਮਹਾਰਾਜ ਜੀ ਦੇ ਸਰੀਰ ਦੇ ਅੰਗ ਸਭ ਵਖਰੇ ਹੋਏ ਪਏ ਹਨ। ਸਿਰ, ਧੜ, ਲਤਾਂ, ਬਾਹਾਂ, ਅਲੱਗ ਅੱਲਗ ਪਈਆਂ ਹਨ। ਮੇਰੀਆਂ ਭੁਬਾਂ ਨਿਕਲ ਗਈਆਂ ਤੇ ਮੈਂ ਇਕ ਦਮ ਉਠਕੇ ਵਸਾਵਾ ਸਿੰਘ ਨੂੰ ਉਚੀ ਉਚੀ ਵਾਜਾ ਮਾਰਨ ਲਗ ਪਿਆ। ਇਹ ਕੀਹ ਹੋ ਗਿਆ ਮੈਂ ਤਾਂ ਸਾਰੇ ਬੂਹੇ ਮਾਰ ਕੇ ਕੁੰਡੇ ਲਗਾਕੇ ਸੁੱਤਾ ਸਾਂ।

ਜਦ ਮੇਰੀਆਂ ਅਖਾਂ ਚੰਗੀ ਤਰ੍ਹਾ ਖੁਲੀਆਂ ਤਾਂ ਸ੍ਰੀ ਮਹਾਰਾਜ ਜੀ ਉਸੇ ਤਰਾਂ ਮੰਜੇ ਤੇ ਬਰਾਜੇ ਹੋਏ ਸਨ। ਮੈਨੂੰ ਵੇਖਕੇ ਹਸ ਪਏ। ਜਦ ਮੈਂ ਇਹ ਕੌਤਕ ਸਾਰਿਆਂ ਨੂੰ ਦਸਿਆ ਤਾਂ ਸ੍ਰੀ ਵਸਾਵਾ ਸਿੰਘ ਜੀ ਕਹਿਣ ਲਗੇ ਇਹ ਨਿਸ਼ਾਨੀਆਂ ਪੂਰਨ ਪੁਰਖਾਂ ਵਿਚ ਹੀ ਹੋ ਸਕਦੀਆਂ ਹਨ ਅਤੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਤਿੰਨ ਲੋਕ ਦੀ ਲਖਤਾ ਵਾਲੇ ਮਹਾਨ ਤਪਸਵੀ ਹਨ ਤੇ ਦੁਨੀਆਂ ਦਾ ਉਧਾਰ ਕਰਨ ਵਾਸਤੇ ਦੁਨੀਆਂ ਤੇ ਆਏ ਹਨ। ਸਭ ਨੇ ਮਹਾਰਾਜ ਜੀ ਦੇ ਚਰਣਾਂ ਤੇ ਮੱਥਾ ਟੇਕਿਆ ਤੇ ਕਿਹਾ ਮਹਾਰਾਜ ਤੇਰੀ ਲੀਲਾ ਧੰਨ ਹੈ।

## ਜਪੀ ਤਪੀ ਮਹਾਰਾਜ ਜੰਗ ਸਿੰਘ ਜੀ

ਭਾਰਤ ਵਰਸ਼ ਵਿੱਚ ਐਸੇ ਮਹਾਂ ਪੁਰਖ ਹੋਏ ਹਨ ਜਿਨ੍ਹਾਂ ਦੇ ਮੂੰਹੋਂ ਨਿਕਲਿਆ ਹੋਇਆ ਇਕ ਇਕ ਬਚਨ ਰੱਬੀ ਬਾਣੀ ਸਿਧ ਹੋਇਆ ਅਤੇ ਜਿਨਾਂ ਨੇ ਐਸੀਆਂ ਰਵਾਇਤਾਂ ਕਾਇਮ ਕੀਤੀਆਂ ਜਿਨਾਂ ਤੇ ਚਲ ਕੇ ਅਜ ਵੀ ਦੁਨੀਆਂ ਸੁਖ ਦਾ ਸਾਹ ਲੈਂਦੀ ਹੈ ਅਤੇ ਉਹ ਐਸੇ ਚਾਨਣ ਮੁਨਾਰੇ ਹਨ ਜਿਨਾਂ ਦੀ ਰੋਸ਼ਨੀ ਪਰਲੋ ਤਕ ਦੁਨੀਆਂ ਨੂੰ ਰਾਹ ਵਖਾਉਂਦੀ ਰਹੇਗੀ। ਅਤੇ ਉਨ੍ਹਾਂ ਹੀ ਪੂਜਨੀਕ ਹਸਤੀਆਂ ਵਿਚੋਂ ਪਿਤਾ ਸ੍ਰੀ ਸਤਿਗੁਰੂ ਹਰੀ ਸਿੰਘ ਅਤੇ ਮਾਤਾ ਫਤੇ ਕੌਰ ਦੇ ਘਰ ਹੋਏ ਸਨ ਸ੍ਰੀ ਮਹਾਰਾਜ ਜੰਗ ਸਿੰਘ ਜੀ।

ਮਹਾਰਾਜ ਜੰਗ ਸਿੰਘ ਜੀ ਵਿੱਚ ਉਹ ਗੁਣ ਸਨ ਜੋ ਉਚ ਕੋਟੀ ਦੇ ਮਹਾਂ ਪੁਰਖਾਂ ਵਿਚ ਹੋਣੇ ਚਾਹੀਦੇ ਹਨ। ਸ਼ਾਸਤ੍ਰ ਅਨੁਸਾਰ ਜਿਨਾਂ ਨੂੰ ਸੋਲਾਂ ਕਲਾਂ ਸੰਪੂਰਨ ਕਿਹਾ ਜਾਂਦਾ ਹੈ। ਹਜੂਰ ਸ੍ਰੀ ਮਹਾਰਾਜ ਜੰਗ ਸਿੰਘ ਜੀ ਸੋਲਾਂ ਕਲਾਂ ਸੰਪੂਰਨ ਸਨ। ਜਦੋਂ ਆਪਜੀ ਦੇ ਜਨਮ ਦੇ ਵਾਕਿਆਤ ਹੀ ਇਸ ਗਲ ਦੀ ਪੁਸ਼ਟੀ ਕਰਦੇ ਹਨ। ਜਦੋਂ ਆਪ ਜੀ ਦਾ ਜਨਮ ਹੋਇਆ

ਉਦੋਂ ਅੰਗਰੇਜ ਸਾਮਰਾਜ ਦਾ ਸੂਰਜ ਸ਼ਿਖਰ ਤੇ ਸੀ। ਜਿਨਾਂ ਦੀ ਗੁਲਾਮੀ ਦੀ ਜਕੜ ਉਸ ਬ੍ਰਹਮ ਫਾਸ ਵਾਗੂੰ ਸੀ ਜਿਸ ਵਿਚੋਂ ਭਾਰਤ ਵਰਸ਼ ਦਾ ਨਿਕਲਣਾ ਅਸੰਭਵ ਸੀ।

ਉਧਰ ਰਾਣੀ ਮਲਕਾਂ ਨੂੰ ਆਪਣੀ ਕੂਲੀ ਸੇਜ ਤੇ ਸੁਤੀ ਹੋਈ ਨੂੰ ਸੁਪਨਾ ਆਇਆ ਕਿ ਰਾਣੀਏ ਪੰਜਾਬ ਵਿਚ ਇਕ ਬਾਲਕ ਜਨਮ ਲਏ ਗਾ ਜਿਸਦੇ ਤਪ ਤੇਜ ਨਾਲ ਤੇਰਾ ਰਾਜ ਭਾਰਤ ਵਰਸ਼ ਵਿਚੋਂ ਖਤਮ ਹੋ ਜਾਏਗਾ। ਤਾਂ ਮਲਿਕਾਂ ਨੇ ਅਪਣੇ ਜੋਤਸ਼ੀ ਬੁਲਵਾਕੇ ਪੁਛਿਆ ਤੇ ਉਹਨਾ ਦਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ ਨੂੰ ਤੁਸੀਂ ਜਿਲਾ ਵਤਨ ਕੀਤਾ ਹੋਇਆ ਹੈ ਉਹਨਾਂ ਦੇ ਭਾਈ ਸਤਿਗੁਰੂ ਹਰੀ ਸਿੰਘ ਜਿਲਾ ਲੁਧਿਆਣਾ ਭੈਣੀ ਸਾਹਿਬ ਦੇ ਘਰ ਜੇਹੜਾ ਲੜਕਾ ਹੁਣ ਜਨਮ ਲਏਗਾ ਉਸ ਦੇ ਤਪ ਤੇਜ ਨਾਲ ਤੁਹਾਡਾ ਰਾਜ ਖੁਸ ਜਾਵੇਗਾ।

ਇਤਿਹਾਸ ਦੇ ਵਿਦਿਆਰਥੀ ਅਥਵਾ ਇਤਿਹਾਸਕਾਰ ਅਜ ਤੋਂ ਪਹਿਲੇ ਵਿਸ਼ਸਯੁਧ ਅਤੇ ਹੋਰ ਉਥਲ ਪੁਥਲ ਨੇ ਅੰ੍ਗੇਜ ਸਾਮਰਾਜ ਦਾ ਪਾਜ ਉਘੇੜ ਸੁਟਿਆ। ਅੰਗ੍ਰੇਜ ਹਕੂਮਤ ਨੂੰ ਜੋਤਸ਼ੀਆਂ ਦੀ ਚੇਤਾਵਨੀ ਪ੍ਰਤੱਖ ਹੁੰਦੀ ਮਾਲੂਮ ਹੋਈ ਅਤੇ ਉਸ ਨੇ ਨਾਮਧਾਰੀ ਪੰਥ ਤੇ ਖਾਸ ਕਰਕੇ ਗੁਰੂ ਘਰ ਤੇ ਪਾਬੰਦੀ ਲਾ ਦਿੱਤੀ ਅਤੇ ਕਈ ਸਾਲ ਭੈਣੀ ਸਾਹਿਬ ਚੇ ਪੁਲਿਸ ਚੋਕੀ ਬਣਾ ਰਖੀ। ਏਨੀ ਸਖਤੀ ਕੀਤੀ ਕਿ ਹਰ ਆਣ ਜਾਣ ਵਾਲੇ ਤੋਂ ਪੂਰੀ ਪੁੱਛ ਗਿੱਛ ਹੁੰਦੀ। ਐਸੇ ਗਲ ਘੋਟੂ ਸਮੇਂ ਅੰਦਰ ਮਾਤਾ ਫਤੇ ਕੌਰ ਜੀ ਆਪਣੇ ਪਿਤਾ ਖੁਸ਼ਹਾਲ ਸਿੰਘ ਜੀ ਦੇ ਭੋਗ ਤੇ ਗਏ। ਸਰਕਾਰ ਵਲੋਂ ਪੰਜਤਾਲੀ ਦਿਨਾਂ ਦੀ ਛੁਟੀ ਮਿਲੀ ਅਤੇ ਪੁਲਿਸ ਦੇ ਪੰਜ ਸੰਤਰੀ ਨਾਲ ਪਹਿਰੇ ਵਾਸਤੇ ਭੇਜ ਦਿੱਤੇ। ਮਾਤਾ ਫਤੇ ਕੌਰ ਜੀ ਬੈਲ ਗੱਡੀ ਤੇ ਅਤੇ ਪੰਜ ਸਿੱਖ ਘੋੜੀਆਂ ਤੇ ਅਤੇ ਇਕ ਥਾਣੇਦਾਰ, ਇਕ ਹੌਲਦਾਰ ਤੇ ਤਿਨ ਸਿਪਾਹੀ ਘੋੜੀਆਂ ਤੇ ਚਲ ਪਏ।

ਮਾਤਾ ਫਤੇ ਕੌਰ ਜੀ ਨੇ ਕਈ ਪੜਾ ਕੀਤੇ। ਪਹਲਾ ਡੇਰਾ ਪਿੰਡ ਸਿਆੜ ਵਿਚ, ਦੂਜਾ ਡੇਰਾ ਵਡੇ ਚੱਕ ਵਿੱਚ ਤੇ ਤੀਜਾ ਡੇਰਾ ਕਰਮ ਗੜ੍ਹ ਵਿੱਚ ਲਾਇਆ। ਜਿਥੇ ਪਰਉਪਕਾਰੀ ਮਹਾਰਾਜ ਜੰਗ ਸਿੰਘ ਜੀ ਨੇ ਬਾਲ ਰੂਪ ਵਿੱਚ ਅਵਤਾਰ ਧਾਰਿਆ ਤੇ ਉਥੋਂ ਮਹਾਰਾਜ ਜੀ ਨੂੰ ਥਰਾਜ

ਪਹੁੰਚਾਇਆ ਗਿਆ ਤੇ ਉਥੋਂ ਫੇਰ ਬਾਲਾ ਪ੍ਰੀਤਮ ਜੀ ਨੂੰ ਸੰਤ ਗੁਰਦਿਤ ਸਿੰਘ ਜੀ ਅਪਣੇ ਘਰਿ ਧਰਮੂ ਕੋਟ ਲੈ ਗਏ। ਅਕਾਲ ਪੁਰਖ ਨੇ ਵਕਤ ਦੀ ਹਕੂਮਤ ਦੀ ਐਸੀ ਮਤ ਮਾਰੀ ਕਿ ਉਸਨੂੰ ਇਹ ਸਾਰੇ ਕੌਤਕ ਦਾ ਪਤਾ ਹੀ ਨਹੀਂ ਲਗਣ ਦਿੱਤਾ ਅਤੇ ਉਸ ਮਹਾਂ ਸ਼ਕਤੀ ਦੀ ਇੱਛਾ ਪੂਰੀ ਹੋਈ।

ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਅਵਤਾਰ ਧਾਰਨ ਨਾਲ ਭਾਰਤ ਵਰਸ਼ ਨੂੰ ਗੁਲਾਮੀ ਦੀਆਂ ਵਜੀਆਂ ਫੋਲਾਦੀ ਜੰਜੀਆਂ ਢਿਲਿਆਂ ਹੋਣੀਆਂ ਸ਼ੁਰੂ ਹੋ ਗਈਆਂ ਅਤੇ ਉਹ ਨਾ ਖੁਲਣ ਵਾਲੀਆਂ ਬੇੜੀਆਂ ਦੀ ਟੁੱਟਣ ਦੀ ਅਵਾਜ ਆਣੀ ਸ਼ੁਰੂ ਹੋ ਗਈ। ਆਪ ਜੀ ਦੇ ਜਨਮ ਤੋਂ ਬਾਦ ਦੇਸ਼ ਵਿਚ ਹੋਣ ਵਾਲੀਆਂ ਘਟਨਾਵਾਂ ਇਸ ਗੱਲ ਨੂੰ ਸਿੱਧ ਕਰਦੀਆਂ ਹਨ ਕਿ ਆਪ ਅਦੁਤੀ ਮਹਾਂਪੁਰਖ ਸਨ। ਬਚਪਨ ਤੋਂ ਹੀ ਆਪ ਪ੍ਰਭੂ ਭਗਤੀ ਵਲ ਲੀਨ ਹੋ ਗਏ। ਦੁਨਿਆਵੀ ਮਾਇਆ ਦਾ ਤਾਂ ਆਪਣੇ ਤੇ ਉਕਾ ਹੀ ਪ੍ਰਭਾਵ ਨਹੀਂ ਸੀ। ਅਤੇ ਬਾਲ ਅਵਸਥਾ ਆਪਣੇ ਪਿੰਡ ਧਰਮੂ ਕੋਟ ਤਹਿਸੀਲ ਮਾਨਸਾ ਵਿਚ ਗੁਜਾਰੀ। ਇਸ ਪਿੰਡ ਵਾਲਿਆਂ ਦੀ ਆਪ ਜੀ ਤੇ ਅਤੁੱਟ ਸ਼ਰਧਾ ਸੀ।

ਅਤੇ ਉਧਰ ਅੰਗਰੇਜ ਹਕੂਮਤ ਵੀ ਆਪ ਦੀ ਭਾਲ ਵਾਸਤੇ ਅਡੀ ਚੋਟੀ ਦਾ ਜੋਰ ਲਾ ਰਹੀ ਸੀ। ਪਰ ਆਪ ਉਸ ਹਕੂਮਤ ਦੇ ਚੱਕਰ ਵਿਹੂ ਚੋਂ ਸੁਰਖਰੂ ਹੀ ਨਿਕਲੇ। ਬਚਪਨ ਤੋਂ ਬਾਦ ਆਪ ਪਿੰਡ ਰੁਪਾਣੇ ਤਹਸੀਲ ਮੁਕਤਸਰ ਆ ਗਏ। ਆਪ ਬਾਲ ਬ੍ਰਹਮਚਾਰੀ ਹੋਣ ਕਰਕੇ ਨਿਰਮਲ ਅਤੇ ਸਹਿਜ ਸੁਭਾ ਦੇ ਅਲੋਕਿਕ ਵਿਅਕਤੀ ਦੇ ਮਾਲਕ ਸਨ। ਜਵਾਨ ਅਵਸਥਾ ਵਿਚ ਆਪ ਜੀ ਨੇ ਪੂਰੀ ਮਰਿਆਦਾ ਨਾਲ ਬਰਹਮਚਾਰਯ ਨੇਮ ਨੂੰ ਨਿਭਾਇਆ। ਐਸੇ ਘੋਰ ਕਲਿਜੁਗ ਵਿਚ ਕਾਮਵੇਗ ਚੋਂ ਨਿਕਲਣਾ ਹੀ ਕਿੰਨੀ ਵੱਡੀ ਮਹੱਤਤਾ ਦਾ ਕਾਰਨ ਹੈ। ਅਤੇ ਆਪ ਜੈਸੇ ਦੀਨ ਦਿਆਲ ਅਤੇ ਗਰੀਬ ਨਿਵਾਜ ਹੋਣ ਦੀ ਮਿਸਾਲ ਬਹੁਤ ਘੱਟ ਮਿਲਦੀ ਹੈ।

ਦੁਖੀਏ ਦਾ ਦੁੱਖ ਤਾਂ ਆਪ ਸਹਾਰ ਹੀ ਨਹੀਂ ਸਨ ਸਕਦੇ। ਆਏ ਦੁਖੀਏ ਦਾ ਦੁਖ ਆਪਣੇ ਆਤਮਕ ਬਲ ਨਾਲ ਤੁਰੰਤ ਦੂਰ ਕਰ ਦਿੰਦੇ

ਸਗੋਂ ਏਥੋਂ ਤਕ ਕਿ ਘਰ ਘਰ ਜਾਕੇ ਦੁਖੀਆਂ ਅਤੇ ਰੋਗੀਆਂ ਦੇ ਦੁਖ ਦੂਰ ਕੀਤੇ। ਆਪ ਦੇ ਹੁਕਮ ਅਨੁਸਾਰ ਰੁਪਾਣੇ ਘਰ ਵਿੱਚ ਚਾਹ ਦਾ ਲੰਗਰ ਹਰ ਵਕਤ ਤਿਆਰ ਰਹਿੰਦਾ ਸੀ। ਹਰ ਆਏ ਦੀਨ ਦੁਖੀ ਅਤੇ ਰੋਗੀ ਨੂੰ ਇਕ ਚਾਹ ਦਾ ਬਾਟਾ ਪੀਣ ਨੂੰ ਦੇਂਦੇ ਅਤੇ ਨਾਲ ਹੀ ਮੇਹਰ ਦੀ ਨਿਗਾਹ ਕਰ ਸਭ ਦੁੱਖ ਦੂਰ ਕਰ ਦੇਂਦੇ। ਬੇ ਔਲਾਦਿਆਂ ਨੂੰ ਔਲਾਦ ਦੀ ਬਖਸ਼ਸ਼ ਦਾ ਤਾਂ ਆਪ ਨੇ ਭੰਡਾਰ ਹੀ ਖੋਲ ਰਖਿਆ ਸੀ। ਕਿਸੇ ਸ਼ਰਨ ਆਏ ਬ-ਔਲਾਦ ਨੂੰ ਨਰਾਸ਼ ਨਹੀਂ ਕੀਤਾ। ਸੱਠ, ਪੈਂਠ, ਸੱਤਰ ਸਾਲ ਦੇ ਉਮਰ ਵਾਲੇ ਵਿਅਕਤੀਆਂ ਨੂੰ ਦੁਨੀਆਂ ਦੀ ਸਾਂਝੀ ਵਾਲ ਬਣਾਇਆ। ਭਾਵ ਪੁਤਰਾਂ ਦੀ ਦਾਤ ਬਖਸ਼ੀ। ਇਹ ਅਨਮੁਲੀ ਦਾਤ ਮਹਾਰਾਜ ਜੀ ਨੇ ਏਨੀ ਵੰਡੀ ਕਿ ਗਿਣਤੀ ਅਸੰਭਵ ਹੈ।

ਗਰੀਬੀ ਨਾਲ ਸਤਾਏ ਹੋਏ ਸਿੱਖਾਂ ਦੀਆਂ ਜਨਮਾਂ ਜਨਮਾਂ ਦੀਆਂ ਭੁਖਾਂ ਕਢ ਦਿੱਤੀਆਂ। ਜਿਨਾਂ ਨੂੰ ਕਦੇ ਰਜ ਕੇ ਰੋਟੀ ਵੀ ਨਸੀਬ ਨਹੀਂ ਸੀ ਹੁੰਦੀ ਮਹਾਰਾਜ ਜੀ ਦੀ ਕਿਰਪਾ ਸਦਕਾ ਧਨਾਢ ਬਣ ਗਏ। ਜਿਨ੍ਹਾਂ ਨੂੰ ਦੁਨੀਆਂ ਪਛਾਨਣ ਤੋਂ ਵੀ ਇਨਕਾਰੀ ਸੀ ਅਜ ਉਹ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੀ ਕਿਰਪਾਲਤਾ ਸਦਕਾ ਵਡੇ ਇਜਤ ਦਾਰ ਬਣ ਗਏ ਹਨ ਅਤੇ ਲੋਕ ਉਨਾਂ ਨੂੰ ਪੁਛਕੇ ਤੁਰਦੇ ਹਨ। ਮੂੜ ਅਤੇ ਗਵਾਰਾਂ ਨੂੰ ਚਤਰ ਅਤੇ ਗਿਆਨੀ ਬਣਾ ਦਿੱਤਾ। ਜੋ ਅਜ ਵਡੀਆਂ ਵਡੀਆਂ ਸਭਾ ਵਿਚ ਬੋਲਦੇ ਹਨ। ਅਨੇਕਾਂ ਹੀ ਬੇਦੋਸ਼ਾਂ ਨੂੰ ਜੇਲ੍ਹਾਂ ਵਿਚੋਂ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਮੁਕਤ ਕਰਾਇਆ। ਬਹੁਤ ਸਾਰੀਆਂ ਨੂੰ ਫਾਂਸੀ ਦੇ ਹੁਕਮ ਹੋਣ ਦੇ ਬਾਵਜੂਦ ਛੁਡਾਇਆ ਅਤੇ ਵਾਲ ਵੀ ਵਿੰਗਾ ਨਹੀਂ ਹੋਣ ਦਿੱਤਾ। ਇਹ ਸਾਰੀਆਂ ਮਸਾਲਾਂ ਹਾਲੇ ਤਕ ਮੌਜੂਦ ਹਨ।

ਜਿਨ੍ਹਾਂ ਨਿਆਸਰਿਆਂ ਦੇ ਮਹਾਰਾਜ ਜੰਗ ਸਿੰਘ ਜੀ ਆਸਰੇ ਬਣੇ ਅਜ ਉਹ ਮੁਰੱਬਿਆਂ ਜਮੀਨਾਂ ਤੇ ਫਾਰਮਾਂ ਦੇ ਮਾਲਕ ਬਣੇ ਹੋਏ ਹਨ। ਜਿਨ੍ਹਾਂ ਕੋਲ ਅਪਣੇ ਰਹਿਣ ਵਾਸਤੇ ਅਪਣੀ ਇਕ ਕੁੱਲੀ ਵੀ ਨਹੀਂ ਸੀ ਅਜ ਮਹਾਰਾਜ ਜੀ ਦੀ ਕਿਰਪਾ ਨਾਲ ਕੋਠੀਆਂ ਵਾਲੇ ਸੇਠ ਹਨ। ਜਿਥੇ ਜਿਥੇ ਸੇਵਕ ਨੂੰ ਭੀੜ ਬਣਦੀ ਤਤਕਾਲ ਉਸਦੀ ਸਹਾਇਤਾ ਵਾਸਤੇ ਗੁਪਤ ਅਥਵਾ ਪ੍ਰਗਟ ਰੂਪ ਵਿਚ ਸਹਾਈ ਹੁੰਦੇ।

ਅਗਰ ਇਸ ਵਿਸ਼ੇ ਤੇ ਲਿਖਿਆ ਜਾਵੇ ਕਿ ਮਹਾਰਾਜ ਜੀ ਨੇ ਕਿਥੇ ਕਿਥੇ ਜਾਕੇ ਸੇਵਕਾਂ ਨੂੰ ਸੁਰਖਰੂ ਕੀਤਾ ਤਾਂ ਇਕ ਅਲਗ ਹੀ ਪੂਰਾ ਗ੍ਰੰਥ ਲਿਖਾਇਆ ਜਾ ਸਕਦਾ ਹੈ। ਹਜ਼ੂਰ ਵਿਚ ਜਾਤ ਪਾਤ ਦਾ ਭਿੰਨ ਭੇਦ ਬਿਲਕੁਲ ਨਹੀਂ ਸੀ। ਆਪ ਪ੍ਰਾਣੀ ਮਾਤਰ ਨੂੰ ਇਕ ਸਮਾਨ ਹੀ ਸਮਝਦੇ ਸਨ।

## ਭਗਤ ਵਛਲ

ਸੰਤ ਮਨਾ ਸਿੰਘ ਜੀ ਖਾਰੇ ਵਾਲੇ ਜੋ ਹੁਣ ਰਮੇਸ਼ ਨਗਰ ਨਾਮਧਾਰੀ ਕਲੌਨੀ ਦਿੱਲੀ ਵਿੱਚ ਰਹਿੰਦੇ ਹਨ। ਮਹਾਰਾਜ ਜੰਗ ਸਿੰਘ ਦੇ ਬਚਨ ਕਰਦਿਆਂ ਦਸਿਆ ਕਿ ਦੂਸਰਾ ਵਡਾ ਸੰਸਾਰ ਯੁੱਧ ਛਿੜ ਚੁਕਾ ਸੀ ਤੇ ਹਿੰਦੁਸਤਾਨ ਵਿਚ ਲਾਮ ਬੰਦੀ ਲਾਗੂ ਹੋ ਗਈ ਸੀ। ਉਹਨਾਂ ਲਾਮ ਦੇ ਦਿਨਾਂ ਵਿਚ ਹੀ ਸਾਨੂੰ ਲੜਕੀ ਦੇ ਕਿਲੇ ਘੜਨ ਦਾ ਠੇਕਾ ਮਿਲਿਆ ਹੋਇਆ ਸੀ। ਅਸੀਂ ਲੜਕੀ ਦੇ ਕਿੱਲੇ ਘੜਕੇ ਦਸਾਵਰ ਭੇਜਦੇ ਸਾਂ। ਅਸੀਂ ਆਮ ਤੌਰ ਤੇ ਖੜੇ ਦਰਖਤਾਂ ਦਾ ਹੀ ਸੋਦਾ ਕਰਕੇ ਅਤੇ ਉਹਨਾਂ ਨੂੰ ਕੱਟ ਕੇ ਅਪਣਾ ਕੰਮ ਚਲਾ ਰਹੇ ਸਾਂ।

ਇਕ ਵਾਰ ਅਸਾਂ ਇਕ ਸੋ ਚੋਦਾਂ ਕਿਕਰ ਮੁਲ ਲੈ ਲਏ, ਅਤੇ ਉਹਨਾਂ ਦੀ ਕਟਾਈ ਸ਼ੁਰੂ ਕਰ ਦਿੱਤੀ। ਸਾਨੂੰ ਪਤਾ ਲਗਾ ਕਿ ਏਥੇ ਲਕੜ ਬਹੁਤ ਚੋਰੀ ਹੋ ਜਾਂਦੀ ਹੈ। ਸਾਨੂੰ ਬੜਾ ਫਿਕਰ ਹੋਇਆ ਕਿ ਕਿਕਰ ਤਾਂ ਕਈ ਮੀਲਾਂ ਵਿਚ ਫੈਲੇ ਹੋਏ ਹਨ। ਇਹਨਾ ਦੀ ਰਾਖੀ ਕਿਸ ਤਰਾਂ ਕਰਾਂਗੇ। ਏਸੇ ਸੋਚ ਵਿਚ ਰਾਤ ਨੂੰ ਜਦ ਮੈਂ ਨਿਤਨੇਮ ਤੋਂ ਵਿਹਲਾ ਹੋਇਆ ਤਾਂ ਸ੍ਰੀ ਮਹਾਰਾਜ ਜੰਗ ਸਿੰਘ ਜੀ ਅਗੇ ਅਰਦਾਸ ਕੀਤੀ ਕਿ ਹੇ ਦੀਨ ਦਿਆਲ ਭਗਤਾਂ ਦੀ ਪੈਜ ਰਖਣ ਵਾਲੇ ਸਾਡੇ ਤੇ ਮੇਹਰ ਕਰੋ ਅਤੇ ਸਾਡਾ ਕੋਈ ਨੁਕਸਾਨ ਨ ਹੋਵੇ। ਇਸ ਤਰਾਂ ਬੇਨਤੀ ਕਰਕੇ ਮੈਂ ਸੋਂ ਗਿਆ।

ਤਾਂ ਰਾਤ ਨੂੰ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨ ਹੋਏ। ਹਜ਼ੂਰ ਫੋਜੀ ਵਰਦੀ ਵਿਖ ਸੋਭ ਰਹੇ ਸਨ। ਜਿਸ ਤਰਾਂ ਕੋਈ ਫੋਜ ਦਾ ਵੱਡਾ ਜਰਨੈਲ ਹੁੰਦਾ ਹੈ। ਘੋੜੇ ਤੇ ਅਸਵਾਰ ਲੰਬੇ, ਲੰਬੇ ਬੂਟ ਅਤੇ ਬਿਰਸਟ

ਪਾਈ ਹੋਈ ਸੀ (ਬਿਰਸਟ ਇਕ ਫੋਜੀ ਪਜਾਮਾ ਹੁੰਦਾ ਹੈ) ਮਹਾਰਾਜ ਜੀ ਘੋੜੇ ਤੋਂ ਉਤਰ ਕੇ ਮੇਰੇ ਕੋਲ ਆ ਗਏ।

ਮੈਂ ਚਰਨਾਂ ਤੇ ਮੱਥਾ ਟੇਕਿਆ ਤਾਂ ਮਹਾਰਾਜ ਜੀ ਨੇ ਕਿਹਾ ਭਾਈ ਮਨਾ ਸਿੰਘ ਤੂੰ ਸੁਖ ਦੀ ਨੀਂਦਰ ਸੌਂ ਤੇ ਅਸੀਂ ਤੇਰੇ ਦਰਖਤਾਂ ਦੀ ਰਾਖੀ ਕਰਾਂਗੇ ਤੇ ਆਪ ਜਿਧਰ ਸਾਡੇ ਦਰਖਤ ਸਨ ਉਧਰ ਨੂੰ ਚਲੇ ਗਏ। ਦਰਖਤ ਕੱਟਦਿਆਂ ਸਾਨੂੰ ਕਾਫੀ ਸਮਾਂ ਲਗ ਗਿਆ ਪਜ ਸਾਡੀ ਕੋਈ ਛੋਟੀ ਮੋਟੀ ਲਕੜੀ ਵੀ ਨੁਕਸਾਨ ਨਹੀਂ ਹੋਈ।

## ਜਿਸ ਨੂੰ ਚਾਹੇ ਤੂੰ ਦੇਵੇਂ ਸਭ ਕੁਛ ਤੇਰੇ ਹੱਥ

ਸੰਤ ਮਨਾ ਸਿੰਘ ਜੀ ਪਿੰਡ ਖਾਰਾ ਜਿਲਾ ਸਿਆਲਕੋਟ ਪਰ ਹੁਣ ਰਮੇਸ਼ ਨਗਰ ਨਾਮਧਾਰੀ ਕਲੋਨੀ ਦਿੱਲੀ ਵਿੱਚ ਰਹਿੰਦੇ ਹਨ। ਉਹਨਾਂ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਮਹਾਰਾਜ ਜੀ ਸਮਰੱਥ ਪੁਰਖ ਸਨ। ਰਿੱਧੀਆਂ, ਸਿੱਧੀਆਂ ਦੇ ਮਾਲਕ ਸਨ, ਜਾਣੀ ਜਾਣ ਸਨ, ਹੋਰ ਅਨੇਕਾਂ ਸਿਫਤਾਂ ਸਨ ਜਿਹੜੀਆਂ ਗਿਣਨ ਗੋਚਰ ਨਹੀਂ। ਉਹਨਾ ਦਸਿਆ ਸਾਡੇ ਘਰ ਅੱਠ ਬੱਚੇ ਹੋਕੇ ਗੁਜਰ ਗਏ ਸਨ। ਮੈਂ ਤੇ ਮੇਰੀ ਸਿੰਘਣੀ ਬਹੁਤ ਉਦਾਸ ਰਹਿੰਦੇ ਹੁੰਦੇ ਸਾਂ।

ਸ੍ਰੀ ਮਹਾਰਾਜ ਜੰਗ ਸਿੰਘ ਜੀ ਸਰਦਾਰ ਆਤਮਾ ਸਿੰਘ ਜੀ ਦੇ ਬਾਗ ਵਿੱਚ ਦਿੱਲੀ ਆਏ ਹੋਏ ਸਨ। ਤੇ ਸੰਤ ਜਗਤ ਸਿੰਘ ਜੀ ਨਾਰੋਵਾਲ ਵਾਲੇ ਰੋਜ ਗਊ ਦਾ ਦੁੱਧ ਲੈ ਕੇ ਮਹਾਰਾਜ ਜੀ ਨੂੰ ਛਕਾ ਕੇ ਦਰਸ਼ਨ ਕਰਕੇ ਆਂਦੇ ਹੁੰਦੇ ਸਨ। ਇਕ ਦਿਨ ਸੰਤ ਜਗਤ ਸਿੰਘ ਜੀ ਦੀ ਬੇਨਤੀ ਮੰਨ ਕੇ ਮਹਾਰਾਜ ਜੀ ਸਬਜੀ ਮੰਡੀ ਸਾਡੇ ਘਰਾਂ ਵਿੱਚ ਚਰਨ ਪਾਉਣ ਆਏ। ਸਭ ਸ਼ਰਧਾਲੂਆਂ ਨੇ ਮਹਾਰਾਜ ਜੀ ਦੇ ਚਰਣ ਆਪਣੇ ਆਪਣੇ ਘਰ ਪਵਾਏ ਤੇ ਮੂੰਹੋਂ ਮੰਗੀਆਂ ਮੁਰਾਦਾਂ ਪਾਈਆਂ। ਤੇ ਮੈਂ ਵੀ ਗਰੀਬ ਨਿਵਾਜ ਜੀ ਅਗੇ ਬੇਨਤੀ ਕੀਤੀ ਕਿ ਪਾਤਸ਼ਾਹ ਮੇਰੇ ਘਰ ਚਰਣ ਪਾਉ। ਮੇਰਾ ਘਰ ਤੇ ਸੰਤ ਜਗਤ ਸਿੰਘ ਜੀ ਦਾ ਘਰ ਆਹਮਣੇ ਸਾਹਮਣੇ ਸੀ।

ਮਹਾਰਾਜ ਜੀ ਬੇਨਤੀ ਮੰਨ ਕੇ ਮੇਰੇ ਘਰ ਆਏ ਤੇ ਮੈਂ ਮੇਰੀ ਸਿੰਘਣੀ ਨੇ ਪਾਤਸ਼ਾਹ ਦੇ ਚਰਨ ਪਰਸੇ ਅਤੇ ਬੇਨਤੀ ਕੀਤੀ ਕਿ ਹੇ ਗਰੀਬ ਨਿਵਾਜ ਸਾਡੀ ਵੀ ਦੁਨੀਆਂ ਨਾਲ ਸਾਂਝ ਬਣਾਉ। ਮਹਾਰਾਜ ਜੀ ਨੇ

ਫੁਰਮਾਇਆ ਭਾਈ ਮੰਨਾ ਸਿੰਘ ਹੁਣ ਤੁਹਾਡੇ ਭੁਚੰਗੀ ਹੋਵੇਗਾ ਅਤੇ ਚਿੰਰਜੀਵ ਰਹੇਗਾ। ਕੋਈ ਫਿਕਰ ਨਾ ਕਰੋ।ਉਹਨਾਂ ਦੀ ਮਹਾਨ ਕ੍ਰਿਪਾ ਦਵਾਰਾ। ਸਾਡੇ ਲੜਕਾ ਹੋਇਆ ਅਤੇ ਸਾਡੀ ਦੁਨੀਆਂ ਨਾਲ ਸਾਂਝ ਬਣੀ।

ਸ੍ਰੀ ਮਹਾਰਾਜ ਜੰਗ ਸਿੰਘ ਜੀ ਭਾਵੇਂ ਦੇਹ ਦਾ ਉਹਲਾ ਕਰ ਗਏ ਹਨ, ਪਰ ਹਰ ਵਕਤ ਸੰਗਤ ਦੇ ਅੰਗ ਸੰਗ ਰਹਿੰਦੇ ਹਨ। ਭਾਵੇਂ ਸਾਡੀ ਪ੍ਰਤੀਤ ਡੋਲ ਵੀ ਜਾਂਦੀ ਹੈ ਪਰ ਗਰੀਬ ਨਿਵਾਜ ਫੇਰ ਵੀ ਅਪਣੇ ਸਿੱਖਾਂ ਤੇ ਕਿਰਪਾ ਹੀ ਕਰਦੇ ਹਨ।

## ਮੋਹ ਮਾਇਆ ਕੇ ਸੰਗ ਨ ਲੇਪ

ਮਸਤਾਨਾ ਗੁਰਦਿਆਲ ਸਿੰਘ ਜੀ ਨੇ ਬਚਨ ਦਸਿਆ ਇਕ ਵਾਰ ਮਹਾਰਾਜ ਜੰਗ ਸਿੰਘ ਜੀ ਲੁਧਿਆਣੇ ਸੰਤ ਪ੍ਰੀਤਮ ਸਿੰਘ ਕੂਕਾ ਦੇ ਘਰ ਚਰਨ ਪਾਉਣ ਗਏ ਤੇ ਉਥੇ ਸੰਤ ਸਰਵਨ ਸਿੰਘ ਜੀ ਢੋਲੇਵਾਲ ਵਾਲਾ ਭੀ ਆਇਆ ਤੇ ਮਹਾਰਾਜ ਜੀ ਨੂੰ ਮੱਥਾ ਟੇਕਿਆ। ਅਤੇ ਅਰਜ ਕੀਤੀ ਗਰੀਬ ਨਿਵਾਜ ਮੇਰੇ ਇਕ ਹੀ ਲੜਕਾ ਹੈ ਆਪ ਮੇਰੇ ਘਰ ਚਰਣ ਪਾਵੋ ਤੇ ਮੇਰੇ ਲੜਕੇ ਦੇ ਸਿਰ ਤੇ ਹੱਥ ਰਖੋ ਨਾਲ ਹੀ ਮੇਰੇ ਕੋਲ ਭੈਣੀ ਸਾਹਿਬ ਲੋਹ ਦੀ ਜਮੀਨ ਹੈ ਜੋ ਵੇਚ ਵੇਚ ਕੇ ਸਾਰਾ ਪੈਸਾ ਭੈਣੀ ਸਾਹਿਬ ਦੇ ਦਿੰਦਾ ਹਾਂ ਤੇ ਨਾਲੇ ਘਰ ਦਾ ਖਰਚਾ ਵੀ ਚਲਾ ਲੈਂਦਾ ਹਾਂ।

ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਚੜ੍ਹਾਈ ਕਰ ਗਏ ਹਨ ਤੇ ਮੇਰੇ ਕੋਲ ਉਹਨਾਂ ਦੀ ਮਾਇਆ ਕਰੀਬ ਲੱਖ ਰੁਪਈਆਂ ਪਈ ਹੋਈ ਹੈ। ਉਹ ਆਪ ਲੈ ਜਾਉ। ਮਹਾਰਾਜ ਜੀ ਨੇ ਕਿਹਾ ਭਾਈ ਅਜੇ ਸਾਡਾ ਸਰੀਰ ਨਹੀਂ ਮਨਦਾ ਤੇ ਫੇਰ ਕਦੀ ਆਵਾਂਗੇ ਤੇ ਲੈ ਲਵਾਂਗੇ। ਪਰ ਸੰਤ ਸਰਵਣ ਸਿੰਘ ਜੀ ਨੇ ਚਰਨ ਫੜ ਲਏ ਤੇ ਬਹੁਤ ਤਰਲੇ ਕਰਨ ਲਗਾ। ਹਜੂਰ ਨੇ ਕਿਹਾ ਅੱਛਾ ਭਾਈ ਤੂੰ ਚਲ ਕੇ ਮੰਜਾ ਡਾਹ ਅਤੇ ਤਿਆਰੀ ਕਰ ਅਸੀਂ ਵੀ ਆ ਜਾਂਦੇ ਹਾਂ। ਉਥੇ ਬੈਠੇ ਸਿਖਾਂ ਨੂੰ ਵੀ ਉਹਦੇ ਘਰ ਭੇਜ ਦਿੱਤਾ ਤੇ ਮੈਨੂੰ ਵਾਜ ਮਾਰੀ ਗੁਰਦਿਆ ਗੱਡੀ ਸਟਾਰਟ ਕਰ ਤੇ ਆਪ ਗੱਡੀ ਵਿੱਚ ਬੈਠ ਗਏ।

ਹੁਕਮ ਕੀਤਾ ਗਿਲਾਂ ਵਲ ਗੱਡੀ ਮੋੜ ਲੈ। ਜਦ ਗਿਲਾਂ ਵਾਲੀ ਨਹਰ ਪਾਰ ਕੀਤੀ ਤਾਂ ਬਚਨ ਕੀਤਾ ਭਾਈ ਸਾਨੂੰ ਐਸੀ ਮਾਇਆ ਦੀ ਕੋਈ

ਲੋੜ ਨਹੀਂ ਇਸ ਨੇ ਮਾਇਆ ਦੇਣੀ ਹੀ ਹੈ ਤਾਂ ਸ੍ਰੀ ਭੈਣੀ ਸਾਹਿਬ ਲੰਗਰ ਵਿਚ ਕਿਉਂ ਨਹੀਂ ਭੇਜ ਦਿੰਦਾ।

ਮਲੇਰ ਕੋਟਲੇ ਤੋਂ ਧੂਰੀ ਅਤੇ ਸੁਨਾਮ ਪਹੁੰਚੇ ਤਾਂ ਮੈਨੂੰ ਹੁਕਮ ਕੀਤਾ ਗੁਰਦਿਆਲ ਗਡੀ ਰੋਕ ਤੇ ਦੁੱਧ ਛਕਾ। ਮੈਂ ਦੁੱਧ ਲੈਣ ਗਿਆ ਤੇ ਉਥੇ ਮੈਨੂੰ ਭਾਈ ਰਾਏ ਸਿੰਘ ਲਲੂਵਾਲ ਵਾਲਾ ਮਿਲਿਆ ਅਤੇ ਮਹਾਰਾਜ ਜੀ ਬਾਰੇ ਪੁਛਿਆ ਤਾਂ ਮੈਂ ਕਿਹਾ ਉਹ ਗਡੀ ਵਿੱਚ ਬੈਠੇ ਹਨ।

ਰਾਏ ਸਿੰਘ ਨੇ ਜਾਕੇ ਮਹਾਰਾਜ ਜੀ ਦੇ ਚਰਨ ਪਰਸੇ ਅਤੇ ਅਰਜ ਕੀਤੀ ਗਰੀਬ ਨਿਵਾਜ ਸਾਡੇ ਘਰ ਚਰਨ ਪਾਉ ਤੇ ਆਪ ਜੀ ਦੀ ਸੁਖ ਸੁਖੀ ਹੋਈ ਉਹ ਪੰਜ ਰੁਪਏ ਚਲ ਕੇ ਲੈ ਆਉ। ਮੈਂ ਦੁੱਧ ਛਕਾ ਕੇ ਪੁਛਿਆ ਜੀ ਕੀ ਹੁਕਮ ਹੈ ਤੇ ਮਹਾਰਾਜ ਜੀ ਨੇ ਕਿਹਾ ਭਾਈ ਸਿੱਖ ਦਾ ਬਚਨ ਥੋੜਾ ਮੋੜਨਾ ਹੈ। ਤੇ ਪੁਛਿਆ ਭਾਈ ਕਿਤਨੀ ਦੂਰ ਹੈ ਤੇਰਾ ਘਰ। ਰਾਏ ਸਿੰਘ ਨੇ ਕਿਹਾ ਗਰੀਬ ਨਿਵਾਜ ਏਥਂ ਫਰਾਈ ਲੁਧਿਆਣਾ ਤੇ ਅਗੇ ਲਲੂਵਾਲ ਹੈ। ਮਹਾਰਾਜ ਜੀ ਨੇ ਕਿਹਾ ਚਲ ਭਾਈ ਸਿੱਖ ਦੇ ਡੇਰੇ। ਉਥੋਂ ਹੋਕੇ ਧਰਮੂ ਕੋਟ ਚਲੇ ਚਲਾਂਗੇ।

ਅਸੀਂ ਗੱਡੀ ਉਸ ਰਾਹ ਤੇ ਤੋਰ ਲਈ। ਸਵੇਰ ਦੇ ਚਲੇ ਦੁਪਹਿਰ ਨੂੰ ਅਸੀਂ ਉਸ ਦੇ ਘਰ ਪਹੁੰਚੇ। ਉਸ ਸਿੱਖ ਨੇ ਬੜੇ ਪ੍ਰੇਮ ਨਾਲ ਲੰਗਰ ਤਿਆਰ ਕਰਕੇ ਮਹਾਰਾਜ ਜੀ ਨੂੰ ਛਕਾਇਆ ਤੇ ਪੰਜ ਰੁਪਏ ਸੁਖਨਾਂ ਵਾਲੇ ਮੱਥਾ ਟੇਕਿਆ। ਫਿਰ ਅਸੀਂ ਧਰਮੂ ਕੋਟ ਲਈ ਚਲ ਪਏ।

ਰਸਤੇ ਵਿੱਚ ਮੈਂ ਅਰਜ ਕੀਤੀ ਮਹਾਰਾਜ ਜੀ ਇਹ ਕੀ ਖੇਡ ਹੈ ਸਰਵਣ ਸਿੰਘ ਢੋਲੇ ਵਾਲ ਵਾਲੇ ਦਾ ਇਕ ਲੱਖ ਰੁਪਈਆਂ ਨਹੀਂ ਲਿਆ ਤੇ ਏਸ ਤੋਂ ਪੰਜ ਰੁਪਏ ਲੈਣ ਵਾਸਤੇ ਪੰਦਰਾਂ ਰੁਪਏ ਦਾ ਤੇਲ ਫੂਕ ਦਿੱਤਾ। ਮਹਾਰਾਜ ਜੀ ਨੇ ਫੁਰਮਾਇਆ ਭਾਈ ਇਹ ਪੰਜ ਰੁਪਏ ਉਸ ਦੇ ਲੱਖ ਰੁਪਏ ਨਾਲੋਂ ਵੀ ਬਹੁਤ ਹਨ। ਇਹ ਦਸਾਂ ਨੋਹਾਂ ਦੀ ਕਮਾਈ ਹੈ ਤੇ ਉਹ ਪਾਪ ਦੀ ਕਮਾਈ ਸੀ।

ਇਹ ਸਿਰਫ ਪੰਜਾਂ ਰੁਪਈਆਂ ਦੀ ਗਲ ਨਹੀਂ ਸੀ। ਜੇਕਰ ਅਸੀਂ ਇਹ ਪੰਜ ਰੁਪਏ ਲੈਣ ਨ ਜਾਂਦੇ ਤਾਂ ਮਰਯਾਦਾ ਟੁੱਟਦੀ ਸੀ ਮਹਾਰਾਜ ਜੀ ਦੀ ਇਸ ਮਿਸਾਲ ਤੋਂ ਉਹਨਾਂ ਦੇ ਤਪ ਤਿਆਗ ਦੀ ਪ੍ਰਤੱਖ ਝਲਕ ਮਿਲਦੀ ਹੈ।

# ਗੁਰੂ ਜੰਗ ਸਿੰਘ ਬਲਕਾਰੀ

ਪਿੰਡ ਧਰਮੂ ਕੋਟ ਦੀ ਇਕ ਸੰਤੀ ਨਾਮ ਦੀ ਔਰਤ ਸੀ। ਉਸ ਦਾ ਆਦਮੀ ਮਰ ਚੁਕਾ ਸੀ। ਉਸ ਦੀ ਇਕੋ ਇਕ ਧੀ ਸੀ। ਉਹ ਲੜਕੀ ਪਿੰਡ ਸ਼ੇਖੂ ਪੂਰੇ ਦੇ ਜਟ ਵਲ ਵਿਆਹੀ ਹੋਈ ਸੀ। ਜਿਸਦਾ ਨਾਮ ਸ਼ੇਰ ਸਿੰਘ ਸੀ ਉਹ ਬਹੁਤ ਤਕੜਾ ਪਹਿਲਵਾਨ ਸੀ ਤੇ ਖਾਸ ਕਰਕੇ ਗੋਲਾ ਸੁੱਟਣ ਵਿੱਚ ਆਪਣੇ ਜਿਲੇ ਵਿਚੋਂ ਸਭ ਤੋਂ ਅਗੇ ਸੀ। ਉਸ ਦੇ ਮੁਕਾਬਲੇ ਕੋਈ ਗੋਲਾ ਨਹੀਂ ਸੀ ਸੁਟ ਸਕਦਾ।

ਇਕ ਦਿਨ ਉਹ ਆਪਣੀ ਸੱਸ ਨੂੰ ਮਿਲਣ ਵਾਸਤੇ ਪਿੰਡ ਧਰਮੂ ਕੋਟ ਆਇਆ ਤੇ ਆਪਣੀ ਸੱਸ ਨੂੰ ਕਹਿਣ ਲਗਾ ਕਿ ਮੈਂ ਗੋਲਾ ਸੁਟਣਾ ਹੈ। ਇਸ ਪਿੰਡ ਦੀਆਂ ਚਾਰ ਪਤੀਆਂ ਸਨ। ਇਹ ਪਹਿਹਲਵਾਨ ਸਮਾਗਾਂ ਦੀ ਪਤੀ ਵਿੱਚ ਵਿਆਇਆ ਹੋਇਆ ਸੀ। ਉਸਨੇ ਸਮਾਗਾਂ ਦੀ ਪਤੀ ਵਿੱਚ ਗੋਲਾ ਸੁਟਿਆ ਤੇ ਕੋਈ ਉਸ ਦੇ ਬਰਾਬਰ ਗੋਲਾ ਨ ਸੁਟ ਸਕਿਆ। ਜਦ ਉਹ ਸਾਰਿਆਂ ਨੂੰ ਹਰਾ ਕੇ ਆਇਆ ਤੇ ਆਪਣੀ ਸੱਸ ਨੂੰ ਕਹਿਣ ਲਗਾ ਅੰਮਾਂ ਜੀ ਮੈਂ ਬਾਕੀ ਦੀਆਂ ਪਤੀਆਂ ਵਿਚ ਵੀ ਗੋਲਾ ਸੁਟਾਗਾਂ ਅਤੇ ਸ਼ਰਤ ਰੱਖਕੇ ਸੁਟਾਂਗਾ। ਜਾਂ ਤਾਂ ਮੇਰੇ ਬਰਾਬਰ ਕੋਈ ਗੋਲਾ ਸੁਟੇ ਜਾਂ ਮੈਨੂੰ ਇਕ ਕੁੜੀ ਦਾ ਹੋਰ ਰਿਸ਼ਤਾ ਦਿਉ ਜਾਂ ਫਿਰ ਮੇਰੀ ਬਚਪਨ ਤੋਂ ਹੁਣ ਤਕ ਦੀ ਸਾਰੀ ਖੁਰਾਕ ਦੇ ਬਰਾਬਰ ਖੁਰਾਕ ਦਿਉ। ਮੈਂ ਤਾਂ ਇਹ ਸ਼ਰਤਾਂ ਰੱਖਕੇ ਗੋਲਾ ਸੁਟਾਂਗਾ।

ਉਸ ਦੀ ਸੱਸ ਨੇ ਕਿਹਾ ਹੋਰ ਤਿੰਨਾ ਪਤੀਆਂ ਵਿਚ ਤੂੰ ਜੀ ਚਾਹੇ ਗੋਲਾ ਸੁਟੀ ਪਰ ਬਾਬੇ ਦੀ ਪਤੀ ਵਿਚ ਨ ਜਾਵੀ। ਉਥੇ ਇਕ ਬਾਬਾ ਪਹਿਲਵਾਨ ਹੈ ਜੋ ਸਭ ਤੋਂ ਜਿਆਦਾ ਗੋਲਾ ਸੁਟਦਾ ਹੈ।

ਮਹਾਰਾਜ ਜੰਗ ਸਿੰਘ ਜੀ ਨੂੰ ਪਿੰਡ ਦੇ ਲੋਕ ਬਾਬਾ ਜੀ ਕਿਹਾ ਕਰਦੇ ਸਨ। ਸ਼ੇਰ ਸਿੰਘ ਪਹਿਲਵਾਨ ਬਾਕੀ ਪਤੀਆਂ ਜਿੱਤ ਕੇ ਬਾਬੇ ਦੀ ਪਤੀ ਵਿਚ ਆਇਆ ਅਤੇ ਸਵੇਰੇ ਇਤਲਾਹ ਦੇ ਦਿੱਤੀ ਕਿ ਅਜ ਸ਼ਾਮ ਨੂੰ 4 ਵਜੇ ਮੇਰੇ ਬਰਾਬਰ ਗੋਲਾ ਸੁਟੋ, ਜਾਂ ਮੇਰੀ ਖੁਰਾਕ ਦਿਉ, ਜਾਂ ਫਿਰ ਇਕ ਕੁੜੀ ਦਾ ਰਿਸ਼ਤਾ ਹੋਰ ਦਿਉ ਜਾਂ ਫੇਰ ਸਾਰੇ ਪਿੰਡ ਵਾਲੇ ਮੇਰੀ ਲੱਤ ਥਲੋਂ ਦੀ ਲੰਘੋ।

ਬਾਬਾ ਚਤਰ ਸਿੰਘ ਜੀ ਬਾਬਾ ਬਿਸ਼ਨ ਸਿੰਘ ਜੀ ਦੇ ਛੋਟੇ ਭਰਾ ਸਨ। ਉਹ ਸਵੇਰੇ ਮਹਾਰਾਜ ਜੰਗ ਸਿੰਘ ਜੀ ਵਾਸਤੇ ਦੁੱਧ ਲੈ ਕੇ ਗਿਆ ਤੇ ਉਹੀ ਦਿਨੀ ਮਹਾਰਾਜ ਜੀ ਇਕ ਚਰੀ ਦੇ ਛੋਰ (ਝੁੰਬ) ਵਿੱਚ ਬੈਠ ਕੇ ਤਪਸਿਆ ਕਰਦੇ ਹੁੰਦੇ ਸਨ। ਬਾਬਾ ਚਤਰ ਸਿੰਘ ਜੀ ਨੇ ਹਜੂਰ ਨੂੰ ਦੁੱਧ ਛਕਾਇਆ ਤੇ ਸਵੇਰ ਵਾਲੀ ਸ਼ਰਤਾਂ ਵਾਲੀ ਸਾਰੀ ਗਲ ਮਹਾਰਾਜ ਜੀ ਨੂੰ ਦਸੀ।

ਤਾਂ ਮਹਾਰਾਜ ਜੀ ਨੇ ਫੁਰਮਾਇਆ ਕਿ ਮੈਂ ਸ਼ਾਮ ਚਾਰ ਵਜੇ ਆਵਾਂਗਾ ਤੁਸੀਂ ਉਸ ਦੇ ਨਾਲ ਗੋਲਾ ਸੁੱਟਣ ਦੀ ਸ਼ਰਤ ਲਾ ਲਵੋ। ਮੈਨੂੰ ਉਸ ਵੇਲੇ ਬਾਬਾ ਜੀ ਨ ਕਹਿਣਾ। ਮੈਂ ਪਾਟੇ ਹੋਏ ਕਪੜੇ ਪਾਕੇ ਟੁਟੀ ਹੋਈ ਜੁਤੀ ਪਾਕੇ ਮਾੜਾ ਜਿਹਾ ਜੱਟ ਬਣਕੇ ਆਵਾਂਗਾ ਅਤੇ ਬਾਬਾ ਚਤਰ ਸਿੰਘ ਨੂੰ ਕਿਹਾ ਕਿ ਮੈਂ ਪਹਿਲੀ ਵਾਰ ਉਸ ਤੋਂ ਇਕ ਹੱਥ ਗੋਲਾ ਪਿਛੇ ਸੁਟਾਂਗਾ। ਤੁਸਾਂ ਘਬਰਾਣਾਂ ਨਹੀਂ। ਤੇ ਫੇਰ ਦੂਜੀ ਵਾਰ ਉਸ ਤੋਂ ਅਗੇ ਤੇ ਤੀਜੀ ਵਾਰ ਜਿਥੇ ਗੋਲਾ ਸੁਟਾਂਗਾ ਉਦੇ ਉਹ ਕਦੇ ਪਹੁੰਚ ਹੀ ਨਹੀਂ ਸਕੇਗਾ।

ਜਦੋਂ ਸ਼ਾਮ ਨੂੰ ਚਾਰ ਵਜੇ ਤਾਂ ਬਾਬੇ ਚੱਤਰ ਸਿੰਘ ਜੀ ਨੇ ਕਿਹਾ ਕਿ ਸ਼ੇਰ ਸਿੰਘ ਜੀ ਤੁਸੀਂ ਇਕ ਜੰਗੇ ਜੱਟ ਨਾਲ ਗੋਲਾ ਸੁੱਟੋ। ਪਹਿਲਾਂ ਸ਼ੇਰ ਸਿੰਘ ਨੇ ਗੋਲਾ ਸੁਟਿਆ। ਮਹਾਰਾਜ ਜੀ ਨੇ ਜਾਣਕੇ ਇਕ ਫੁਟ ਗੋਲਾ ਪਿਛੇ ਸੁਟਿਆ। ਸ਼ੇਰ ਸਿੰਘ ਦਾ ਹੋਸਲਾਂ ਬਹੁਤ ਵਧਿਆ ਤੇ ਲਲਕਾਰ ਕੇ ਕਹਿਣ ਲਗਾ ਕਿ ਜਾਂ ਤਾਂ ਮੇਰੇ ਬਰਾਬਰ ਗੋਲਾ ਸੁਟੋ, ਜਾਂ ਕੁੜੀ ਦਾ ਰਿਸ਼ਤਾ ਦਿਉ, ਜਾਂ ਮੇਰੀ ਖੁਰਾਕ ਦਿਓ। ਏਹੋ ਹੀ ਜੰਗਾ ਸੀ ਜਿਸਨੇ ਮੇਰੇ ਤੋਂ ਇਕ ਫੁਟ ਗੋਲਾ ਪਿਛੇ ਸੁਟਿਆ ਹੈ।

ਮਹਾਰਾਜ ਜੀ ਨੇ ਕਿਹਾ ਸਰਦਾਰ ਜੀ ਜੁਆਨ ਦੇ ਤਿਨ ਹੱਥ ਹੁੰਦੇ ਹਨ। ਅਜੇ ਤੇ ਪਹਿਲਾ ਹੱਥ ਹੈ। ਫੇਰ ਮਹਾਰਾਜ ਜੀ ਨੇ ਦੂਸਰਾ ਗੋਲਾ ਸੁਟਿਆ ਤੇ ਉਹ ਸ਼ੇਰ ਸਿੰਘ ਦੇ ਗੋਲੇ ਨਾਲੋਂ ਚਾਰ ਹੱਥ ਅਗੇ ਗਿਆ। ਤੇ ਸ਼ੇਰ ਸਿੰਘ ਗੁੱਸਾ ਖਾਕੇ ਦੂਜੇ ਹੱਕ ਦਾ ਗੋਲਾ ਸੁਟਿਆ ਜੋ ਮਹਾਰਾਜ ਜੀ ਦੇ ਗੋਲੇ ਤੋਂ ਦੋ ਹੱਥ ਭਿਛੇ ਰਹਿ ਗਿਆ। ਮਹਾਰਾਜ ਜੀ ਨੇ ਜਦੋਂ ਤੀਸਰੇ

ਹੱਥ ਦਾ ਗੋਲਾ ਸੁਟਿਆ ਤਾਂ ਪਹਿਲੇ ਨਾਲੋਂ ਦਸ ਹੱਥ ਅਗੇ ਗਿਆ ਅਤੇ ਕਿਹਾ ਮੈਂ ਗਰੀਬ ਜਟ ਜਾਂਦਾ ਹਾਂ ਮੇਰੇ ਪਸ਼ੂ ਭੁਖੇ ਮਰ ਜਾਣਗੇ ਤੇ ਸ਼ੇਰ ਸਿੰਘ ਜੀ ਤੁਸੀਂ ਹੁਣ ਗੋਲਾ ਸੁਟਦੇ ਰਹੋ ਜਦੋਂ ਮੇਰੇ ਬਰਾਬਰ ਸੁੱਟ ਲਵੋਗੇ ਫਿਰ ਮੈਨੂੰ ਇਤਲਾਹ ਦੇ ਦੇਣਾ ਮੈਂ ਫਿਰ ਆ ਜਾਵਾਂਗਾ।

ਉਸ ਸ਼ੇਰ ਸਿੰਘ ਦੀਆਂ ਭੁਬਾਂ ਨਿਕਲ ਗਈਆਂ ਅਤੇ ਆਪਣੀ ਸੱਸ ਕੋਲ ਜਾ ਕੇ ਰੋਣ ਲਗ ਪਿਆ। ਸਸ ਨੂੰ ਕਹਿਣ ਲਗਾ ਕਿ ਅਜ ਮੇਰੀ ਇਸ ਪਿੰਡ ਵਿਚ ਬਹੁਤ ਬੇ-ਇਜਤੀ ਹੋਈ ਹੈ। ਤੂੰ ਕਹਿੰਦੀ ਸਹ ਉਸ ਪਤੀ ਵਿਚ ਬਾਬਾ ਹੈ ਪਰ ਉਥੇ ਤੇ ਜੰਗਾ ਜੱਟ ਪਹਿਲਵਾਨ ਹੈ। ਉਸ ਮੇਰੇ ਤੋਂ ਬਹੁਤ ਦੂਰ ਗੋਲਾ ਸੁਟਿਆ ਹੈ। ਮੈਂ ਅਜ ਤੋਂ ਇਸ ਪਿੰਡ ਵਿਚ ਨਹੀਂ ਆਵਾਂਗਾ ਤੇ ਆਪਣੀ ਧੀ ਨੂੰ ਲੈ ਆਇਆ ਕਰੀਂ ਤੇ ਛਡ ਆਇਆ ਕਰੀਂ।

ਉਸ ਦੀ ਸੱਤ ਸੰਤੀ ਨੇ ਕਿਹਾ ਪੁੱਤਰ ਉਸੇ ਜੰਗੇ ਜੱਟ ਨੂੰ ਹੀ ਸਾਰੇ ਬਾਬਾ ਆਖਦੇ ਹਨ। ਚੰਗਾ ਅੰਮਾ ਤੂੰ ਮੈਨੂੰ ਬਾਬਾ ਕਹਿੰਕੇ ਫਸਾ ਦਿੱਤਾ ਤੇ ਨਿਮਾਣਾ ਜਿਹਾ ਹੋ ਕੇ ਉਥੋਂ ਤੁਰ ਗਿਆ ਤੇ ਕਹਿ ਗਿਆ ਮੈਂ ਅਜ ਤੋਂ ਇਥੇ ਨਹੀਂ ਆਵਾਂਗਾ।

## ਐਸੋ ਕੋਣ ਬਲੀ ਰੇ

ਜਿਲਾ ਸੰਗਰੂਰ ਪਿੰਡ ਨਮੋਲ ਵਿੱਚ ਇਕ ਬਿੱਲੂ ਨਾਮ ਦਾ ਬਾਮਣ ਹੋਇਆ ਹੈ ਜੋ ਇਕ ਮਨਿਆ ਹੋਇਆ ਡਕੈਤ ਸੀ। ਉਸਦਾ ਰੋਜ ਦਾ ਕੰਮ ਸੀ ਡਾਕੇ ਮਾਰਨਾ ਤੇ ਲੁਟਮਾਰ ਕਰਨਾ। ਉਸਦੀ ਦੋਸਤੀ ਧਰਮੂ ਕੋਟ ਦੇ ਧਾਰੀਵਾਲ ਗੋਤ ਦੇ ਧਾੜਵੀਆਂ ਨਾਲ ਸੀ। ਉਸ ਦਾ ਰੋਜ ਦਾ ਕੰਮ ਸੀ ਲੜਕੀਆਂ ਅਤੇ ਨੂਹਾਂ ਨੂੰ ਤੰਗ ਕਰਨਾ। ਉਹ ਜਾਂ ਤਾਂ ਲਤਾਂ ਅੜਾ ਕੇ ਡੇਗ ਦਿੰਦਾ ਸੀ ਜਾਂ ਫਿਰ ਸੋਟੀ ਅੜਾ ਕੇ ਡੇਗ ਦਿੰਦਾ ਸੀ।

ਉਦੋਂ ਮਹਾਰਾਜ ਜੰਗ ਸਿੰਘ ਜੀ ਦੀ ਉਮਰ 18,19 ਸਾਲ ਦੀ ਸੀ ਅਤੇ ਭਰ ਜਵਾਨੀ ਵਿਚ ਸਨ। ਮਹਾਰਾਜ ਜੀ ਬਾਹਰ ਝੁਗੀ ਵਿੱਚ ਤਪਸਿਆ ਕਰਦੇ ਹੁੰਦੇ ਸਨ।

ਇਕ ਦਿਨ ਬਾਬਾ ਬਿਸ਼ਨ ਜੀ ਮਹਾਰਾਜ ਜੀ ਵਾਸਤੇ ਪ੍ਰਸ਼ਾਦਾ ਲੈਕੇ ਗਏ ਬਾਬਾ ਜੀ ਨੇ ਮਹਾਰਾਜ ਜੀ ਅਗੇ ਹੱਥ ਜੋੜਕੇ ਅਰਜ ਕੀਤੀ ਕਿ ਗਰੀਬ ਨਿਵਾਜ ਆਪ ਤਾਂ ਇਥੇ ਝੁਗੀ ਵਿਚ ਬੈਠੋ ਹੋ ਤੇ ਪਿੰਡ ਵਿੱਚ ਬਿੱਲੂ ਬਾਹਮਣ ਨਮੋਲ ਵਾਲਾ ਸਾਡੀਆਂ ਧੀਆਂ ਭੈਣਾਂ ਨੂੰ ਬਹੁਤ ਤੰਗ ਕਰਦਾ ਹੈ ਅਤੇ ਬਾਹਰ ਨਹੀਂ ਨਿਕਲਣ ਦਿੰਦਾ। ਇਹ ਸਾਡੇ ਪਿੰਡ ਵਿੱਚ ਬਹੁਤ ਅਨਰਥ ਹੋ ਰਿਹਾ ਹੈ। ਸਾਡੀਆਂ ਬਹੂ ਬੇਟੀਆਂ ਦੀ ਇੱਜਤ ਮਹਫੂਜ ਨਹੀਂ ਹੈ।

ਮਹਾਰਾਜ ਜੀ ਨੇ ਕਿਹਾ ਕਿ ਤੁਹਾਡੇ ਕੋਲੋਂ ਇਕ ਬਾਹਮਣ ਹੀ ਨਹੀਂ ਸੂਤ ਹੋ ਸਕਦਾ। ਬਾਬਾ ਬਿਸ਼ਨ ਸਿੰਘ ਜੀ ਨੇ ਕਿਹਾ ਉਸ ਦੇ ਅਗੇ ਆਪ ਜੀ ਤੋਂ ਬਿਨਾ ਕਿਸੇ ਰਾਜ ਦਰਬਾਰ ਜਾਂ ਤਲਵਾਰ ਦੀ ਤਾਕਤ ਨਹੀਂ। ਮਹਾਰਾਜ ਜੀ ਤੋਂ ਇਹ ਗਲ ਬਰਦਾਸ਼ਤ ਨਾ ਹੋਈ ਅਤੇ ਕਹਿਣ ਲਗੇ ਕਿ ਮੈਂ ਰਾਤ ਨੂੰ ਮੈਹਕਿਆਂ ਵਾਲੇ ਘਰਾਂ ਦੇ ਵਿਚੋਂ ਦੀ ਹੋ ਕੇ ਆਵਾਂਗਾ। ਤਾਂਕੇ ਉਸਨੂੰ ਪਤਾ ਨ ਲਗ ਜਾਵੇ ਅਤੇ ਡਰਦਾ ਭਜ ਨ ਜਾਵੇ। ਸਵੇਰੇ ਕਰੀਬ 8 ਕੁ ਵਜੇ ਦੇ ਨਾਲ ਆ ਕੇ ਖਲੋਂਦਾ ਸੀ।

ਮਹਾਰਜ ਜੰਗ ਸਿੰਘ ਜੀ ਉਸ ਮੁੱਹਲੇ ਵਿਚੋਂ ਹੋਲੀ ਹੋਲੀ ਤੁਰੇ ਆਉਂਦੇ ਸਨ ਤੇ ਬੜੇ ਮਿੱਠੇ ਜਿਹੇ ਸ਼ਬਦਾਂ ਵਿੱਚ ਕਿਹਾ ਸੁਣਾਉ ਪੰਡਤ ਜੀ ਤੋਂ ਕਿਵੇਂ ਖਲੋਤੇ ਹੋ। ਬਿਲੂ ਬਾਹਮਣ ਨੇ ਅਗੋਂ ਕਿਹਾ ਕਿ ਸਿੱਖਾਂ ਮੈਂ ਤਾਂ ਐਵੇਂ ਹੀ ਸ਼ੁਗਲ ਕਰਦਾ ਹਾਂ। ਕਈਆਂ ਨੂੰ ਲਤ ਅੜਾਕੇ ਡੇਗਦਾ ਹਾਂ ਤੇ ਕਈਆਂ ਨੂੰ ਸੋਟੀ ਅੜਾਕੇ। ਕਈਆਂ ਜਨਾਨੀਆਂ ਦੇ ਸਿਰ ਤੋਂ ਟੋਕਰੇ ਡਿਗਾ ਦਿੰਦਾ ਹਾਂ।

ਮਹਾਰਾਜ ਜੀ ਹੋਲੇ ਹੋਲੇ ਨਜਦੀਕ ਪਹੁੰਚੇ ਤੇ ਕਿਹਾ ਕਿ ਸ਼ੁਗਲ ਕੁਝ ਦਮ ਦਾ ਹੀ ਰਹਿ ਜਾਵੇਗਾ। ਉਹਨਾਂ ਨੇ ਆਪਣੇ ਖੱਬੇ ਹੱਥ ਨਾਲ ਉਸਦੀ ਸੱਜੀ ਬਾਂਹ ਮਰੋੜ ਕੇ ਤੇ ਸੱਜੇ ਹੱਥ ਨਾਲ ਜੋਰ ਦੀ ਚਪੇੜਾ ਮਾਰਿਆ ਕਿ ਬਾਹਮਣ ਉਲਟ ਕੇ ਡਿੱਗ ਪਿਆ। ਤੇ ਉਹ ਉਠ ਨ ਸਕਿਆ।

ਥੋੜੀ ਦੇਰ ਬਾਦ ਮਹਾਰਾਜ ਜੀ ਨੇ ਡਿੱਗੇ ਨੂੰ ਚੁਕਕੇ ਬਿਠਾ ਲਿਆ ਤੇ ਦੁਬਾਰਾ ਚਪੇੜ ਮਾਰਨ ਹੀ ਲਗੇ ਸਨ ਕਿ ਉਸਨੇ ਹੱਥ ਜੋੜ ਕੇ ਅਰਜ ਕੀਤੀ ਕਿ ਨਾ ਮਾਰੋ, ਮੈਂ ਅਜ ਤੋਂ ਆਪ ਜੀ ਦਾ ਸਿੱਖ ਬਣਿਆ ਤੇ ਅਜ

ਹੀ ਇਸ ਪਿੰਡ ਵਿਚੋਂ ਚਲਾ ਜਾਵਾਂਗਾ। ਮਹਾਰਾਜ ਜੀ ਨੇ ਕਿਹਾ ਕਿ ਜੇ ਤੂੰ ਸਾਡਾ ਸਿੱਖ ਕਹਾਉਂਦਾ ਤੇ ਅਸਾਂ ਅਜ ਤੇਰੀ ਬਹੁਤ ਬੁਰੀ ਹਾਲਤ ਕਰਨੀ ਸੀ, ਜਾ ਹੁਣ ਚਲਾ ਜਾ।

ਉਹ ਉਠਕੇ ਆਪਣੇ ਸਾਥੀਆਂ ਕੋਲ ਗਿਆ ਤੇ ਕਿਹਾ ਮੈਨੂੰ ਇਕ ਚਪੇੜ ਮਾਰ ਕੇ ਤਰਲੋਕੀ ਦਿਖਾ ਦਿੱਤੀ ਹੈ ਤੇ ਮੈਂ ਅਜ ਤੋਂ ਉਹਨਾਂ ਦਾ ਸਿੱਖ ਬਣ ਗਿਆ ਹਾਂ ਤੇ ਤੁਸੀਂ ਵੀ ਸ਼ਰਧਾ ਨਾਲ ਜਾਕੇ ਮੱਥਾ ਟੇਕੋ। ਇਹ ਕੈਹ ਕੇ ਉਹ ਉਠਕੇ ਆਪਣੇ ਪਿੰਡ ਚਲਾ ਗਿਆ ਤੇ ਫਿਰ ਕਦੇ ਐਸੀ ਹਰਕਤ ਨਹੀਂ ਕੀਤੀ ਅਤੇ ਸਾਰੀ ਉਮਰ ਭਜਨ ਬਾਣੀ ਤੋਂ ਬਗੈਰ ਦੂਜੇ ਪਾਸੇ ਕਦੀ ਧਿਆਨ ਹੀ ਨਹੀਂ ਕੀਤਾ।

## ਲੁਧਿਆਣੇ ਸ਼ਹਿਰ ਵਿਚ ਇਕ ਸਿੱਖ

(ਜਿਸਦਾ ਨਾਮ ਹਰਨਾਮ ਸਿੰਘ ਹੈ)

ਜੋ ਕਿ ਨਲਕਿਆਂ ਦੇ ਫਿਲਟਰ ਬਨਾਣ ਦਾ ਕੰਮ ਕਰਦਾ ਸੀ ਅਤੇ ਉਸਦੀ ਉਮਰ ਕੋਈ ਸੱਠ ਸਾਲ ਦੇ ਕਰੀਬ ਹੋ ਗਈ ਸੀ ਅਤੇ ਉਸ ਦੇ ਘਰ ਕੋਈ ਔਲਾਦ ਨਹੀਂ ਸੀ ਹੋਈ। ਉਸ ਨੇ ਅਪਣੀ ਸਮਰਥਾਂ ਤੋਂ ਵੀ ਵਧ ਇਲਾਜ ਤੇ ਪੈਸਾ ਖਰਚਿਆ। ਅੰਤ ਨੂੰ ਡਾਕਟਰ, ਹਕੀਮਾਂ, ਵੈਦਾ ਨੇ ਇਹ ਕੈਹ ਦਿਤਾ ਸੀ ਕਿ ਭਾਈ ਤੇਰੇ ਔਲਾਦ ਨਹੀਂ ਹੋ ਸਕਦੀ।

ਬਹੁਤ ਸਾਰੇ ਸਾਧਾ ਸੰਤਾਂ ਕੋਲ ਵੀ ਗਿਆ ਪਰ ਕਿਤੇ ਖੈਰ ਨ ਪਿਆ। ਅਤੇ ਫੇਰ ਉਸਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਖੜੇ ਹੋ ਕੇ ਹੱਥ ਬੰਨਕੇ ਬੇਨਤੀ ਕੀਤੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਭਾਈ ਤੇਰੇ ਪੁੱਤ ਜਰੂਰ ਹੋਵੇਗਾ। ਕਾਫੀ ਸਮਾਂ ਬੀਤ ਗਿਆ ਪਰ ਕੋਈ ਆਸ ਨ ਪੁੱਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸਚਖੰਡ ਚਲੇ ਗਏ।

ਸਿੱਖ ਬਹੁਤ ਉਦਾਸ ਹੋ ਗਿਆ ਤੇ ਆਖਰੀ ਉਮੀਦ ਵੀ ਜਾਂਦੀ ਰਹੀ। ਇਸ ਤਰਾਂ ਤਰਲੇ ਅਤੇ ਕੀਰਨੇ ਕਰਦਾ ਹੀ ਉਹ ਰਾਤ ਨੂੰ ਬਰਾਜ ਗਿਆ ਤੇ ਉਸ ਰਾਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿਤੇ ਤੇ ਕਿਹਾ ਭਾਈ ਹੁਣ ਸ੍ਰੀ ਮਹਾਰਾਜ ਜੰਗ ਸਿੰਘ ਜੀ ਹੁਰਾਂ ਕੋਲ ਰੁਪਾਣੇ

ਜਾ ਤੇ ਤੇਰੀ ਇਛਾ ਪੂਜੀ ਹੋ ਜਾਵੇਗੀ। ਤਾਂ ਹਰਨਾਮ ਸਿੰਘ ਨੇ ਕਿਹਾ ਸੱਚੇ ਪਾਤਸ਼ਾਹ ਮੈਨੂੰ ਤਾਂ ਰਸਤੇ ਦਾ ਪਤਾ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਸਤਾ ਦਸਿਆ, ਭਾਈ ਏਥੋਂ ਮੋਗੇ ਜਾਵੀ, ਮੋਗੇ ਤੋਂ ਕੋਟਕਪੂਰੇ ਤੇ ਉਥੋਂ ਮੁਕਤਸਰ ਅਤੇ ਮੁਕਤਸਰ ਤੋਂ ਟਾਂਗੇ ਵਾਲਾ ਚਾਰਆਨੇ ਲਏਗਾ ਤੇ ਉਹ ਤੈਨੂੰ ਰੁਪਾਣੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਪਾਸ ਪਹੁੰਚਾ ਦੇਵੇਗਾ।

ਤਾਂ ਹਰਨਾਮ ਸਿੰਘ ਸਵੇਰੇ ਉਠਕੇ ਰੁਪਾਣੇ ਲਈ ਚਲ ਪਿਆ, ਅਤੇ ਰਾਤ ਵਾਲੇ ਦਸੇ ਹੋਏ ਪਤੇ ਅਨੁਸਾਰ ਉਹ ਬਗੈਰ ਕਿਸੇ ਔਕੜ ਦੇ ਰੁਪਾਣੇ ਪਹੁੰਚ ਗਿਆ ਤੇ ਜਦ ਉਸਨੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨ ਕੀਤੇ ਤਾਂ ਮਹਾਰਾਜ ਜੀ ਨੇ ਉਸਦਾ ਨਾਮ ਹਰਨਾਮ ਸਿੰਘ ਲੈਕੇ ਉਸ ਨੂੰ ਬੁਲਾਇਆ। ਤਾਂ ਉਸਦੇ ਮਨ ਨੇ ਗਵਾਈ ਦਿਤੀ ਜੋ ਮਹਾਰਾਜ ਜੀ ਨੇ ਮੇਰਾ ਨਾਮ ਲੈਕੇ ਬੁਲਾਇਆ ਹੈ ਇਥੋ ਮੇਰੀ ਮੁਰਾਦ ਵੀ ਜਰੂਰ ਪੂਰੀ ਹੋਵੇਗੀ।

ਮਹਾਰਾਜ ਜੰਗ ਸਿੰਘ ਜੀ ਨੇ ਕਿਹਾ ਸੁਣਾ ਭਾਈ ਹਰਨਾਮ ਸਿੰਘ ਉਸ ਰਾਤ ਵਾਲੇ ਬਚਨ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੇਰੇ ਨਾਲ ਹੋਏ ਹਨ ਸਾਨੂੰ ਉਹ ਖੋਲ ਕੇ ਸੁਣਾ ਅਤੇ ਜਦ ਹਰਨਾਮ ਸਿੰਘ ਨੇ ਉਸ ਰਾਤ ਵਾਲਾ ਸੁਪਨਾ ਸੁਣਾਇਆ ਤਾਂ ਹਜੂਰ ਮਸਤੀ ਵਿੱਚ ਆ ਗਏ ਤੇ ਕਿਹਾ ਭਾਈ ਸਾਡੇ ਸਹਿਬਾਂ ਦੇ ਬਚਨ ਅਨਮੋਲ ਹਨ, ਅਤੇ ਉਹ ਸੱਤ ਹਨ।

ਮਹਾਰਾਜ ਜੀ ਨੇ ਕਿਹਾ ਸੁਣ ਭਾਈ ਹਰਨਾਮ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਨ ਅਜ ਤੋਂ ਪੂਰਾ ਹੋਇਆ ਅਤੇ ਤੇਰੇ ਘਰ ਭੁਚੰਗੀ ਜਰੂਰ ਹੋਵੇਗਾ। ਪਰ ਤੇਰੀ ਸਿੰਘਣੀ ਦੀ ਉਮਰ ਪੰਜਾਹ ਸਾਲ ਤੋਂ ਵੀ ਵਧ ਹੈ ਇਸ ਕਰਕੇ ਬੱਚੇ ਨੂੰ ਬਕਰੀ ਦੇ ਦੁੱਧ ਤੇ ਹੀ ਪਾਲਣਾ ਪਵੇਗਾ ਕਿਉਂਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁਤ ਬਾਰੇ ਕਿਹਾ ਸੀ ਦੁੱਧ ਬਾਰੇ ਨਹੀਂ ਸੀ ਕਿਹਾ।

ਸ੍ਰੀ ਮਹਾਰਾਜ ਜੰਗ ਸਿੰਘ ਜੀ ਮਸਤੀ ਵਿਚ ਬਚਨ ਕਰ ਰਹੇ ਸਨ ਤੇ ਹੋਰ ਬਚਨ ਕੀਤਾ ਭਾਈ ਇਕ ਪੁਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਨਾਲ ਹੋਵੇਗਾ। ਅਤੇ ਇਕ ਅਸਾਂ ਤੈਨੂੰ ਆਪਣੇ ਵਲੋਂ ਦਿੱਤਾ। ਦੂਜੇ ਪੁਤ ਲਈ ਤੇਰੀ ਸਿੰਘਣੀ ਦੇ ਦੁੱਧ ਵੀ ਆ ਜਾਏਗਾ ਤੇ ਤੇਰਾ ਦੂਜਾ ਪੁੱਤ

ਅਪਣੀ ਮਾਂ ਦੇ ਦੁੱਧ ਤੇ ਪਲੇਗਾ। ਜਾ ਹੁਣ ਏਥੋਂ ਜੋ ਘੋਗੜ ਸਰ ਸਰੋਵਰ ਹੈ ਇਸ ਵਿਚੋਂ ਜਲ ਦੀ ਬੋਤਲ ਭਰ ਲਿਆ।

ਜਦ ਹੁਕਮ ਮੰਨਕੇ ਮਸਤਾਨਾ ਜੀ ਤੇ ਹਰਨਾਮ ਸਿੰਘ ਜੀ ਜਲ ਦੀ ਬੋਤਲ ਭਰੀ ਤਾਂ ਹਰਨਾਮ ਸਿੰਘ ਦੇ ਦਿਲ ਵਿਚ ਆਇਆ ਕਿ ਇਹ ਜਲ ਕੁਝ ਗੰਧਲਾ ਹੈ ਜਦੋਂ ਉਹ ਬੋਤਲ ਲੈ ਕੇ ਮਹਾਰਾਜ ਜੀ ਕੋਲ ਪੁਜਾ ਤਾਂ ਮਹਾਰਾਜ ਜੀ ਨੇ ਉਸ ਬੋਤਲ ਵਿਚੋਂ ਦੋ ਚੁਲੇ ਜਲ ਦੇ ਆਪ ਛਕੇ ਤੇ ਜਲ ਦੀ ਬੋਤਲ ਦੇਕੇ ਵਿਦਾ ਕਰ ਦਿੱਤਾ। ਠੀਕ ਸਮੇਂ ਅਨੁਸਾਰ ਹਰਨਾਮ ਸਿੰਘ ਜੀ ਦੇ ਘਰ ਪੁੱਤਰ ਹੋਇਆ। ਮਹਾਰਾਜ ਜੀ ਦੀ ਮਾਤਾ ਜਿਨਾਂ ਕੋਲ ਮਹਾਰਾਜ ਜੀ ਰਹਿੰਦੇ ਸਨ (ਬੀਬੀ ਗੁਰਦਿਆਲੋ ਦੀ ਮਾਤਾ) ਦਾ ਭੋਗ ਪੈ ਰਿਹਾ ਸੀ ਜਦੋਂ ਹਰਨਾਮ ਸਿੰਘ ਨੇ ਰੁਪਾਣੇ ਜਾਕੇ ਮਹਾਰਾਜ ਜੀ ਨੂੰ ਦਸਿਆ ਕਿ ਆਂਪ ਜੀ ਦਾ ਦਿੱਤਾ ਹੋਇਆ ਵਰਦਾਨ ਪੂਰਾ ਹੋਇਆ ਹੈ।

ਮਹਾਰਾਜ ਜੰਗ ਸਿੰਘ ਜੀ ਬੜੇ ਪ੍ਰਸੰਨ ਹੋਏ। ਸੰਗਤ ਵਿਚ ਕਿਹਾ ਅਜ ਸਾਡੇ ਪ੍ਰੀਤਮ ਦਾ ਬਚਨ ਪੂਰਾ ਹੋਇਆ ਹੈ। ਤੇ ਮਹਾਰਾਜ ਜੀ ਨੇ ਖੁਸ਼ੀਆਂ ਦਿੱਤੀਆਂ ਤੇ ਦੂਜੇ ਪੁੱਤਰ ਦੇ ਵਾਸਤੇ ਆਸ਼ੀਰਵਾਦ ਦਿੱਤਾ।

## ਤੁਮ ਸਿਉ ਠਾਕਰ ਅਵਰ ਨ ਦੇਵਾ

ਬਾਬੂ ਨਗਿੰਦਰ ਜੀ ਜੋ ਪਿੰਡ ਲਾਦੂਆਣਾ ਤਹਸੀਲ ਫਜਿਲਕਾ ਜਿਲਾ ਫਰੋਜਪੁਰ ਦੇ ਸਟੇਸ਼ਨ ਤੇ ਟਿਕਟਾਂ ਵੰਡਨ ਦੀ ਡਿਉਟੀ ਕਰਦੇ ਹੁੰਦੇ ਸਨ।ਉਹਨਾਂ ਨੂੰ ਮਹਾਰਾਜ ਜੰਗ ਸਿੰਘ ਜੀ ਨੇ ਪੁੱਤਰ ਦੀ ਦਾਤ ਦੇ ਕੇ ਆਪਣਾ ਸੇਵਕ ਬਣਾ ਲਿਆ ਸੀ। ਮਹਾਰਾਜ ਜੀ ਨੇ ਆਪ ਨਗਿੰਦਰ ਬਾਬੂ ਨੂੰ ਭਜਨ ਦਿਤਾ ਹੋਇਆ ਸੀ ਤੇ ਬਾਬੂ ਜੀ ਮਹਾਰਾਜ ਜੀ ਤੇ ਬਹੁਤ ਸ਼ਰਧਾ ਰਖਦੇ ਸਨ।

ਉਸ ਬਾਬੂ ਨੇ ਪਿੰਡ ਵਿੱਚ ਇਕ ਜਗਾ ਬਣਾਈ ਹੋਈ ਸੀ ਜਿਥੇ ਬਾਬੂ ਜੀ ਰੋਜ ਸਵੇਰੇ ਸ਼ਾਮ ਕਥਾ ਅਤੇ ਮਹਾਰਾਜ ਜੰਗ ਸਿੰਘ ਜੀ ਦਾ ਜਸ ਕਰਿਆ ਕਰਦੇ ਸਨ। ''ਆਪ ਜਪੈ ਅਵਰਾ ਨਾਮ ਜਪਾਵੈ'' ਦੀ ਪੰਕਤੀ ਤੇ ਪੂਰਨੇ ਪਾਉਂਦੇ ਹੁੰਦੇ ਸੀ। ਜਦ ਉਹ ਕਥਾਂ ਕਰਦੇ ਹੁੰਦੇ ਸੀ ਤੇ ਉਹ

ਮਸਤੀ ਵਿਚ ਭੁਲ ਜਾਂਦੇ ਸੀ ਕਿ ਸਮਾਂ ਕਿੰਨੂ ਕੁ ਬੀਤ ਚੁਕਾ ਹੈ। ਇਕ ਵਾਰ ਬਾਬੂ ਜੀ ਦੀ ਰਾਤ ਦੀ ਡਿਊਟੀ ਸੀ। ਬਾਬੂ ਜੀ. ਕਥਾ ਦੇ ਅਥਾਹ ਸਮੰਦਰ ਵਿਚ ਤਾਰੀਆਂ ਲਾਉਂਦੇ ਰਹੇ ਅਤੇ ਯਾਦ ਹੀ ਨ ਰਿਹਾ ਕਿ ਸਟੇਸ਼ਨ ਤੇ ਵੀ ਜਾਣਾ ਹੈ। ਜਦ ਕਥਾ ਦਾ ਭੋਗ ਪਿਆ ਤਾਂ ਭਗਤ ਜੀ ਨੇ ਟਾਈਮ ਵੇਖਿਆ ਤੇ ਕੁਝ ਪ੍ਰੇਸ਼ਾਨ ਹੋਏ ਕਿ ਹੁਣ ਕੀ ਬਣੇਗਾ। ਹੁਣ ਤਕ ਤਾਂ ਸਵਾਰੀ ਗਡੀਆਂ ਸਟੇਸ਼ਨ ਤੋਂ ਲੰਘ ਚੁਕੀਆਂ ਹਨ।

ਇਹਨਾਂ ਸੋਚਾਂ ਵਿੱਚ ਹੀ ਉਹ ਸਟੇਸ਼ਨ ਤੇ ਪੁਜਾ ਤੇ ਵੇਖਕੇ ਹੈਰਾਨ ਰਹਿ ਗਿਆ ਕਿ ਸਟੇਸ਼ਨ ਤੇ ਕੰਮ ਤਾਂ ਉਸੇ ਤਰਾਂ ਹੀ ਹੋ ਰਿਹਾ ਹੈ। ਜਦ ਉਸਨੇ ਅਪਣੇ ਮਤੈਹਤ ਬਾਬੂ ਨੂੰ ਪੁਛਿਆ ਤਾਂ ਉਸਨੇ ਕਿਹਾ ਜਨਾਬ ਆਪ ਨੇ ਹੀ ਤਾਂ ਟਿਕਟਾ ਵਡੀਆਂ ਤੇ ਆਪਨੇ ਹੀ ਗੱਡੀ ਤੋਂ ਉਤਰਨ ਵਾਲੇ ਮੁਸਾਫਰਾਂ ਕੋਲੋਂ ਟਿਕਟਾਂ ਲਈਆਂ ਹਨ ਅਤੇ ਪੈਸਿਆਂ ਵਾਲਾ ਗੱਲਾ ਵੀ ਤੁਸਾਂ ਆਪ ਹੀ ਸੰਭਾਲਿਆ ਹੈ। ਪਰ ਹਾਂ ਇਹ ਦਸੋ ਕਿ ਉਹ ਬੜੀ ਸੋਹਣੀ ਜਿਹੀ ਸੂਰਤ ਵਾਲੇ ਸਰਦਾਰ ਜੀ ਤੁਹਾਡੇ ਕੋਲ ਕੋਲ ਖੜੇ ਸਨ।

ਜਦ ਭਗਤ ਬਾਬੂ ਨੇ ਇਹ ਸੁਣਿਆ ਤਾਂ ਵੈਰਾਗ ਵਿਚ ਭੁਬਾਂ ਨਿਕਲ ਗਈਆਂ ਤੇ ਮਹਾਰਾਜ ਜੰਗ ਸਿੰਘ ਜੀ ਅਗੇ ਅਰਦਾਸ ਕਰਕੇ ਖਿਮਾਂ ਮੰਗੀ ਹੇ ਮਹਾਰਾਜ ਜੰਗ ਸਿੰਘ ਜੀ ਤੁਸੀ ਮੇਰੇ ਨਿਮਾਣੇ ਸਿੱਖ ਤੇ ਏਨੀ ਵੱਡੀ ਕਿਰਪਾ ਕੀਤੀ ਅਤੇ ਮੇਰੀ ਜਗਾ ਆਪ ਇਥੇ ਟਿਕਟ ਬਾਬੂ ਬਣਕੇ ਮੇਰੀ ਲਾਜ ਬਚਾਈ। ਮੈਂ ਆਪ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ।

ਇਕ ਵਾਰ ਇਸ ਭਗਤ ਬਾਬੂ ਦੇ ਘਰ ਚੋਰ ਆ ਗਏ। ਭਗਤ ਜੀ ਨੇ ਕਦੇ ਬੂਹੇ ਬੰਦ ਨਹੀਂ ਸੀ ਕੀਤੇ ਤੇ ਗੁਰੂ ਭਰੋਸੇ ਹੀ ਹਰ ਜਸ ਕਰਕੇ ਸੋ ਜਾਂਦੇ ਸਨ ਤੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਫਿਰ ਭਗਤੀ ਵਿਚ ਲਗ ਜਾਂਦੇ ਸਨ। ਚੋਰਾਂ ਨੇ ਆਪਣੀ ਮਰਜੀ ਦਾ ਸਾਮਾਨ ਬੰਨ ਲਿਆ ਤੇ ਜਦੋਂ ਬਾਹਰ ਜਾਣ ਲਗਣ ਤਾਂ ਬੂਹੇ ਵਿੱਚ ਇਕ ਇਲਾਹੀ ਰੂਪ ਸਿੱਖ ਦੇ ਦਰਸ਼ਨ ਹੋਣ। ਉਹ ਦੂਸਰੇ ਪਾਸੇ ਦੀ ਜਾਣ ਲਗੇ ਤੇ ਤਾਂ ਵੀ ਉਹੋ ਸਿੱਖ ਬੂਹੇ ਵਿੱਚ ਖੜਾ ਸੀ। ਚੋਰਾਂ ਨੂੰ ਸਾਰੀ ਰਾਤ ਨਿਕਲ ਗਈ ਤੇ ਉਹ ਸਿੱਖ ਆਪਣੇ ਪਹਿਰੇ ਤੇ ਖੜਾ ਰਿਹਾ।

ਅੰਮ੍ਰਿਤ ਵੇਲਾ ਹੋਇਆ ਤੇ ਭਗਤ ਜੀ ਉਠੇ ਤਾਂ ਉਹਨਾਂ ਚੋਰਾਂ ਨੇ ਭਗਤ ਜੀ ਕੋਲੋਂ ਮਾਫੀ ਮੰਗੀਤੇ ਰਾਤ ਵਾਲੀ ਸਾਰੀ ਗਲ ਸੁਣਾਈ ਤਾਂ ਬਾਬੂ ਜੀ ਨੇ ਮਹਾਰਾਜ ਜੰਗ ਸਿੰਘ ਜੀ ਦਾ ਬਹੁਤ ਬਹੁਤ ਧੰਨਵਾਦ ਕੀਤਾ ਤੇ ਚੋਰਾਂ ਨੂੰ ਬੜੇ ਪ੍ਰੇਮ ਨਾਲ ਪ੍ਰਸ਼ਾਦਾ ਛਕਾ ਕੇ ਵਿਦਾ ਕੀਤਾ।

ਬਾਬੂ ਜੀ ਆਪ ਰੁਪਾਣੇ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨਾਂ ਨੂੰ ਚਲ ਪਏ। ਜਾਕੇ ਦਰਸ਼ਨ ਕੀਤੇ ਮਹਾਰਾਜ ਜੀ ਨੂੰ ਸਾਰੀ ਵਿਥਿਆ ਦਸੀ। ਹਜੂਰ ਮੁਸਕਰਾ ਕੇ ਕਹਿਣ ਲਗੇ, ਕਿ ਭਾਈ, ਗੁਰੂ ਜਿਸ ਦੀ ਬਾਂਹ ਫੜਦਾ ਹੈ। ਉਸਦੀ ਰਖਿਆ ਵੀ ਕਰਦਾ ਹੈ ਅਤੇ ਭਾਈ ਅਸੀਂ ਤਾਂ ਸਿੱਖ ਦੇ ਦਰਗਾਹ ਦੇ ਵੀ ਜਾਮਨ ਹਾਂ।

## ਸੰਤ ਸਵਰਨ ਸਿੰਘ ਜੀ ਬਾਠਾਂ ਵਾਲ

ਸੰਤ ਸਵਰਨ ਸਿੰਘ ਜੀ ਨੇ ਦਸਿਆ ਕਿ ਮਹਾਰਾਜ ਜੰਗ ਸਿੰਘ ਜੀ ਨੇ ਇਕ ਵਾਰ ਮੇਰੇ ਨਾਲ ਐਸਾ ਕੌਤਕ ਕੀਤਾ ਜਿਸ ਨੂੰ ਮੈਂ ਜਿੰਦਗੀ ਭਰ ਭੁਲ ਨਹੀਂ ਸਕਦਾ। ਹੁਣ ਵੀ ਜਦੋਂ ਕਦੀ ਯਾਦ ਆ ਜਾਂਦੀ ਹੈ ਤਾਂ ਧੰਨ ਮਹਾਰਾਜ ਜੰਗ ਸਿੰਘ ਜੀ ਮੂੰਹੋ ਨਿਕਲ ਜਾਂਦਾ ਹੈ।

ਮੈਂ ਹਿਸਾਰ ਰਾਮਗੜ੍ਹੀਆ ਵਰਕਸ਼ਾਪ ਵਿਚ ਕੰਮ ਕਰਦਾ ਹੁੰਦਾ ਸਾਂ।ਇਕ ਦਿਨ ਮੈਂ ਇਕ ਗੱਡੀ ਦੇ ਥਲੇ ਲਮਾ ਪਿਆ ਕੰਮ ਕਰ ਰਿਹਾ ਸੀ। ਤਾਂ ਮਹਾਰਾਜ ਜੀ ਜੰਗ ਸਿੰਘ ਜੀ ਨੇ ਸੰਤ ਆਲਾ ਸਿੰਘ ਜੀ ਨੂੰ ਕਿਹਾ ਜਾਉ ਭਾਈ ਉਸ ਗੱਡੀ ਥਲੇ ਸਵਰਨ ਸਿੰਘ ਕੰਮ ਕਰ ਰਿਹਾ ਹੈ ਉਸਨੂੰ ਬੁਲਾ ਲਿਆਉ।ਜਦ ਭਾਈ ਹੁਰਾਂ ਮੈਨੂੰ ਆਕੇ ਆਵਾਜ ਮਾਰੀ ਮੈਂ ਛੇਤੀ ਨਾਲ ਗੱਡੀ ਹੇਠੋਂ ਨਿਕਲ ਕੇ ਸੰਤ ਜੀ ਨੂੰ ਮੱਥਾ ਟੇਕਿਆ। ਉਹਨਾਂ ਕਿਹਾ ਭਾਈ ਤੈਨੂੰ ਮਹਾਰਾਜ ਜੀ ਯਾਦ ਕਰ ਰਹੇ ਹਨ।

ਮੈਂ ਜਾਕੇ ਮਹਾਰਾਜ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਮਹਾਰਾਜ ਜੀ ਨੇ ਘਰ ਦੀ ਸੁੱਖ ਸਾਂਦ ਪੁੱਛੀ ਅਤੇ ਕਹਿਣ ਲਗੇ ਭਾਈ ਅਸੀਂ ਦਿੱਲੀ ਜਾਣਾ ਹੈ, ਤੂੰ ਸਾਡੇ ਨਾਲ ਹਾਂਸੀ ਤਕ ਚੱਲ। ਮੈਂ ਕਪੜੇ ਬਦਲਣ ਵਾਸਤੇ ਜਾਣ ਲਗਾ ਤਾਂ ਮੈਨੂੰ ਬਾਹੋਂ ਫੜ ਲਿਆ ਤੇ ਕਹਿਣ ਲਗੇ ਇਦਾਂ ਹੀ ਚਲ।

ਮੈਂ ਹੁਕਮ ਮਨ ਕੇ ਕੰਮ ਵਾਲੇ ਕਪੜਿਆ ਨਾਲ ਹੀ ਗੱਡੀ ਵਿੱਚ ਬੈਠ ਗਿਆ।

ਜਦ ਗੱਡੀ ਹਾਂਸੀ ਪਹੁੰਚੀ ਤਾਂ ਮੈਨੂੰ ਮਹਾਰਾਜ ਜੀ ਨੇ ਕਿਹਾ ਭਾਈ ਸਵਰਨ ਸਿੰਘ ਤੂੰ ਮਹਿਮ ਤਕ ਚਲ। ਮੈਂ ਕਿਹਾ ਜੀ ਸਤ ਬਚਨ। ਜਦ ਗੱਡੀ ਮਹਿਮ ਪਹੁੰਚੀ ਤਾਂ ਮੈਨੂੰ ਸੰਤਰੇ ਲਿਆਣ ਦਾ ਹੁਕਮ ਹੋਇਆ। ਮੈਨੂੰ ਪਤਾ ਸੀ ਕਿ ਮੇਰੀ ਇਸ ਜੇਬ ਵਿਚ ਪੈਸੇ ਨਹੀਂ ਹਨ। ਖਿਆਲ ਕੀਤਾ ਸੰਤਰੇ ਲੈ ਕੇ ਮਹਾਰਾਜ ਜੀ ਕੋਲੋਂ ਪੈਸੇ ਲੈ ਕੇ ਸੰਤਰੇ ਵਾਲੇ ਨੂੰ ਦੇ ਦਿਆਂਗਾ।

ਇਹ ਸੋਚਦਾ ਮੈਂ ਸੰਤਰੇ ਵਾਲੇ ਕੋਲ ਪੁਜਾ। ਮੈਂ ਦੋ ਕਿਲੋ ਸੰਤਰੇ ਲੈ ਲਏ ਤੇ ਹਥ ਜੇਬ ਵਲ ਚਲਾ ਗਿਆ। ਤਾਂ ਜੇਬ ਵਿਚੋਂ ਸੋ ਰੁਪਏ ਦਾ ਨੋਟ ਵੇਖਕੇ ਹੈਰਾਨ ਹੋ ਗਿਆ। ਖੈਰ ਸੰਤਰੇ ਵਾਲੇ ਨੂੰ ਨੋਟ ਦੇ ਕੇ 96 ਰੁਪਏ ਵਾਪਸ ਲੈ ਕੇ ਮਹਾਰਾਜ ਜੀ ਕੋਲ ਆਇਆ ਤੇ ਮਹਾਰਾਜ ਜੀ ਮੇਰੇ ਵਲ ਦੇਖ ਕੇ ਮੁਸਕੁਰਾਏ। ਐਸੀ ਨੂਰੀ ਨਿਗਾਹ ਨਾਲ ਤਕਿਆ ਕਿ ਮਨ ਵੇਰਾਗੀ ਹੋ ਗਿਆ।

ਜਦ ਮੈਂ ਵਾਪਸ ਵਾਲੀ ਮਾਇਆ ਮੱਥਾ ਟੇਕੀ ਤੇ ਮੇਰਾ ਹੱਥ ਫੜਕੇ ਕਹਿਣ ਲਗੇ, ਚੁਪ ਰਹੀਦਾ ਹੈ ਤੇ ਮਾਇਆ ਕੋਲ ਰੱਖ ਕੰਮ ਆਉਂਦੀ ਹੈ। ਉਥੋਂ ਮੈਨੂੰ ਨਾਲ ਹੀ ਦਿੱਲੀ ਲੈ ਆਏ ਤੇ ਜਨਰਲ ਸਟੋਰ ਕੋਲ ਆਕੇ ਮੈਨੂੰ ਕਿਹਾ ਭਾਈ ਸ਼ਕੂਰ ਬਸਤੀ ਤੇਰੀ ਭੈਣ ਰਹਿੰਦੀ ਹੈ, ਉਸ ਨੂੰ ਮਿਲ ਆ। ਮੈਂ ਹੁਕਮ ਮੰਨਕੇ ਮੱਥਾ ਟੇਕ ਕੇ ਗੱਡੀ ਵਿਚੋਂ ਉਤਰ ਪਿਆ ਤੇ ਮਹਾਰਾਜ ਜੀ ਅਗੇ ਚਲੇ ਗਏ।

ਮੈਂ ਭੈਣ ਜੀ ਘਰ ਗਿਆ ਤੇ ਭੈਣ ਜੀ ਮੈਨੂੰ ਕੰਮ ਵਾਲੇ ਕਪੜਿਆਂ ਵਿਚ ਦੇਖ ਕੇ ਹੈਰਾਨ ਹੋਈ ਤੇ ਪਿਛਲੀ ਸਾਰੀ ਵਿਥਿਆ ਸੁਣਾਈ ਤਾਂ ਸਾਰਾ ਪ੍ਰਵਾਰ ਸੁਣ ਕੇ ਵੈਰਾਗਮਈ ਹੋ ਗਿਆ।

ਜਦ ਰਾਤ ਨੂੰ ਜੀਜਾ ਜੀ ਕੋਲੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰਮੇਸ਼ ਨਗਰ ਆਏ ਹੋਏ ਹਨ ਤੇ ਸਵੇਰੇ ਆਸਾ ਜੀ ਦੀ ਵਾਰ

ਲਗੇਗੀ ਤੇ ਮੈਂ ਤੜਕੇ ਹੀ ਸਤਿਗੁਰਾਂ ਦੇ ਦਰਸ਼ਨ ਵਾਸਤੇ ਪਹੁੰਚ ਗਿਆ। ਜਦ ਭੋਗ ਪਿਆ ਤਾਂ ਸਤਿਗੁਰਾਂ ਮੇਰੇ ਕੋਲੋਂ ਪੁਛਿਆ ਤੂੰ ਹਿਸਾਰ ਚਲਣਾ ਹੈ ? ਮੈਂ ਕਿਹਾ ਜੀ ਹਾਂ ਤਾਂ ਫੁਰਮਾਇਆ ਕਿ ਤੂੰ ਪੰਜਾਬੀ ਬਾਗ ਚੌਂਕ ਵਿਖ ਖਲੋ ਅਸੀ ਆਉਂਦੇ ਹਾਂ। ਮੈਂ ਉਥੇ ਜਾਕੇ ਖਲੋ ਗਿਆ ਤੇ ਪਾਤਸ਼ਾਹ ਦੀ ਗੱਡੀ ਆ ਗਈ ਤੇ ਮੈਨੂੰ ਨਾਲ ਬਿਠਾਕੇ ਹਿਸਾਰ ਲੈ ਗਏ।

ਜਦ ਕਾਰ ਰਾਮਗੜ੍ਹੀਆਂ ਵਰਕਸ਼ਾਪ ਕੋਲ ਪੁਜੀ ਤਾਂ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ਭਾਈ ਤੇਰੀ ਵਰਕਸ਼ਾਪ ਆ ਗਈ ਹੈ ਤੂੰ ਉਤਰ ਜਾ। ਮੈਂ ਉਥੇ ਉਤਰ ਗਿਆ ਤੇ ਬਹੁਤ ਦੇਰ ਤਕ ਉਥੇ ਖਲੋਤਾ ਇਹ ਸੋਚਦਾ ਰਿਹਾ। ਇਹ ਜੋ ਕੌਤਕ ਹੋਇਆ ਹੈ ਮੇਰੀ ਸਮਝ ਤੋਂ ਬਾਹਰ ਹੈ। ਹੁਣ ਮੈਂ ਜਿਸ ਨੂੰ ਵੀ ਇਹ ਕੌਤਕ ਦਸਦਾ ਹਾਂ ਉਹ ਵੀ ਹੈਰਾਨ ਹੁੰਦਾ ਹੈ ਤੇ ਧੰਨ ਧੰਨ ਮਹਾਰਜ ਜੰਗ ਸਿੰਘ ਜੀ ਤੇ ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿ ਉਠਦਾ ਹੈ ਤੇ ਨਾਲੇ ਯਕੀਨ ਨਾਲ ਕਹਿੰਦਾ ਹੈ ਕਿ ਏਨਾ ਦੋਹਾਂ ਵਿਚ ਕੋਈ ਭੇਤ ਨਹੀਂ ਤੇ ਸਾਡੀ ਸਮਝਦਾ ਹੀ ਫਰਕ ਹੈ।

## ਸਾਰ ਨ ਜਾਨਾ ਤੇਰੀ

ਸਾਖੀ ਸਰਦਾਰ ਇਕਬਾਲ ਸਿੰਘ ਜੀ ਰਮੇਸ਼ ਨਗਰ ਨਾਮਧਾਰੀ ਕਲੋਨੀ ਦਿੱਲੀ ਵਾਲਿਆਂ ਨੇ ਦਸੀ ਕਿ ਮੈਂ ਤੇ ਮੇਰੇ ਭੈਣ ਜੀ ਅਮਰ ਕੌਰ ਜੀ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਦਿੱਲੀ ਤੋਂ ਰੁਪਾਣੇ ਲਈ ਚਲੇ। ਇਹ ਗੱਲ 1966 ਦੀ ਹੈ। ਤਾਂ ਜਦੋਂ ਅਸੀਂ ਮੁਕਤਸਰ ਸਾਹਿਬ ਪੁਜੇ ਤਾਂ ਮੈਂ ਭੈਣ ਜੀ ਨੂੰ ਪੁਛਿਆ· ਭੈਣ ਜੀ ਸਰੋਵਰ ਵਿਚ ਇਸ਼ਨਾਨ ਕਰ ਲਈਏ। ਉਸ ਉਪਰੰਤ ਅਗੇ ਚਲਾਂਗੇ। ਅਗੋਂ ਭੈਣ ਜੀ ਨੇ ਵੀ ਕਿਹਾ ਚਲੋ ਸਬਬ ਨਾਲ ਮੁਕਤਸਰ ਸਰੋਵਰ ਦੇ ਇਸ਼ਨਾਨ ਹੋ ਜਾਂਣਗੇ। ਅਸੀਂ ਇਸ਼ਨਾਨ ਕਰਕੇ ਗੁਰਦੁਆਰਾ ਸਾਹਿਬ ਜਾ ਕੇ ਮੱਥਾ ਟੇਕ ਕੇ ਬਾਹਰ ਆ ਗਏ। ਮੁਕਤਸਰ ਤੋਂ ਰੁਪਾਣੈ ਬਸ ਰਾਹੀਂ ਪੁਜੇ ਅਤੇ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨ ਵਾਸਤੇ ਘਰ ਪੁਜੇ ਤੇ ਬੀਬੀ

ਗੁਰਦਿਆਲ ਕੌਰ ਨੂੰ ਮੱਥਾ ਟੇਕਿਆ ਤੇ ਬੀਬੀ ਜੀ ਨੇ ਦਸਿਆ ਕਿ ਮਹਾਰਾਜ ਜੀ ਅਜ ਹੀ ਸਵੇਰੇ ਦਿੱਲੀ ਚਲੇ ਗਏ ਹਨ।

ਤੇ ਅਸੀਂ ਬੀਬੀ ਜੀ ਕੋਲੋਂ ਛੁੱਟੀ ਮੰਗੀ ਕਿ ਅਸੀਂ ਵੀ ਦੋਵੇਂ ਭੈਣ ਭਰਾ ਸਰਸੇ ਤੋਂ ਹੁੰਦੇ ਹੋਏ ਬਸ ਰਾਹੀਂ ਰਾਤ ਤਕ ਦਿੱਲੀ ਪਹੁੰਚ ਜਾਵਾਂਗੇ । ਅਗੋਂ ਬੀਬੀ ਗੁਰਦਿਆਲੋ ਜੀ ਨੇ ਹੁਕਮ ਕੀਤਾ ਕਿ ਤੁਸੀਂ ਰਾਤ ਦੀ ਗੱਡੀ ਵਿੱਚ ਸਫਰ ਕੀਤਾ ਹੈ ਥਕਾਵਟ ਹੋ ਜਾਂਦੀ ਹੈ। ਤੁਸੀਂ ਹੁਣ ਲੰਗਰ ਛਕੋ ਤੇ ਦੁਪਹਿਰ ਆਰਾਮ ਕਰੋ ਤੇ ਸ਼ਾਮ ਦੀ ਗੱਡੀ ਚਲੇ ਜਾਣਾ। ਮਹਾਰਾਜ ਜੀ ਆਪਣੀ ਕਾਰ ਤੇ ਗਏ ਹਨ ਉਹ ਅਜ ਸ਼ਾਮ ਤਕ ਹੀ ਦਿੱਲੀ ਪੁਜਣਗੇ ਅਤੇ ਚਾਰ ਦਿਨ ਉਥੇ ਹੀ ਠਹਿਰਣਗੇ।

ਪਤਾ ਨਹੀਂ ਮੇਰੇ ਮਨ ਵਿਚ ਕੀ ਆਇਆ ਤੇ ਮੇਰਾ ਹੋਕਾ ਨਿਕਲ ਗਿਆ। ਮੇਰੇ ਮੂੰਹ ਵਿਚੋਂ ਨਿਕਲ ਗਿਆ ਅਛਾ ਬੀਬੀ ਜੀ ਅਸੀਂ ਰਾਤ ਦੀ ਗੱਡੀ ਚੜਕੇ ਸਵੇਰੇ ਦਿੱਲੀ ਪੁਜਾਂਗੇ। ਪਰ ਮਹਾਰਾਜ ਜੰਗ ਸਿੰਘ ਜੀ ਸਾਡੇ ਤੋਂ ਮਗਰੋਂ ਹੀ ਦਿੱਲੀ ਪੁੱਜਣਗੇ। ਅਸੀਂ ਦੁਪਹਿਰ ਦਾ ਪ੍ਰਸ਼ਾਦਾ ਛਕਿਆ, ਫਿਰ ਕੁਝ ਸਮਾਂ ਆਰਾਮ ਕੀਤਾ, ਸ਼ਾਮ ਨੂੰ ਬਸ ਪਕੜੀ ਤੇ ਰੁਪਾਣੇ ਤੋਂ ਕੋਟ ਕਪੂਰੇ ਆ ਕੇ ਰਾਤ ਦੀ ਗੱਡੀ ਚੜਕੇ ਅਗਲੇ ਦਿਨ ਸਵੇ ਰੇ 6 ਵਜੇ ਦਿੱਲੀ ਸਟੇਸ਼ਨ ਤੋਂ ਉਤਰ ਕੇ ਘਰ ਚਲੇ ਗਏ। ਜਾਕੇ ਜੀਜਾ ਜੀ ਨੂੰ ਪੁਛਿਆ ਕਿ ਮਹਾਰਾਜ ਜੀ ਦਿੱਲੀ ਆ ਗਏ ਹਨ। ਉਹਨਾਂ ਅਗੋਂ ਨਹੀਂ ਵਿੱਚ ਉਤਰ ਦਿੱਤਾ।

ਸਾਰਾ ਦਿਨ ਬੀਤ ਗਿਆ ਮਹਾਰਾਜ ਜੀ ਸ਼ਾਮ ਨੂੰ ਚਾਰ ਵਜੇ ਭਾਈ ਗਿਆਨ ਸਿੰਘ ਦੇ ਘਰ ਆ ਗਏ। ਪਤਾ ਲਗਣ ਤੇ ਅਸੀਂ ਤੁਰੰਤ ਉਹਨਾਂ ਦੇ ਦਰਸ਼ਨਾਂ ਨੂੰ ਗਏ। ਸ੍ਰੀ ਮਹਾਰਾਜ ਜੀ ਆਰਾਮ ਕੁਰਸੀ ਤੇ ਬਿਰਾਜੇ ਹੋਏ ਸਨ। ਮੈਂ ਉਹਨਾਂ ਦੇ ਚਰਨਾਂ ਵਿੱਚ ਸੀਸ ਧਰਕੇ ਮੱਥਾ ਟੇਕਣ ਲਗਾ ਤਾਂ ਹਜ਼ੂਰ ਨੇ ਮੇਰੇ ਕੁੜਤੇ ਦਾ ਗਲਾ ਫੜਕੇ ਮੈਨੂੰ ਉਤਾਂਹ ਕਰਕੇ ਬਚਨ ਕੀਤਾ। ਭਾਈ ਇਹੋ ਜਿਹੇ ਬਚਨ ਨਹੀਂ ਕਰੀਦੇ ਜਿਸ ਨਾਲ ਰੁਕਾਵਟ ਪਵੇ। ਅਸਾਂ ਕਲ ਹੀ ਦਿੱਲੀ ਆ ਜਾਣਾ ਸੀ ਪਰ ਤੇਰਾ ਇਹ ਬਚਨ ਪੂਰਾ

ਕਰਨ ਵਾਸਤੇ ਅਸੀਂ ਰਾਤ ਸਰਸੇ ਰਹੇ ਅਤੇ ਪਹਿਲਾਂ ਤੁਹਾਨੂੰ ਦਿੱਲੀ ਪਹੁੰਚਾਇਆ ਹੈ ਤੇ ਪਿਛੋ ਅਸੀਂ ਆਪ ਆਏ ਹਾਂ।

ਹਜ਼ੂਰ ਦੀ ਪਵਿੱਤਰ ਰਸਨਾ ਤੋਂ ਇਹ ਬਚਨ ਸੁਣਕੇ ਮਾਫੀ ਮੰਗੀ ਤੇ ਅਰਜ ਕੀਤੀ ਗਰੀਬ ਨਿਵਾਜ ਜੀ ਜਦੋਂ ਇਹ ਬਚਨ ਹੋਇਆ ਉਦੋਂ ਮੈਂ ਸੁੱਧ ਵਿੱਚ ਨਹੀਂ ਸਾਂ। ਗਰੀਬ ਨਿਵਾਜ ਨੇ ਬਖਸ਼ਿਸ਼ ਕੀਤੀ ਤੇ ਖੁਸ਼ੀਆਂ ਦਿੱਤੀਆਂ।

ਇਹ ਸਭ ਵਾਰਤਾ ਸਭ ਸਾਧ ਸੰਗਤ ਦੇ ਸਾਹਮਣੇ ਹੋਈ ਤੇ ਸੰਗਤ ਦੇ ਸਿਰ ਮਹਾਰਾਜ ਜੀ ਦੇ ਚਰਨਾ ਚੇ ਝੁਕ ਗਏ। ਫੇਰ ਅਸੀਂ ਬੇਨਤੀ ਕੀਤੀ ਕ੍ਰਿਪਾ ਕਰੋ। ਅਜ ਦਾ ਲੰਗਰ ਦਾਸ ਦੇ ਗ੍ਰਿਹਿ ਵਿਖੇ ਕਰੋ। ਮਹਾਰਾਜ ਜੀ ਨੇ ਕਿਹਾ ਚੰਗਾ ਭਾਈ ਅਜ ਬੀਬੀ ਅਮਰ ਕੌਰ ਦੇ ਘਰ ਪ੍ਰਸ਼ਾਦ ਛਕਾਂਗੇ ਅਤੇ ਹੋਰ ਬਚਨ ਕਰਾਂਗੇ।

## ਦੂਤ ਦੁਸ਼ਮਨ ਸਭ ਤੁਝ ਤੇ ਨਿਵਰੇ

ਇਕ ਵਾਰ ਭਾਈ ਸਾਹਿਬ ਭਾਈ ਸੁੰਦਰ ਸਿੰਘ ਜੀ ਨੇ ਬਚਨ ਕਰਦਿਆਂ ਦਸਿਆ ਕਿ ਇਲਾਕੇ ਮੁਕਤਸਰ ਵਿਚ ਇਕ ਬੜਾ ਨਾਮੀ ਡਾਕੂ ਲਾਲ ਸਿੰਘ ਹੋਇਆ ਹੈ। ਗੁਰੂ ਘਰ ਦੇ ਧਰੋਹੀ ਜੇਹੜੇ ਮਹਾਰਾਜ ਜੀ ਦਾ ਵਧਦਾ ਪ੍ਰਤਾਪ ਵੇਖਕੇ ਬਹੁਤ ਈਰਖਾ ਕਰਦੇ ਨੇ। ਕਿਉਂਕਿ ਐਸੇ ਬੇਮੁੱਖੀ ਆਦਮੀ ਵੀ ਮਹਾਂਪੁਰਖਾਂ ਦੇ ਨਾਲ ਹੀ ਰਹਿੰਦੇ ਹਨ। ਭਾਵੇਂ ਉਹ ਏਹੋ ਜਹੀਆਂ ਮਹਾਨ ਹਸਤੀਆਂ ਦਾ ਵਗਾੜ ਕੁਝ ਵੀ ਨਹੀਂ ਸਕਦੇ। ਪਰ ਕੋਸ਼ਿਸ਼ ਉਹ ਲਗਾਤਾਰ ਕਰਦੇ ਰਹਿੰਦੇ ਹਨ। ਕਿਸੇ ਤਰਾਂ ਚੰਦ ਤੇ ਥੁਕ ਸੁਟੀ ਜਾਵੇ ਐਸੇ ਹੀ ਦੋਖੀਆਂ ਨੇ ਰਲਕੇ ਡਾਕੂ ਲਾਲ ਸਿੰਘ ਨੂੰ ਤਿਆਰ ਕੀਤਾ ਕਿ ਸ੍ਰੀ ਮਹਾਰਾਜ ਜੰਗ ਸਿੰਘ ਜੀ ਨੂੰ ਮਾਰ ਦਿੱਤਾ ਜਾਵੇ। ਕਈ ਹਜਾਰ ਰੁਪਏ ਡਾਕੂ ਲਾਲ ਸਿੰਘ ਨੂੰ ਦੇਣੇ ਵੀ ਕੀਤੇ। ਐਸੇ ਭਦਰ ਪੁਰਸ਼ਾ ਕੋਲ ਮਾਇਆ ਦੀ ਕਮੀ ਨਹੀਂ ਹੁੰਦੀ। ਏਸ ਸਾਰੇ ਪ੍ਰੋਗਰਾਮ ਦਾ ਪਤਾ ਭਾਈ ਸੁੰਦਰ ਸਿੰਘ ਜੀ ਨੂੰ ਲਗ ਗਿਆ ਤੇ ਕੁਝ ਪ੍ਰੀਤਵਾਨ ਸਿਖਾਂ ਨੇ

ਭਾਈ ਜੀ ਹੁਰਾਂ ਨੂੰ ਕਿਹਾ ਕਿ ਤੁਸੀ ਸਾਰੀ ਗਲ ਸ੍ਰੀ ਮਹਾਰਾਜ ਜੰਗ ਸਿੰਘ ਜੀ ਨੂੰ ਦਸ ਦਿਉ ਕਿ ਡਾਕੂ ਲਾਲ ਸਿੰਘ ਆਪ ਨੂੰ ਮਾਰਨ ਵਾਸਤੇ ਆ ਰਿਹਾ ਹੈ। ਆਪ ਅਪਣਾ ਬਚਾਓ ਕਰ ਲਵੋ।

ਭਾਈ ਸੁੰਦਰ ਸਿੰਘ ਜੀ ਨੇ ਹਸ ਕੇ ਕਿਹਾ ਕਿ ਜੇਹੜਾ ਗੁਰੂ ਅਪਣੀ ਰਖਿਆ ਆਪ ਨਹੀਂ ਕਰ ਸਕਦਾ ਉਹ ਸਾਡਾ ਕੀ ਸਵਾਰ ਦਏਗਾ। ਉਹ ਸਭ ਕੁਝ ਜਾਨਣ ਹਾਰ ਹਨ ਅਤੇ ਉਹਨਾ ਦਾ ਰਖਿਅਕ ਆਪ ਅਕਾਲ ਪੁਰਖ ਹੈ। ਡਾਕੂ ਲਾਲ ਸਿੰਘ ਕਿਸਦਾ ਪਾਣੀ ਹਾਰ ਹੈ ਅਤੇ ਭਾਈ ਜੀ ਨੇ ਇਹ ਸ਼ਬਦ ਪੜ੍ਹਕੇ ਸੁਣਾਇਆ :-

ਬਲਾਵਲ ਮਹਲਾ 5 ਅੰਗ 824

ਸੁਲਹੀ ਕਾ ਹਾਥੁ ਕਹੀ ਨਾ ਪਹੁਚੈ ਸੁਲਹੀ ਹੋਇ ਮੂਆ ਨਾਪਾਕ।। (ਰਹਾਉ) ਕਾਢਿ ਕੁਠਾਰੁ ਖਸਮਿ ਸਿਰ ਕਾਟਿਆ ਖਿਨ ਮਹਿ ਹੋਇ ਗਿਆ ਖਾਕੁ।। ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨ ਦੀਨਾ ਧਾਕੁ।। ਪੁਤ੍ਰ ਮੀਤ ਧਨ ਕਿਛੂ ਨ ਰਹਿਓ ਸੋ ਛੋਡਿ ਗਇਆ ਸਭ ਭਾਈ ਸਾਕ।। ਕਹੁ ਨਾਨਕ ਤਿਸੁ ਪ੍ਰਭੁ ਬਲਿਹਾਰੀ ਜਿਨ ਜਨੁ ਕਾ ਕੀਨੋ ਪੂਰਨ ਵਾਕੁ।।

ਉਧਰ ਡਾਕੂ ਲਾਲ ਸਿੰਘ ਵੀ ਆਪਣੇ ਮਨੋਰਥ ਨੂੰ ਕਾਰਜ ਰੂਪ ਦੇਣ ਲਈ ਚਲ ਪਿਆ ਤੇ ਰਸਤੇ ਵਿੱਚ ਕਿਸੇ ਪਿੰਡ ਵਿਚ ਉਹ ਰਾਤ ਠਹਿਰਿਆ ਤੇ ਜਿਸ ਘਰ ਵਿਚ ਉਸਨੇ ਰਾਤ ਕਟਣੀ ਸੀ, ਉਸ ਘਰ ਤੇ ਹੀ ਉਸਦੀ ਨੀਯਤ ਬਦ ਹੋ ਗਈ ਤੇ ਅਧੀ ਰਾਤ ਨੂੰ ਉਸ ਘਰ ਸਵਾਣੀ ਨੇ ਹੀ ਉਸੇ ਦੀ ਬੰਦੂਕ ਨਾਲ ਡਾਕੂ ਲਾਲ ਸਿੰਘ ਨੂੰ ਮਾਰ ਛਡਿਆ। ਸੰਤ ਕਾ ਦੋਖੀ ਹੋਣ ਕਰਕੇ ਇਕ ਨਾਮੀ ਡਾਕੂ ਐਵੇਂ ਹੀ ਮਾਰਿਆ ਗਿਆ।

'ਸੰਤ ਕਾ ਦੋਖੀ ਪ੍ਰਮੇਸ਼ਰ ਮਾਰਾ' ਦੇ ਪਵਿੱਤਰ ਮਹਾਵਾਕ ਦੀ ਪੁਸ਼ਟੀ ਹੋ ਗਈ। ਸ੍ਰੀ ਮਹਾਰਾਜ ਜੀ ਕੋਲ ਪਹੁੰਚਣ ਤੋਂ ਪਹਿਲਾਂ ਹੀ ਉਸ ਦਾ ਕੀਰਤਨ ਸੋਹਲਾ ਪੜ੍ਹਿਆ ਗਿਆ। ਇਸ ਕੌਤਕ ਤੋਂ ਮਹਾਰਾਜ ਜੀ ਦਾ ਸਰਬ ਵਿਆਪੀ ਹੋਣਾ ਸਿਧ ਹੁੰਦਾ ਹੈ।

# ਮਹਾਰਾਜ ਨਿਹਾਲ ਸਿੰਘ ਜੀ ਦੀ ਸਾਖੀ

1962 ਦਾ ਮਘਰ ਦਾ ਮਹੀਨਾ ਸੀ। ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਸਪੁੱਤਰ ਸਤਿਗੁਰੂ ਹਰੀ ਸਿੰਘ ਜੀ ਬਹੁਤ ਸਖਤ ਬਿਮਾਰ ਹੋ ਗਏ ਤੇ ਉਹਨਾਂ ਦਾ ਬਹੁਤ ਇਲਾਜ ਕਰਵਾਇਆ ਗਿਆ। ਪਰ ਸਾਰੇ ਡਾਕਟਰ, ਹਕੀਮ ਅਪਣਾ ਅਪਣਾ ਜੋਰ ਲਾ ਥਕੇ ਪਰ ਉਹਨਾਂ ਨੂੰ ਕੋਈ ਆਰਾਮ ਨਹੀਂ ਆਇਆ ਅਤੇ ਉਹਨਾਂ ਦੇ ਬਚਣ ਦੀ ਕੋਈ ਉਮੀਦ ਨਹੀਂ ਸੀ। ਮਹਾਰਾਜ ਜੰਗ ਸਿੰਘ ਜੀ ਕੁਦਰਤੀ ਦਿੱਲੀ ਆ ਗਏ। ਸਾਰੀ ਸਾਧ ਸੰਗਤ ਨੇ ਅਰਜ ਕੀਤੀ ਕਿ ਮਹਾਰਾਜ ਹੁਣ ਉਹਨਾ ਵਾਸਤੇ ਆਪ ਤੋਂ ਬਗੈਰ ਕੋਈ ਡਾਕਟਰ ਨਹੀਂ। ਆਪ ਕਿਰਪਾ ਕਰੋ ਤਾਂਕਿ ਮਹਾਰਾਜ ਨਿਹਾਲ ਸਿੰਘ ਜੀ ਬਿਮਾਰੀ ਤੋਂ ਛੁਟਕਾਰਾ ਪਾਕੇ ਆਪ ਜੀ ਦੇ ਦਰਸ਼ਨ ਕਰਨ ਆਉਣ।

ਮਹਾਰਾਜ ਜੀ ਨੇ ਹੁਕਮ ਕੀਤਾ ਭਾਈ ਕੀਰਤੀ ਨਗਰ ਰੇਲਵੇ ਲਾਈਨ ਤੋਂ ਪਾਰ ਛਜੂ ਪਹਿਲਵਾਨ ਦੇ ਖੂਹ ਤੇ 11 ਦਿਨ ਹਵਨ ਕਰੋ। ਗੁਰੂ ਕਿਰਪਾ ਕਰਨਗੇ। ਸੰਗਤ ਨੇ ਸੁਣਦਿਆਂ ਸਾਰ ਹੀ ਜੈ ਕਾਰੇ ਛਡੇ।

ਹਵਨ ਯੱਗ ਦੀ ਸਾਰੀ ਸਮਗ੍ਰੀ ਇਕਠੀ ਕਰ ਲਈ ਗਈ। ਰੋਜ ਰਾਤ ਨੂੰ 8 ਵਜੇ ਤੋਂ 11 ਵਜੇ ਤਕ ਉਸ ਖੂਹ ਤੇ ਜਾਣਾ ਤੇ ਹਵਨ ਕਰਨਾ ਇਕ ਦਿਨ ਮਹਾਰਾਜ ਜੰਗ ਸਿੰਘ ਜੀ ਨੇ ਹੁਕਮ ਕੀਤਾ ਕਿ ਗਿਰੀ ਦੇ ਪੰਜ ਸਬੂਤੇ ਖੋਪੇ ਲੈ ਆਉ। ਖੋਪੇ ਲਿਆਂਦੇ ਗਏ ਮਹਾਰਾਜ ਜੀ ਨੇ ਕਿਹਾ ਖੋਪਿਆਂ ਵਿਚ ਸੁਰਾਖ ਕਰਕੇ ਉਨਾਂ ਵਿਚ ਘੀ ਤੇ ਸਮਗ੍ਰੀ ਤੇ ਬੱਤੀਆਂ ਰਖਵਾ ਦਿੱਤੀਆਂ ਤੇ ਆਪ ਕਹਿਣ ਲਗੇ ਅਸੀਂ ਅਜ ਪਿਛਲੇ ਯੁਗਾਂ ਵਾਲਾ ਹਵਨ ਕਰਨਾ ਹੈ। ਜਿਸ ਵੇਲੇ ਹਵਨ ਦੀ ਤਿਆਰੀ ਹੋ ਰਹੀ ਸੀ। ਸੰਗਤਾਂ ਇਸ਼ਨਾਨ ਕਰਕੇ ਗੁਟਕੇ ਲੈਕੇ ਅਪਣੇ ਅਪਣੇ ਆਸਨ ਤੇ ਬੈਠ ਰਹੀਆਂ ਸਨ ਕੜ੍ਹਾਹ ਪ੍ਰਸ਼ਾਦਿ ਦੀ ਦੇਗ ਤਿਆਰ ਹੋ ਰਹੀ ਸੀ। ਇਸ ਹਵਨ ਤੇ 'ਮਿਲਾਪ' ਅਖਬਾਰ ਦੇ ਐਡੀਟਰ ਸ੍ਰੀ ਰਣਬੀਰ ਜੀ ਦਾ ਸਾਰਾ ਪਰਵਾਰ ਭੈਣ ਸ਼ੀਲਾ ਜੀ ਨਾਲ ਏਥੇ ਪਹੁੰਚੇ।

ਉਸ ਦਿਨ ਗਰੀਬ ਨਿਵਾਜ ਬਹੁਤ ਰੰਗ ਵਿਚ ਸਨ ਤੇ ਮਸਤੀ ਭਰੀ ਅਵਾਜ ਵਿਚ ਕਹਿਣ ਲਗੇ ਜਥੇਦਾਰ ਸਰੈਣ ਸਿੰਘ ਜੀ ਅਜ ਬੜਾ ਭਾਰੀ ਸਾਂਗ ਹੈ। ਅਜ ਮੈਂ ਆਪ ਪਹਿਰਾ ਦਿਆਂਗਾ। ਕਿੰਨੇ ਦਿਨ ਹੋਏ ਨੇ ਰੋਜ ਸਾਨੂੰ ਏਥੇ ਇਕ ਸਾਧ ਮਿਲਦਾ ਹੈ ਬਸ ਦਰਸ਼ਨ ਦੇਕੇ ਸੰਗਤ ਨੂੰ ਨਮਸ਼ਕਾਰ ਕਰਕੇ ਚਲਾ ਜਾਂਦਾ ਹੈ। ਅਜ ਅਸੀਂ ਉਸ ਨੂੰ ਪੁਛਣਾ ਹੈ ਕਿ ਤੇਰਾ ਕੀ ਨਾਂ ਹੈ ਤੇ ਤੂੰ ਕਿਥੋਂ ਆਇਆ ਹੈ। ਹਵਨ ਸ਼ੁਰੂ ਹੋ ਗਿਆ। ਆਪ ਪਹਿਰੇ ਤੇ ਖੜੇ ਹੋ ਗਏ। ਸੂਰਜ ਆਰਾਮ ਕਰਨ ਵਾਸਤੇ ਅਪਣੇ ਤਖਤ ਤੇ ਜਾ ਬੈਠਾ। ਰਾਤ ਅਪਣੀ ਕਾਲੀ ਪੋਛਾਕ ਪਾਕੇ ਹਾਜਰੀ ਲਵਾ ਰਹੀ ਸੀ। ਕਾਫੀ ਹਨੇਰਾ ਹੋ ਗਿਆ।

ਉਸ ਵੇਲੇ ਇੰਦਰ ਦੇਵਤਾ ਵੀ ਆਪਣੀ ਹਾਜਰੀ ਲਵਾਉਣ ਵਾਸਤੇ ਬੜੀ ਭਿੰਨੀ ਜਹੀ ਫੁਹਾਰ ਸ਼ੁਰੂ ਕਰ ਦਿਤੀ। ਗਰੀਬ ਨਿਵਾਜ ਜੀ ਮਹਾਰਾਜ ਜੰਗ ਸਿੰਘ ਜੀ ਪਹਿਰੇ ਤੇ ਖੜੇ ਸਨ। ਕਦੇ ਕਦੇ ਪਿਛਲੇ ਪਾਸੇ ਉਚੇ ਜਿਹੇ ਬੰਨ੍ਹ ਵਲ ਚਲੇ ਜਾਂਦੇ ਸਨ। ਕਈ ਵਾਰੀ ਉਹਨਾ ਨੇ ਏਸੇ ਤਰਾਂ ਕੀਤਾ। ਫੇਰ ਉਚੀ ਆਵਾਜ ਵਿਚ ਕਿਹਾ ਸਰਮਦ ਜੀ ਇਸ ਤਰ੍ਹਾਂ ਭੁਲੇ ਖੇ ਨ ਦਿਉ। ਆਉ ਤੁਹਾਨੂੰ ਕੜ੍ਹਾਹ ਪ੍ਰਸ਼ਾਦਿ ਦੇ ਗੱਫੇ ਛਕਾਈਏ। ਸਾਧ ਸੰਗਤ ਵਿਖ ਬੈਠ ਕੇ ਦਰਸ਼ਨ ਦਿਉ। ਉਸ ਹਵਨ ਤੇ ਮੌਜੂਦ ਸੰਗਤਾਂ ਹੀ ਉਸ ਵੇਲੇ ਦੇ ਵਾਤਾਵਰਣ ਨੂੰ ਚੰਗੀ ਤਰਾ ਜਾਣ ਤੇ ਸਮਝ ਸਕਦੀਆਂ ਨੇ ਕਿ ਉਸ ਵੇਲੇ ਉਥੇ ਕਿਹੋ ਜੇਹੀ ਰੋਣਕ ਸੀ। ਹਵਨ ਦੀ ਅਰਦਾਸ ਕੀਤੀ ਗਈ। ਪਹਿਲਾਂ ਵਰਤਾਰਾ ਮਹਾਰਾਜ ਜੀ ਨੇ ਮੈਨੂੰ ਦਿੱਤਾ ਭਾਈ ਖੂਹ ਵਿਚ ਪਾਕੇ ਆ। ਮਹਾਰਾਜ ਜੀ ਨੇ ਸਾਰੀ ਸੰਗਤ ਨੂੰ ਕੜ੍ਹਾਹ ਪ੍ਰਸ਼ਾਦਿ ਅਪਣੇ ਪਵਿੱਤਰ ਹਥਾਂ ਨਾਲ ਆਪ ਵਰਤਾਇਆ। ਮਹਾਰਾਜ ਜੀ ਇੱਕ ਹੀ ਥਾਂ ਤੇ ਬੈਠਕੇ ਕੜ੍ਹਾਹ ਪ੍ਰਸ਼ਾਦਿ ਵਰਤਾ ਰਹੇ ਸਨ ਤੇ ਇਕ ਇਕ ਸਿੱਖ ਨੇ ਪ੍ਰਸ਼ਾਦਿ ਲੈਕੇ ਆਪਣੀ ਅਪਣੀ ਜਗ੍ਹਾ ਤੇ ਆਕੇ ਬੈਠ ਕੇ ਛੱਕ ਲਿਆ।

ਜਥੇਦਾਰ ਸਰੈਣ ਸਿੰਘ ਜੀ ਨੇ ਅਰਜ ਕੀਤੀ ਮਹਾਰਾਜ ਜੀ ਆਪ ਨੇ ਇਹ ਕੀ ਖੇਡ ਵਰਤਾਈ। ਕਿਰਪਾ ਕਰਕੇ ਸਾਨੂੰ ਦਸੋ। ਗਰੀਬ ਨਿਵਾਜ ਨੇ ਅਪਣੀ ਰਸਨਾ ਤੋਂ ਫੁਰਮਾਇਆ ਇਹ ਉਹ ਸਰਮਦ ਰਿਸ਼ੀ ਸੀ

ਜਿਨ੍ਹਾਂ ਨੂੰ ਔਰੰਗਜੇਬ ਨੇ ਕਤਲ ਕਰਵਾਇਆ ਸੀ। ਉਹਨਾ ਦੇ ਗਲ ਕੋਈ ਬਸਤਰ ਨਹੀਂ ਸੀ ਇਸ ਕਰਕੇ ਉਹ ਸੰਗਤ ਵਿੱਚ ਨਹੀਂ ਆਏ।

ਮਹਾਰਾਜ ਜੀ ਕਿਹਾ ਸਾਧ ਸੰਗਤ ਜੀ ਅਜ ਹਵਨ ਦਾ ਭੋਗ ਪੈਣ ਨਾਲ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦਾ ਸਰੀਰ ਵੀ ਠੀਕ ਹੋ ਗਿਆ ਹੈ। ਕਲ ਉਹ ਸਾਧ ਸੰਗਤ ਵਿਚ ਦੀਵਾਨ ਤੇ ਦਰਸ਼ਨ ਦੇਣਗੇ। ਸੰਗਤਾਂ ਨੇ ਖੁਸ਼ੀ ਵਿਚ ਪੰਜ ਜੈਕਾਰੇ ਬੁਲਾਏ।

ਅਗਲੇ ਦਿਨ ਮਹਾਰਾਜ ਨਿਹਾਲ ਸਿੰਘ ਜੀ ਉਹਨਾਂ ਦੇ ਘਰੋਂ ਮਾਤਾ ਸਤਵੰਤ ਕੌਰ ਜੀ ਉਹਨਾਂ ਦੇ ਛੋਟੇ ਲੜਕੇ ਸ੍ਰ. ਵਿਛੇਛਰ ਸਿੰਘ ਜੀ ਤੇ ਸਰਦਾਰ ਕਰਤਾਰ ਸਿੰਘ ਜੀ ਪਥਰਾਂ ਵਾਲੇ ਸੰਤ ਗਿਆਨ ਸਿੰਘ ਜੀ ਦੇ ਘਰ ਦੀਵਾਨ ਤੇ ਆਏ। ਮਹਾਰਾਜ ਨਿਹਾਲ ਸਿੰਘ ਜੀ ਨੇ ਗਰੀਬ ਨਿਵਾਜ ਜੀ ਨੂੰ ਕਿਹਾ 'ਮਹਾਰਾਜ ਪਤਾ ਨਹੀਂ ਤੁਸੀਂ ਕੀ ਖੇਡ ਵਰਤਾਈ ਏ ਮੈਂ ਰਾਤ ਵਿਚ ਹੀ ਠੀਕ ਹੋ ਗਿਆ ਹਾਂ। ਹੁਣ ਮੈਂ ਠੀਕ ਹਾਂ। ਇਹ ਸੁਣ ਕੇ ਸਾਧ ਸੰਗਤ ਨੇ ਜੋਰ ਨਾਲ ਜੈਕਾਰਾ ਛਡਿਆ ਤੇ ਕਿਹਾ ਧੰਨ ਧੰਨ ਮਹਾਰਾਜ ਜੰਗ ਸਿੰਘ ਜੀ।

## ਚੀਨ ਦੀ ਜੰਗ

1962 ਵਿਚ ਚੀਨ ਨੇ ਭਾਰਤ ਤੇ ਅਚਾਨਕ ਹਮਲਾ ਕਰ ਦਿਤਾ। ਚੀਨ ਦਿਨੋਂ ਦਿਨ ਅਗੇ ਵਧਦਾ ਜਾਂਦਾ ਸੀ। ਦੇਸ਼ ਦੀ ਸਾਰੀ ਜਨਤਾ ਡਰ ਗਈ ਸੀ। ਪਰ ਇਸ ਮੌਕੇ ਤੇ ਸਾਰੀ ਜਨਤਾ ਨੇ ਅਪਣੇ ਭੇਦ ਭਾਵ ਤੇ ਜਾਤ ਪਾਤ ਨੂੰ ਭੁਲਕੇ ਦੁਸ਼ਮਨ ਨੂੰ ਇਕ ਆਵਾਜ ਵਿਚ ਲਲਕਾਰਿਆ ਸੀ। ਉਸ ਵੇਲੇ ਪੂਜਨੀਕ ਮਹਾ ਤਪਸਵੀ ਮਹਾਰਾਜ ਜੰਗ ਸਿੰਘ ਜੀ, ਆਜਾਦੀ ਦੇ ਅੰਦੋਲਨ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਦੇ ਭਤੀਜੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਡੇ ਭਾਈ ਦਿੱਲੀ ਆਏ ਸਨ। ਅਗਲੇ ਦਿਨ ਸਵੇਰੇ ਮਹਾਰਾਜ ਨਿਹਾਲ ਸਿੰਘ ਜੀ ਮਾਤਾ ਸਤਵੰਤ ਕੌਰ ਜੀ ਤੇ ਉਹਨਾਂ ਦੇ ਛੋਟੇ ਸਾਹਿਬਜਾਦੇ ਬਾਬਾ ਵਿਸ਼ੇਸ਼ਸ ਸਿੰਘ ਜੀ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨ ਕਰਨ ਆਏ। ਤੇ ਫਿਰ ਸੂਬਾ ਅਮਰ ਸਿੰਘ ਜੀ

ਨਿਰਮਾਨ ਤੇ ਬਾਬੂ ਸੁਰਿੰਦਰ ਮਹਾਜਨ ਜੀ ਆਏ। ਹੋਰ ਵੀ ਬਹੁਤ ਸੰਗਤ ਮਹਾਰਾਜ ਜੀ ਦੇ ਦਰਸ਼ਨ ਕਰਨ ਵਾਸਤੇ ਬੈਠੀ ਸੀ। ਉਸ ਵੇਲੇ ਮਹਾਰਾਜ ਨਿਹਾਲ ਸਿੰਘ ਜੀ ਨੇ ਸ੍ਰੀ ਮਹਾਰਾਜ ਜੀ ਨੂੰ ਆਖਿਆ :-

ਜਿਸ ਭਾਰਤ ਵਾਸਤੇ ਸਿੱਖ ਗੁਰੂਆਂ ਨੇ ਬੜੀਆਂ ਕੁਰਬਾਨੀਆਂ ਦਿੱਤੀਆਂ, ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਾਰਾ ਸਰਬੰਸ ਵਾਰ ਦਿਤਾ, ਸਤਿਗੁਰੂ ਰਾਮ ਸਿੰਘ ਜੀ ਇਸ ਭਾਰਤ ਦੀ ਆਜਾਦੀ ਵਾਸਤੇ ਅਪਣੇ ਬੜੇ ਪਿਆਰੇ ਸੇਵਕਾਂ ਨੂੰ ਅਪਣੇ ਸਾਹਮਣੇ ਤੋਪਾਂ ਅਗੇ ਉਡਦੇ ਵੇਖਿਆ ਤੇ ਫਾਂਸੀ ਦੇ ਰੇਮਸ਼ੀ ਰੱਸੇ ਗਲਾਂ ਵਿੱਚ ਪਾਉਂਦੇ ਵੇਖਿਆ ਤੇ ਉਸ ਜਾਲਮ ਅੰਗਰੇਜ ਤੋਂ ਦੇਸ਼ ਨੂੰ ਆਜਾਦ ਕਰਵਾਉਣ ਵਾਸਤੇ ਜੋ ਨਾਮਧਾਰੀ ਅੰਦੋਲਲ ਚਲਾਇਆ ਤੇ ਆਪ ਸਤਿਗੁਰੂ ਰਾਮ ਸਿੰਘ ਜੀ ਆਜਾਦੀ ਦੀ ਖਾਤਰ ਦੇਸ਼ ਤੋਂ ਪ੍ਰਦੇਸ਼ ਚਲੇ ਗਏ। ਸਤਿਗੁਰੂ ਦੇ ਪ੍ਰਦੇਸ਼ ਜਾਣ ਤੋਂ ਬਾਦ ਸਾਡੇ ਪਿਤਾ ਗੁਰੂ ਹਰੀ ਸਿੰਘ ਜੀ ਨੇ ਅੰਗਰੇਜਾ ਦੇ ਵਿਰੁਧ ਆਜਾਦੀ ਦੀ ਲੜਾਈ ਨੂੰ ਜਾਰੀ ਰਖਿਆ। ਉਹ ਦਿਨ ਸਾਨੂੰ ਬੜੀ ਮੁਸ਼ਕਲ ਨਾਲ ਨਸੀਬ ਹੋਇਆ ਕਿ ਅਸੀਂ ਆਜਾਦੀ ਦੀ ਖੁਲੀ ਹਵਾ ਵਿੱਚ ਬੈਠ ਸਕੀਏ। ਸਾਡੀ ਸੀਮਾ ਦਾ ਉਲੰਘਣ ਕੀਤਾ ਹੈ ਅਤੇ ਦਿਨੋ ਦਨ ਲੜਾਈ ਨੂੰ ਤੇਜ ਕਰੀ ਜਾ ਰਿਹਾ ਹੈ। ਸਾਡੀਆਂ ਬਹੁਤ ਸਾਰੀਆਂ ਚੋਕੀਆਂ ਤੇ ਕਬਜਾ ਕਰ ਲਿਆ ਹੈ। ਸਡੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਜਿਨਾਂ ਨੇ ਚੀਨ ਲਈ ਸਮਸਿਆ ਵਿਚ ਬੜੀ ਮਦਦ ਕੀਤੀ। ਪਰ ਉਸ ਨੇ ਸਾਡੇ ਦੇਸ਼ ਨਾਲ ਮਿੱਤਰ ਧਰੋਹੀ ਕੀਤੀ ਹੈ। ਸਾਡੀ ਅਰਜ ਹੈ ਆਪ ਕਿਰਪਾ ਕਰਕੇ ਅਰਦਾਸ ਕਰੋ ਤੇ ਭਾਰਤ ਦੀ ਫਤਿਹ ਹੋਵੇ ਅਤੇ ਚੀਨ ਦੀ ਹਾਰ ਹੋਵੇ।

ਸੰਗਤ ਦੀ ਇਹ ਬੇਨਤੀ ਸੁਣ ਕੇ ਮਹਾਰਾਜ ਜੰਗ ਸਿੰਘ ਜੀ ਨੇ ਫੁਰਮਾਇਆ ਕਿ ਸਵੇਰੇ ਬਿਰਲਾ ਮੰਦਰ ਵਿਚ ਹਵਨ ਯਗ ਕਰਵਾਉ। ਬਿਰਲਾ ਮੰਦਰ ਵਿਚ ਇਸ ਵਾਸਤੇ ਕਹਿ ਰਹੇ ਹਾਂ ਕਿ ਉਥੇ ਕਈ ਮਹਾਤਮਾ ਪੁਰਖ ਤੇ ਕਈ ਪਵਿੱਤਰ ਆਤਮਾ ਦਰਸ਼ਨ ਦੇਣਗੇ। ਉਸ

ਵੇਲੇ ਕੋਲ ਬੈਠੇ ਬਾਬੂ ਸੁਰਿੰਦਰ ਮਹਾਜਨ ਤੇ ਵੈਦ ਆਤਮਾ ਰਾਮ ਜੀ ਨੇ ਮਹਾਰਾਜ ਜੀ ਨੂੰ ਕਿਹਾ ਹਵਨ ਦਾ ਸਾਰਾ ਖਰਚ ਅਸੀਂ ਦੇਵਾਂਗੇ। ਮਹਾਰਾਜ ਜੀ ਨੇ ਫੁਰਮਾਇਆ 101 ਨਾਰੀਅਲ ਇਸ ਹਵਨ ਵਿੱਚ ਪੈਣੇ ਚਾਹੀਦੇ ਹਨ।

ਸੰਗਤ ਨੇ ਸਾਰੀ ਸਮਗਰੀ ਇਕਠੀ ਕਰ ਲਈ। ਸਵੇਰੇ ਅੰਮ੍ਰਿਤ ਵੇਲੇ ਸੰਗਤ ਮਹਾਰਾਜ ਜੀ ਨੂੰ ਨਾਲ ਲੈਕੇ ਬਿਰਲਾ ਮੰਦਰ ਪਹੁੰਚ ਗਈ। ਅਗੇ ਮਹਾਜਨ ਜੀ ਤੇ ਸੂਬਾ ਅਮਰ ਸਿੰਘ ਨਿਰਮਾਣ ਜੀ ਨੇ ਸਾਰਾ ਇੰਤਜਾਮ ਕੀਤਾ ਹੋਇਆ ਸੀ। ਉਸ ਵੇਲੇ ਸ੍ਰੀ ਗਿਰਧਾਰੀ ਲਾਲ ਜੀ ਸ਼ਾਸਤਰੀ ਬਿਰਲਾ ਮੰਦਰ ਵਾਲੇ, ਰਣਬੀਰ ਜੀ ਮਿਲਾਪ ਅਖਬਾਰ ਦੇ ਐਡੀਟਰ ਵੈਦ ਆਤਮਾ ਰਾਮ ਜੀ ਆਪਣੇ ਪਰਵਾਰ ਸਮੇਤ ਪਹੁੰਚ ਗਏ । ਹਵਨ ਸੂਰਜ ਦੀ ਚੜ੍ਹਾਈ ਤੋਂ ਪਹਿਲਾਂ ਆਂਰਭ ਹੋ ਗਿਆ। ਹਵਨ ਦੀਆਂ ਲਾਟਾਂ ਸੂਰਜ ਦੀਆਂ ਕਿਰਣਾ ਦਾ ਮੁਕਾਬਲਾ ਕਰ ਰਹੀਆਂ ਸਨ। ਵਾਯੂ ਮੰਡਲ ਬੜਾ ਪਵਿੱਤਰ ਹੋ ਗਿਆ। ਘਨਸ਼ਾਮ ਦਾਸ ਬਿਰਲਾ ਜੀ ਵੀ ਹਵਨ ਸਮਾਪਤੀ ਤੋਂ ਪਹਿਲਾਂ ਪਹੁੰਚ ਗਏ ਤੇ ਆਪ ਹਥਾਂ ਨਾਲ ਹਵਨ ਵਿਚ ਆਹੂਤਿਆਂ ਪਾ ਰਹੇ ਸਨ।

ਅਚਾਨਕ ਉਸ ਹਵਨ ਦੇ ਵਿਚੋਂ ਧਮਾਕਾ ਹੋਇਆ ਜਿਸ ਤਰਾਂ ਕਿਸੇ ਬੰਮ ਦਾ ਧਮਾਕਾ ਹੁੰਦਾ ਹੈ। ਮਹਾਰਾਜ ਜੰਗ ਸਿੰਘ ਜੀ ਨੇ ਕੋਲ ਬੇਠੇ ਮਹਾਰਾਜ ਨਿਹਾਲ ਸਿੰਘ ਜੀ ਨੂੰ ਇਸ਼ਾਰੇ ਨਾਲ ਕਿਹਾ ਜਾਉ ਭਾਰਤ ਦੀ ਫਤੇਹ ਹੋ ਗਈ। ਵਕਤ ਨਾਲ ਹਵਨ ਦਾ ਭੋਗ ਪਿਆ। ਸੰਗਤ ਨੂੰ ਕੜ੍ਹਾਹ ਪ੍ਰਸ਼ਾਦਿ ਵਰਤਾਇਆ। ਤੇ ਮਹਾਰਾਜ ਜੰਗ ਸਿੰਘ ਜੀ ਨੇ ਹੁਕਮ ਕੀਤਾ ਭਾਰਤ ਦੀ ਫਤੇਹ ਤੇ ਅਜ ਤੋਂ ਬਾਅਦ ਚੀਨ ਇਕ ਇੰਚ ਵੀ ਅਗੇ ਨਹੀਂ ਵਧੇਗਾ। ਮਹਾਰਾਜ ਜੰਗ ਸਿੰਘ ਜੀ ਨੇ ਆਸ਼ੀਰਵਾਦ ਦਿਤੀ। ਸਾਰੀ ਹਾਜਰ ਸੰਗ ਦੇ ਚੇਹਰੇ ਮੁਸਕੁਰਾ ਉਠੇ।

ਦੂਸਰੇ ਦਿਨ ਮਹਾਰਾਜ ਨਿਹਾਲ ਸਿੰਘ ਜੀ, ਰਣਬੀਰ ਜੀ, ਸੂਬਾ ਅਮਰ ਸਿੰਘ ਜੀ ਨਿਰਮਾਣ ਬਾਬੂ ਸੁਰਿੰਦਰ ਸਿੰਘ ਜੀ ਮਹਾਜਨ ਤੇ ਵੈਦ

ਆਤਮਾ ਰਾਮ ਜੀ ਮਹਾਰਾਜ ਜੰਗ ਸਿੰਘ ਜੀ ਨੂੰ ਨਾਲ ਲੈਕੇ ਪੰਡਤ ਜਵਾਹਰ ਲਾਲ ਨਹਿਰੂ ਨੂੰ ਮਿਲਣ ਉਹਨਾਂ ਦੇ ਨਿਵਾਸ ਸਥਾਨ ਤੇ ਗਏ।

ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰੀ ਰਣਬੀਰ ਜੀ ਪੰਡਤ ਜੀ ਦੀ ਕੋਠੀ ਵਿਚ ਗਏ। ਅੰਦਰ ਜਾਕੇ ਰਣਬੀਰ ਜੀ ਨੇ ਪੰਡਤ ਜੀ ਨੂੰ ਕਿਹਾ ਪੰਡਤ ਜੀ ਬਾਹਰ ਆਪ ਨੂੰ ਮਿਲਣ ਵਾਸਤੇ ਮਹਾਪੁਰਖ ਆਏ ਨੇ। ਪੰਡਤ ਜੀ ਉਸੇ ਵੇਲੇ ਬਾਹਰ ਆਏ। ਅਗੇ ਹਜਾਰਾ ਆਦਮੀ ਪੰਡਤ ਜੀ ਨੂੰ ਮਿਲਣ ਵਾਸਤੇ ਆਏ ਹੋਏ ਸਨ। ਸਭ ਤੋਂ ਪਹਿਲਾਂ ਜਿਧਰ ਨਾਮਧਾਰੀ ਸੰਗਤ ਬੈਠੀ ਸੀ ਪੰਡਤ ਜੀ ਉਥੇ ਆਏ। ਜਿਸ ਵੇਲੇ ਪੰਡਤ ਜੀ ਨੇ ਮਹਾਰਾਜ ਜੰਗ ਸਿੰਘ ਜੀ ਨੂੰ ਨਮਸ਼ਕਾਰ ਕੀਤੀ ਉਸ ਵੇਲੇ ਦੂਸਰੇ ਸੁਬਿਆਂ ਦੇ ਲੋਕ ਹੈਰਾਨ ਰਹਿ ਗਏ। ਸਾਰੇ ਦੇਖ ਰਹੇ ਸਨ ਇਹ ਉਚੇ ਕਦ ਵਾਲੇ ਕੇਹੜੇ ਮਹਾਂਪੁਰਖ ਨੇ। ਪੰਡਤ ਜੀ ਮਹਾਰਾਜ ਜੀ ਨੂੰ ਕੋਠੀ ਦੇ ਅੰਦਰ ਲੈ ਗਏ ਤੇ ਬਚਨ ਬਿਲਾਸ ਸ਼ੁਰੂ ਹੋਏ। ਸਭ ਤੋਂ ਪਹਿਲਾਂ ਮਹਾਰਾਜ ਜੀ ਨੇ ਪੰਜ ਸੋ ਰੁਪਏ ਵਾਲਾ ਲਿਫਾਫਾ ਜਿਹੜਾ ਸੂਬਾ ਅਮਰ ਸਿੰਘ ਨਿਰਮਾਣ ਜੀ ਨੇ ਹੱਥ ਵਿਚ ਫੜਿਆ ਹੋਇਆ ਸੀ ਲੈ ਕੇ ਪੰਡਤ ਜੀ ਨੂੰ ਦਿਤਾ। ਪੰਡਤ ਜੀ ਨੇ ਆਖਿਆ ਮਹਾਰਾਜ ਜੀ ਆਪ ਦੀ ਕਿਰਪਾ ਨਾਲ ਰੁਪਈਆ ਤੇ ਬਹੁਤ ਹੈ ਆਪਦਾ ਆਸ਼ੀਰਵਾਦ ਚਾਹੀਦਾ ਹੈ। ਮਹਾਰਾਜ ਜੀ ਨੇ ਆਖਿਆ ਪੰਡਤ ਜੀ ਅਜ ਤੋਂ ਚੀਨ ਇਕ ਇੰਚ ਵੀ ਅਗੇ ਨਹੀਂ ਵਧੇਗਾ।

ਇਕ ਚੀਨ ਕੀ ਸਾਰੀ ਦੁਨੀਆ ਦੇ ਰਾਜ ਇਕਠੇ ਹੋ ਕੇ ਆ ਜਾਂਣ ਏਥੇ ਉਹਨਾਂ ਦੀ ਕੋਈ ਦਾਲ ਨਹੀਂ ਗਲੇਗੀ। ਇਹ ਲੋ ਪੰਜ ਸੋ ਰੁਪਏ ਅਤੇ ਖਜਾਨੇ ਵਿਚ ਕਦੀ ਤੋਟ ਨਹੀਂ ਆਵੇਗੀ। ਚੀਨ ਅਜ ਤੋਂ ਪਿਛੇ ਹਟਨ ਲਗ ਜਾਏਗਾ। ਇਸੇ ਤਰਾਂ ਹੀ ਹੋਇਆ। ਉਸੇ ਦਿਨ ਬਾਰਾਂ ਵਜੇ ਚੀਨ ਦੀਆਂ ਫੋਜਾਂ ਨੂੰ ਵਾਪਸੀ ਦਾ ਐਲਾਨ ਹੋ ਗਿਆ। ਆਸ਼ੀਰਵਾਦ ਦੇ ਕੇ ਮਹਾਰਾਜ ਜੀ ਵਾਪਸ ਆ ਗਏ। ਅਗਲੇ ਦਿਨ ਰੁਪਾਣੇ ਚਲੇ ਗਏ।

ਕੁਝ ਦਿਨਾਂ ਬਾਅਦ ਮਹਾਰਾਜ ਜੀ ਫਿਰ ਦਿਲੀ ਆ ਗਏ। ਸੰਗਤ ਨੂੰ ਇਕਠਿਆ ਕਰਕੇ ਕਹਿਣ ਲਗੇ ਚਲੋ ਪੰਡਤ ਜੀ ਨੂੰ ਵਧਾਈ ਦੇ ਆਈਏ। ਦਿਲੀ ਦੀ ਸੰਗਤ ਉਸੇ ਵੇਲੇ ਤਿਆਰ ਹੋ ਗਈ। ਸਭ ਸੰਗਤ ਸਮੇਤ ਮਹਾਰਾਜ ਜੀ ਪਾਰਲੀਆਮੈਂਅ ਪਹੁੰਚੇ। ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਪਹਿਲਾ ਹੀ ਉਥੇ ਪਹੁੰਚ ਗਏ ਸਨ। ਸੰਗਤ ਸਾਰੀ ਬਾਹਰ ਬੈਠ ਗਈ। ਅਮਰ ਸਿੰਘ ਨਿਰਮਾਨ ਤੇ ਮਹਾਰਾਜ ਨਿਹਾਲ ਸਿੰਘ ਜੀ ਨੂੰ ਦੇਖ ਕੇ ਪੰਡਤ ਜੀ ਆਪ ਹੀ ਬਾਹਰ ਆ ਗਏ। ਮਹਾਰਾਜ ਜੰਗ ਸਿੰਘ ਜੀ ਨੂੰ ਨਮਸਕਾਰ ਕਰਕੇ ਅੰਦਰ ਲੈ ਗਏ। ਉਸ ਦਿਨ ਲੋਕ ਸਭਾ ਵਿੱਚ ਪੰਡਤ ਨਹਿਰੁ ਜੀ ਨੂੰ ਕਈ ਜਰੂਰੀ ਕੰਮ ਸਨ।

ਫਿਰ ਵੀ ਪੰਡਤ ਜੀ ਮਹਾਰਾਜ ਜੀ ਨਾਲ 25 ਮਿੰਟ ਤਕ ਬਚਨ ਕਰਦੇ ਰਹੇ। ਮਹਾਰਾਜ ਜੀ ਨੇ ਚੀਨ ਦੀ ਵਾਪਸੀ ਤੇ ਪੰਡਤ ਜੀ ਨੂੰ ਵਧਾਈ ਦਿਤੀ। ਅਗੋਂ ਪੰਡਤ ਜੀ ਨੇ ਕਿਹਾ ਮਹਾਰਾਜ ਜੀ ਵਧਾਈ ਤੇ ਆਪ ਜੀ ਨੂੰ ਮਿਲਣੀ ਚਾਹੀਦੀ ਹੈ। ਆਪ ਜੀ ਦੀ ਕਿਰਪਾ ਨਾਲ ਤਾਂ ਚੀਨ ਵਾਪਸ ਗਿਆ। ਮੈਂ ਤਾਂ ਖੁਦ ਤੁਹਾਡੇ ਦਰਸ਼ਨ ਕਰਨਾ ਚਾਹੁੰਦਾ ਸੀ। ਮਹਾਰਾਜ ਜੀ ਨੇ ਮੁਸਕੁਰਾ ਕੇ ਆਖਿਆ ਤੁਸੀ ਮਿਲਣ ਦੀ ਇਛਾ ਕੀਤੀ ਤੇ ਅਸੀ ਮਿਲਣ ਆ ਗਏ। ਪੰਡਤ ਜੀ ਤੁਸੀ ਕਦੀ ਧਰਮੂ ਕੋਟ ਯਾ ਰੁਪਾਣੇ ਆਓ।

ਪੰਡਤ ਜੀ ਨੇ ਕਿਹਾ ਮੈਂ ਜਰੂਰ ਆਵਾਂਗਾ ਤੇ ਆਉਣ ਤੋਂ ਪਹਿਲਾਂ ਆਪ ਜੀ ਨੂੰ ਦਸ ਦਿਆਂਗਾ। ਇਹ ਕਹਿ ਕੇ ਪੰਡਤ ਜੀ ਮਹਾਰਾਜ ਜੀ ਦੀ ਬਾਂਹ ਵਿੱਚ ਬਾਂਹ ਪਾਕੇ ਬਾਹਰ ਆਏ। ਪੰਡਤ ਜੀ ਨੇ ਸਾਰੀ ਸਾਧ ਸੰਗਤ ਨੂੰ ਹਥ ਜੋੜਕੇ ਫਤੇਹ ਬੁਲਾਈ ਤੇ ਵਾਪਸ ਚਲੇ ਗਏ।

*– ਮੌਜੀ ਠਾਕਰ*

ਚਾਹ ਪਾਣੀ ਦੀ ਸੇਵਾ



ਚਾਹ ਪਾਣੀ ਦੀ ਸੇਵਾ



ਕੋਟ ਧਰਮੂ ਦੀ ਸੰਗਤ ਚਾਹ ਪਾਣੀ ਛੱਕ ਰਹੀ ਹੈ



ਕੋਟ ਧਰਮੂ ਦੀ ਸੰਗਤ ਚਾਹੇ ਪਾਣੀ ਛੱਕ ਰਹੀ ਹੈ



# ਸੰਤ ਗੁਰਬਚਨ ਸਿੰਘ ਜੀ ਮੱਠਾ ਪਿੰਡ ਦੰਦੀਆਂ

ਸੰਤ ਗੁਰਬਚਨ ਸਿੰਘ ਜੀ ਮੱਠਾ ਜੋ ਕਿ ਨਾਮ ਧਾਰੀ ਦੀਵਾਨ ਵਿਚ ਵਾਜਾ ਵਜਾਉਣ ਦੀ ਸੇਵਾ ਕਰਦੇ ਹਨ। ਉਨ੍ਹਾਂ ਬਚਨ ਕਰਦਿਆਂ ਦਸਿਆ ਕਿ ਮੈ ਮਹਾਰਜ ਜੰਗ ਸਿੰਘ ਜੀ ਨੂੰ ਅਕਾਲ ਪੁਰਖ ਹੀ ਮੰਨਦਾ ਹਾਂ ਕਿਉਕਿ ਇਹ ਜੋ ਮੈਂ ਹੱਡ ਬੀਤੀ ਆਪ ਜੀ ਨੂੰ ਸੁਣਾ ਰਿਹਾ ਹਾਂ ਇਹ ਹੀ ਇਸ ਗੱਲ ਨੂੰ ਸਿਧ ਕਰਦੀ ਹੈ।

ਜਦੋਂ ਮੈਂ ਮਹਾਰਾਜ ਜੀ ਨੂੰ ਨਹੀਂ ਸ਼ਾਹ ਮੰਨਦਾ ਹੁੰਦਾ ਇੱਕ ਦਿਨ ਮੈ ਘਰੋਂ ਕੰਮ ਤੇ ਜਾਣ ਵਾਸਤੇ ਸਾਈਕਲ ਤੇ ਚਲਿਆ। ਤਾਂ ਰਸਤੇ ਵਿਚ ਸੜਕ ਦੇ ਉਤੇ ਹੀ ਮੇਰੀ ਸਾਈਕਲ ਦੀਆਂ ਬਰੇਕਾਂ ਆਪਣੇ ਆਪ ਲੱਗ ਗਈਆਂ ਅਤੇ ਮੈਂ ਇੱਕ ਦਮ ਸਾਇਕਲ ਤੋਂ ਉਤਰ ਗਿਆ। ਸੜਕ ਦੇ ਇੱਕ ਪਾਸੇ ਜਾਕੇ ਜਦੋਂ ਮੈਂ ਸਾਇਲ ਨੂੰ ਚੰਗੀ ਤਰਾਂ ਵੇਖਿਆ ਤੇ ਸਾਈਕਲ ਠੀਕ ਠਾਕ ਹੈ।

ਮੈਂ ਫਿਰ ਚਲਣ ਲਗਾ ਤਾਂ ਮੇਰੇ ਅੱਗੇ ਇੱਕ ਸਾਧ ਜੋ ਕਿ ਗੋਰਖਨਾਥ ਦਾ ਚੇਲਾ ਜਾਪਦਾ ਸੀ ਖੜਾ ਸੀ। ਉਹ ਮੈਨੂੰ ਕਹਿਣ ਲੱਗਾ ਕਿ ਤੂ ਮੇਰੇ ਨਾਲ ਚਲ। ਮੈਂ ਪਹਿਲਾਂ ਤਾਂ ਉਸ ਨੂੰ ਨਮਸਕਾਰ ਕੀਤੀ , ਫਿਰ ਪੁਛਿਆ ਕਿ ਸੰਤ ਜੀ ਕਿਥੇ ਜਾਣਾ ਹੈ।

ਉਸ ਕਿਹਾ ਕਿ ਤੂੰ ਮੇਰਾ ਸਾਥੀ ਹੈ ਅਤੇ ਮੇਰੇ ਨਾਲ ਇੱਕ ਆਸਣ ਤੇ ਬੈਠ ਕੇ ਬੰਦਗੀ ਕਰਦਾ ਰਿਹਾ ਹੈ। ਮੈ ਕਿਹਾ ਇਹ ਝੂਠ ਹੈ। ਤੇ ਮੈਂ ਤਾਂ ਸ਼ਾਦੀ ਸ਼ੁਦਾ ਹਾਂ ਅਤੇ ਮੇਰੇ ਬਾਲ ਬੱਚੇ ਵੀ ਹਨ। ਤੂੰ ਕਿਦਾਂ ਕਹਿੰਦਾ ਹੈ ਕਿ ਮੈਂ ਤੇਰਾ ਸਾਥੀ ਹਾਂ। ਤੂੰ ਕੋਈ ਨਿਸ਼ਾਨੀ ਦੱਸ।

ਉਸਨੇ ਕਿਹਾ ਨਿਸ਼ਾਨੀ? ਤੂ ਅਪਣੇ ਆਪ ਵਲ ਦੇਖ ਜਦੋਂ ਮੈਂ ਆਪਣੇ ਆਪ ਵਲ ਵੇਖਿਆ ਤਾਂ ਮੇਰੇ ਕਪੜੇ ਭਗਵੇ, ਕੰਨਾ ਵਿਚ ਮੁੰਦਰਾਂ ਅਤੇ ਸਿਰ ਤੇ ਜੜਾਂਵਾਂ ਹਨ। ਉਸ ਸਾਧ ਨੇ ਕਿਹਾ ਹੁਣ ਤਾਂ ਯਕੀਨ ਆਗਿਆ ਕਿ ਨਹੀਂ ਅਤੇ ਹੁਨ ਤੂੰ ਚਲ ਮੇਰੇ ਨਾਲ।

ਉਹ ਅੱਗੇ ਅੱਗੇ ਤੁਰਪਿਆ ਤੇ ਮੈਂ ਪਿੱਛੇ ਪਿੱਛੇ ਤੁਰ ਪਿਆ। ਉਹ ਮੈਨੂੰ ਇੱਕ ਪਹਾੜ ਤੇ ਲੈ ਗਿਆ ਉਥੇ ਸੱਚ-ਮੁੱਚ ਦੋ ਆਸਨ ਲੱਗੇ ਸਨ। ਤੇ ਧੂਣੀ ਵੀ ਤਪ ਰਹੀ ਸੀ। ਉਹ ਜਗਾ ਬਹੁਤ ਸੁੰਦਰ ਸੀ ਅਤੇ ਇੱਕ ਕੁੰਡ ਵੀ ਬਣਿਆ ਹੋਇਆ ਸੀ ਅਤੇ ਉਥੇ ਦੋ ਚਿਮਟੇ ਵੀ ਗੱਡੇ ਹੋਏ ਸਨ। ਉਸ ਕਿਹਾ ਇੱਕ ਆਸਨ ਤੇਰਾ ਤੇ ਇੱਕ ਆਸਨ ਮੇਰਾ ਹੈ ਅਤੇ ਇਹ ਦੋ ਚਿਮਟੇ ਵੀ ਇੱਕ ਤੇਰਾ ਹੈ ਤੇ ਇੱਕ ਮੇਰਾ ਹੈ। ਉਸ ਨੇ ਹੋਰ ਵੀ ਨਾਥਾਂ ਵਾਲਿਆਂ ਨਿਸ਼ਾਨੀਆਂ ਦੱਸੀਂਆ ਜੋ ਮੈਨੂੰ ਹੂ-ਬਹੂ ਸਚ ਜਾਪੀਆਂ।

ਮੈਂ ਕਿਹਾ ਇਹ ਕਿਦਾਂ ਹੋ ਸਕਦਾ ਹੈ ਤੂੰ ਕੰਨ ਪਾਟਾ ਸਾਧ ਤੇ ਮੈਂ ਗੁਰੂ ਦਾ ਸਿੱਖ। ਤੇ ਤੇਰਾ ਮੇਰਾ ਕੀਹ ਮੇਲ ਹੈ। ਉਸ ਕਿਹਾ ਤੂੰ ਤੇ ਮੈਂ ਗੁਰੂ ਗੋਰਖਨਾਥ ਦੇ ਚੇਲੇ ਹਾਂ ਅਤੇ ਏਸ ਜਗਾਹ ਤੇ ਤਪ ਕਰਿਆ ਕਰਦੇ ਸਾਂ।

ਇੱਕ ਵਾਰ ਏਥੇ ਗੁਰੂ ਨਾਨਕ ਦੇਵ ਜੀ ਆਏ, ਮੈਂ ਉਸ ਵੇਲੇ ਭਿਖਿਆ ਮੰਗਣ ਗਿਆ ਹੋਇਆ ਸੀ। ਤੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਤੇ ਚਰਣਾ ਤੇ ਮੱਥਾ ਟੇਕਿਆ ਅਤੇ ਤੂੰ ਕੁਝ ਚਿਰ ਪਿਛੋਂ ਦੇਹ ਛਡਕੇ ਗੁਰੂ ਦਾ ਸਿੱਖ ਬਣ ਗਿਆ ਤੇ ਮੈਂ ਇੱਕਲਾ ਹੀ ਰਹਿ ਗਿਆ।

ਇਹ ਵੇਖਕੇ ਮੈਂ ਉਸ ਸਾਧ ਨੂੰ ਕਿਹਾ ਕਿ ਭਾਂਵੇ ਠੀਕ ਹੈ ਪਰ ਮੈਂ ਇਥੇ ਨਹੀਂ ਰਹਿਣਾ ਮੇਰੇ ਬਾਲ ਬੱਚੇ ਕਿਥੋਂ ਖਾਣਗੇ। ਉਸ ਸਾਧ ਨੇ ਮੈਨੂੰ ਕਿਹਾ ਇੱਧਰ ਪਹਾੜ ਦੇ ਥੱਲੇ ਵੇਖ। ਜੱਦ ਮੈਂ ਨਿਹਾਘ ਮਾਰੀ ਤਾਂ ਬਹੁਤ ਸਾਰੀ ਮਾਇਆ, ਹੀਰੇ, ਲਾਲ, ਜਵਾਹਰ ਅਤੇ ਰਤਨਾ ਦੇ ਢੇਰ ਲੱਗੇ ਪਏ ਸਨ। ਇਹ ਵੇਖ ਕੇ ਵੀ ਮੈ ਸਾਧ ਕੋਲ ਰਹਿਣ ਤੋਂ ਇਨਕਾਰ ਕਰ ਦਿੱਤਾ ਉਸਨੇ ਮੈਨੂੰ ਬਹੁਤ ਕਿਹਾ ਪਰ ਮੈਂ ਵਾਪਸ ਪਰਤ ਆਇਆ। ਜਦੋਂ ਮੈਨੂੰ ਹੋਸ ਆਈ ਤਾਂ ਲੋਕ ਮੈਨੂੰ ਕਹਿਣ ਇਹਨੂੰ ਦੋਰਾ ਪੈ ਗਿਆ ਸੀ। ਖੈਰ ਮੈਂ ਵਾਪਿਸ ਘਰ ਆ ਗਿਆ।

ਇਕ ਵਾਰ ਸੰਤ ਮੋਹਣ ਸਿੰਘ ਜੀ ਦਿੱਲੀ ਆਏ ਤੇ ਮੈਂ ਉਹਨਾਂ ਦੇ ਚਰਨਾ ਵਿਚ ਅਰਜ ਕੀਤੀ ਤੇ ਆਪਣੀ ਬੀਤੀ ਸੁਣਾਈ ਸੰਤ ਜੀ ਨੇ ਫਰਮਾਇਆ ਕਿ ਭਾਈ ਤੂੰ ਕੋਟ ਧਰਮੂ ਮਹਾਰਾਜ ਜੰਗ ਸਿੰਘ ਜੀ ਦੇ ਡੇਰੇ ਤੇ ਜਾ ਅਤੇ ਪੰਜ ਮੱਸਿਆ ਇਸ਼ਨਾਨ ਕਰ ਮਹਾਰਾਜ ਜੰਗ ਸਿੰਘ ਜੀ

ਆਪ ਸਹਾਈ ਹੋਣਗੇ। ਮੈਂ ਮੱਸਿਆ ਜਾਣ ਲਗ ਪਿਆ। ਜਦੋਂ ਮੈਂ ਦੂਜੀ ਮੱਸਿਆ ਗਿਆ ਤੇ ਭਾਈ ਸੁੰਦਰ ਸਿੰਘ ਜੀ ਅੱਗੇ ਬੇਨਤੀ ਕੀਤੀ ਤਾਂ ਭਾਈ ਜੀ ਨੇ ਕਿਹਾ ਫਿਕਰ ਨਾ ਕਰ ਗੁਰੂ ਭਲੀ ਕਰਣਗੇ। ਜਦੋਂ ਮੈਂ ਚੋਥੀ ਮੱਸਿਆ ਨਹਾ ਕੇ ਘਰ ਆਇਆ ਤੇ ਮੈਨੂੰ ਉਹ ਸਾਧ ਫਿਰ ਦ੍ਿਖਾਈ ਦਿੱਤਾ ਅਤੇ ਬੜੇ ਗੁੱਸੇ ਵਿਚ ਕਹਿਣ ਲੱਗ ਪਿਆ ਅੱਜ ਤੂੰ ਮੇਰੇ ਹੱਥੋਂ ਨਹੀ ਬਚ ਸਕਤਾ। ਕੱਲ ਤੂੰ ਕੋਟ ਧਰਮੂ ਮੱਸਿਆ ਤੇ ਗਿਆ ਸੀ ਪਰ ਮੈਂ ਉਥੇ ਬੇਬਸ ਸੀ ਪਰ ਹੁਣ ਤਾਂ ਮੈ ਤੈਨੂੰ ਨਾਲ ਲੈ ਹੀ ਜਾਣਾ ਹੈ।

ਉਸ ਸਾਧ ਨੇ ਮੈਨੂੰ ਬਾਹੋ ਫੜਕੇ ਨਾਲ ਤੋਰ ਲਿਆ। ਅਤੇ ਮੈਂ ਆਪ ਮੁਹਾਰਾ ਹੋ ਕੇ ਉਸ ਦੇ ਪਿਛੇ ਤੁਰ ਪਿਆ। ਮੈਂ ਬੜੀ ਕੋਸ਼ਸ਼ ਕੀਤੀ ਕਿ ਇਸ ਤੋਂ ਬਚਣ ਵਾਸਤੇ ਪਿੱਛਾਂ ਮੁੜ ਜਾਵਾਂ। ਪਰ ਜਦ ਪਿੰਛਾਂ ਪੈਰ ਪੁਟਦਾ ਹਾਂ ਤਾਂ ਇਕ ਵੀ ਪੈਰ ਨਹੀਂ ਪੁਟਿਆ ਜਾਂਦਾ ਤਾਂ ਮੈਨੂੰ ਮਹਾਰਾਜ ਜੰਗ ਸਿੰਘ ਜੀ ਦਾ ਖਿਆਲ ਆਇਆ ਤੇ ਮੇਰੀ ਸੁਰਤੀ ਮਹਾਰਾਜ ਜੀ ਦੇ ਚਰਨਾਂ ਵਿਚ ਜੁੜ ਗਈ ਤੇ ਮਹਾਰਾਜ ਜੰਗ ਸਿੰਘ ਜੀ ਸਾਹਮਣੇ ਖੜੇ ਨਜ਼ਰ ਆਏ। ਮੈਂ ਮਹਾਰਾਜ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਮੈਨੂੰ ਮਹਾਰਾਜ ਜੀ ਨੇ ਬਾਹੋਂ ਫੜਕੇ ਉਠਾਇਆ ਤੇ ਆਖਿਆ। ਭਾਈ ਅਸੀਂ ਤੇਰੇ ਅੰਗ ਸੰਗ ਹਾਂ ਤੂੰ ਕੋਈ ਫਿਕਰ ਨਾ ਕਰ। ਮੈਂ ਕਿਹਾ ਮਹਾਰਾਜ ਮੈਨੂੰ ਇਸ ਬਿਪਤਾ ਤੋਂ ਬਚਾਓ ਤਾਂ ਮਹਾਰਾਜ ਜੀ ਨੇ ਕਿਹਾ ਭਾਈ ਇਹ ਕਨਪਾਟਾ ਸਾਧ ਕਿਹਦਾ ਪਾਣੀ ਹਾਰ ਹੈ। ਤੇ ਸਾਧ ਵੱਲ ਨਜ਼ਰ ਕੀਤੀ ਤੇ ਸਾਧ ਨੇ ਕਿਹਾ ਮਹਾਰਾਜ ਹੁਣ ਮੇਰਾ ਕੋਈ ਜੋਰ ਨਹੀਂ ਪਰ ਮੇਰੀ ਇੱਕ ਨਿਸ਼ਾਨੀ ਇਦੇ ਕੋਲ ਰਹਿਣ ਦਿਉ, ਤਾਂ ਕਿ ਇਹ ਵੀ ਮੈਨੂੰ ਕਦੀ-ਕਦੀ ਯਾਦ ਕਰਲਿਆ ਕਰੇ। ਮਹਾਰਾਜ ਜੀ ਨੇ ਕਿਹਾ ਦਸ ਭਾਈ ਸਾਧਾ ਤੇਰੀ ਇਛਾ ਵੀ ਪੂਰੀ ਹੋਵੇਗੀ। ਉਸ ਕਿਹਾ ਜੜਾਵਾਂ ਸਿਰ ਤੇ ਅਤੇ ਨਾਲੇ ਮੇਰੀ ਵੀ ਬੇੜੀ ਨੂੰ ਪਾਰ ਲਾ ਦਿਉ। ਸਤਿਗੁਰਾਂ ਨੇ ਕਿਹਾ ਅੱਛਾ ਭਾਈ। ਤੇ ਸਾਧ ਅਲੋਪ ਹੋ ਗਿਆ ਤੇ ਮੈਨੂੰ ਘਰ ਬੇਹੋਸ਼ ਪਏ ਨੂੰ ਹੋਸ ਆ ਗਈ

ਉਸ ਤੋਂ ਬਾਅਦ ਉਹ ਸਾਧ ਮੈਨੂੰ ਕਦੇ ਨਹੀਂ ਮਿਲਿਆ।

ਉਦੋ ਦੀਆਂ ਜੜਾਵਾਂ ਮੇਰੇ ਸਿਰ ਤੇ ਹਨ, ਜੋ ਕਈ ਜਤਨ ਕਰਨ ਤੇ ਵੀ ਨਹੀਂ ਗਈਆਂ।

## ਦਰਗਾਹੀ ਘੋੜਾ

ਜਗੱਰ ਸਿੰਘ ਪਿੰਡ ਵਿਰਕ ਕਲਾਂ ਜਿਲਾ ਬਠਿੰਡਾ ਦਸਦੇ ਹਨ ਕਿ ਮੈਂ ਤੇ ਬਿਸ਼ਨ ਸਿੰਘ ਖੁਨਣਾ ਵਾਲਾ ਮਹਾਰਾਜ ਜੀ ਦੇ ਦਰਸ਼ਨ ਕਰਨ ਰੁਪਾਣੇ ਪਿੰਡ ਗਏ। ਮਹਾਰਾਜ ਜੰਗ ਸਿੰਘ ਜੀ ਖੇਤਾਂ ਨੂੰ ਗਏ ਹੋਏ ਸੀ। ਬੀਬੀ ਗੁਰਦਿਆਲੋ ਨੂੰ ਇਨ੍ਹਾਂ ਕਿਹਾ ਬੇਬੇ ਜੀ ਤੁਹਾਡਾ ਘੋੜਾ ਤਾਂ ਲਿੱਸਾ ਹੋ ਗਿਆ ਹੈ। ਬੀਬੀ ਗੁਰਦਿਆਲੋ ਕਹਿੰਦੀ ਕਿ ਭਾਈ ਮਹਾਰਾਜ ਜੀ ਤਾਂ ਆਤਮਾਂ ਸਿੰਘ ਦੀਆਂ ਵੋਟਾਂ ਕਰਕੇ ਫਿਰਦੇ ਰਹੇ ਤੇ ਮਗਰੋਂ ਘੋੜੇ ਦੀ ਪੂਰੀ ਸੇਵਾ ਨਹੀਂ ਹੋਈ। ਹੁਣ ਆਪੇ ਕਰਵਾ ਲੈਣਗੇ।

ਏਨੇ ਨੂੰ ਮਹਾਰਾਜ ਜੀ ਬਾਹਰੋਂ ਆ ਗਏ ਤੇ ਬਚਨ ਬਿਲਾਸ ਕੀਤੇ। ਮਹਾਰਾਜ ਜੀ ਇਸ਼ਨਾਨ ਕਰਕੇ ਪ੍ਰਸਾਦਾ ਛੱਕਣ ਲੱਗ ਪਏ ਤੇ ਅਸੀਂ ਰਾਏ ਕਰ ਲਈ ਕਿ ਮਹਾਰਾਜ ਸਾਨੂੰ ਘੋੜਾ ਦੇ ਦੇਣ ਅਸੀਂ ਵੀ ਘੋੜੇ ਦੀ ਸੇਵਾ ਕਰ ਲਈਏ। ਜਿਨਾਂ ਕੁ ਚਿਰ ਆਪ ਸਾਥੋਂ ਸੇਵਾ ਕਰਾਣਗੇ।

ਮਹਾਰਾਜ ਜੀ ਨੇ ਪ੍ਰਸਾਦਾ ਛੱਕਕੇ ਘੋੜੇ ਨੂੰ ਲਗਾਮ ਪਾਕੇ ਸਾਨੂੰ ਫੜਾ ਦਿੱਤਾ। ਮੈਂ ਡਰ ਗਿਆ ਤੇ ਅਰਜ ਕੀਤੀ ਪਾਤਸ਼ਾਹ ਇਹ ਘੋੜਾ ਮੈਨੂੰ ਮਾਰੇਗਾ ਤਾਂ ਨਹੀਂ। ਮਹਾਰਾਜ ਜੀ ਨੇ ਕਿਹਾਂ ਕਿ ਇਹ ਤੇਰੇ ਕੋਲੇ ਭੈਂਸ ਵਾਗੂ ਰਹੇਗਾ। ਅਸੀਂ ਮੱਥਾ ਟੇਕਿਆ ਤੇ ਖੁਨਣੀ ਪਿੰਡ ਬਿਸ਼ਨ ਸਿੰਘ ਤੇ ਨਾਹਰ ਸਿੰਘ ਦੇ ਘਰ ਆ ਗਏ। ਉਥੋਂ ਅਗਲੇ ਦਿਨ ਮੈਂ ਘੋੜਾ ਲੈ ਕੇ ਆਪਣੇ ਪਿੰਡ ਵਿਰਕਾਂ ਨੂੰ ਤੁਰ ਪਿਆ। ਭਾਈ ਜਦੋਂ ਮੈਂ ਆਇਆ ਤੇ ਉਥੇ ਪੰਜ ਸੱਤ ਬੁਢੇ ਪੰਚਾਇਤ ਘਰਿ ਵਿਚ ਬੈਠੇ ਸੀ। ਮੈਂ ਉਨ੍ਹਾਂ ਤੋਂ ਪੀਣ ਵਾਸਤੇ ਜਲ ਮੰਗਿਆ ਉਨ੍ਹਾਂ ਨੇ ਮੈਨੂੰ ਵੀ ਜਲ ਛਕਾਇਆ ਤੇ ਘੋੜੇ ਨੂੰ ਵੀ ਪਾਣੀ ਪਿਲਾਇਆ। ਤੇ ਪੁਛਿਆ ਤੂੰ ਇਹ ਘੋੜਾ ਕਿਥੋਂ ਲਿਆਇਆ ਹੈ। ਮੈਂ ਦੱਸਿਆ ਕਿ ਇਹ ਘੋੜਾ ਮਹਾਰਾਜ ਜੰਗ ਸਿੰਘ ਜੀ ਦਾ ਹੈ। ਮੈਂ

ਇਸ ਦੀ ਸੇਵਾ ਕਰਨ ਵਾਸਤੇ ਲਿਆਇਆ ਹਾਂ ਘਰ ਆਕੇ ਘੋੜੇ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਉਸ ਨੂੰ ਇਕ ਲੱਮੀ ਡੋਰ ਪਾ ਛਡੀ ਤੇ ਉਹ ਆਪ ਹੀ ਗੇੜੇ ਤੇ ਚੱਕਰ ਕੱਟਦਾ ਰਹਿੰਦਾ ਸੀ।

ਮੈਂ ਕਰੀਬ ਇੱਕ ਮਹੀਨੇ ਬਾਅਦ ਮਹਾਰਾਜ ਜੀ ਦੇ ਦਰਸ਼ਨ ਕਰਨੇ ਰੂਪਾਣੇ ਗਿਆ ਤੇ ਮੈਨੂੰ ਭਾਈ ਆਲਾ ਸਿੰਘ ਜੀ ਲਾਂਗਰੀ ਪਿੰਡ ਲੱਕੜ ਵਾਲਿਆਂ ਨੇ ਪੁਛਿਆ ਭਾਈ ਦੱਸ ਸਾਡੇ ਘੋੜੇ ਦਾ ਹਾਲ। ਮੈਂ ਆਖਿਆ ਜੀ ਬਹੁਤ ਚੰਗਾ ਹੈ ਮੌਜ ਕਰਦਾ ਹੈ।

ਇਨੇ ਚਿਰ ਨੂੰ ਬਾਹਰੋਂ ਮਹਾਰਾਜ ਜੀ ਆ ਗਏ ਤੇ ਮੈਨੂੰ ਆਖਿਆ ਤੂੰ ਇਸਦੀ ਸੇਵਾ ਕਰਦਾ ਹੈਂ ਤੂੰ ਘੋੜੇ ਤੇ ਚੜ ਜਾਇਆ ਕਰ। ਉਸ ਤੋਂ ਬਾਅਦ ਮੈਂ ਘੋੜੇ ਤੇ ਚੜਨ ਲੱਗ ਗਿਆ ਸੀ। ਇੱਕ ਦਿਨ ਭੋਜ ਪੂਰੀਏ ਘੋੜੇ ਲੈਕੇ ਮੇਰੇ ਘਰਿ ਆਏ। ਉਨ੍ਹਾਂ ਰਾਤ ਕਟਣੀ ਸੀ। ਉਹ ਜਦੋਂ ਤੂੜੀ ਤੇ ਦਾਣੇ ਲੈਣ ਲਈ ਅੰਦਰਲੇ ਘਰਿ ਆਏ ਤੇ ਘੋੜੇ ਨੂੰ ਵੇਖਕੇ ਪੁਛਿਆ ਇਹ ਘੋੜਾ ਕਿਥੋਂ ਲਿਆਂਦਾ ਹੈ ਤੇ ਨਾਲੇ ਕਿੰਨੇ ਰੁਪਏ ਦਾ ਲਿਆਇਆ ਹੈ। ਮੈਂ ਆਖਿਆ ਯਾਰ ਸੱਤ ਸੋ ਰੁਪਏ ਲਾਕੇ ਲਿਆਇਆ ਹਾਂ। ਪਰ ਮੈਨੂੰ ਘਰ ਦੇ ਨਾਲੇ ਪਿੰਡ ਦੇ ਮਖੋਲ ਕਰਦੇ ਹਨ ਕਿ ਤੂ ਬਾਲੇ ਪੈਸੇ ਦੇ ਆਇਆ ਹੈ।

ਮੈਨੂੰ ਉਹ ਕਹਿਣ ਲਗੇ ਸਰਦਾਰ ਜੀ ਇਹ ਘੋੜਾ ਤੂੰ ਸਾਨੂੰ ਦੇ ਦੇ ਤੇ ਸਾਢੇ ਕੋਲੋਂ ਦਸ ਘੋੜੇ ਚਾਰ ਸੋ ਰੁਪਈਏ ਲੈ ਲੈ ਤੇਰੇ ਘਰਿ ਦੇ ਲੜਨੋਂ ਹਟ ਜਾਣਗੇ। ਮੈਂ ਕਿਹਾ ਜੀ ਮੇਰੀ ਮਾਈ ਪਾਣੀ ਦਾ ਘੜਾ ਲੈਣ ਗਹੀ ਹੈ ਉਹ ਨੂੰ ਪੁੱਛ ਲੈਣ ਦਿਓ। ਮੇਰੀ ਮਾਈ ਜਦੋਂ ਪਾਣੀ ਲੈਕੇ ਆਈ ਤੇ ਮੈਂ ਆਖਿਆ ਮਾਤਾ ਤੁਸੀ ਮੇਰੇ ਨਾਲ ਲੜਦੇ ਸੀ ਹੁਨ ਘੋੜੇ ਦੇ ਵੱਟੇ ਦਸ ਘੋੜੇ ਤੇ ਚਾਰ ਸੋ ਰੁਪਈਆ ਦੇਂਦੇ ਹਨ।

ਮਾਤਾ ਕਹਿੰਦੀ ਤੂੰ ਮਹਾਰਾਜ ਜੀ ਦਾ ਘੋੜਾ ਕਿਵੇਂ ਵੇਚ ਦੇਵੇਂਗਾ। ਤੇ ਭੋਜ ਪੂਰੀਏ ਕਹਿਣ ਲਗੇ ਕਿ ਇਸ ਘੋੜੇ ਨੂੰ ਕੋਈ ਪੂਰਾ ਮੁਲ ਦੇਕੇ

ਖਰੀਦ ਹੀ ਨਹੀਂ ਸਕਦਾ। ਇਸ ਘੋੜੇ ਤੇ ਤੇਰੇ ਵਰਗਾ ਤੇ ਮੇਰੇ ਵਰਗਾ ਚੜ ਵੀ ਨਹੀਂ ਸਕਦਾ। ਇਸ ਘੋੜੇ ਤੇ ਜਾਂ ਕੋਈ ਚਕਰ ਵਰਤੀ ਰਾਜਾ ਚੜ ਸਕਦਾ ਹੈ ਜਾਂ ਕੋਈ ਅਵਤਾਰ ਹੀ ਚੜ ਸਕਦਾ ਹੈ। ਪਰ ਤੇਰੀ ਮੇਰੀ ਕੋਈ ਹਸਤੀ ਨਹੀਂ।

ਮੈਂ ਉਨ੍ਹਾਂ ਨੂੰ ਦਸਿਆ ਭਾਹੀ ਇਹ ਘੋੜਾ ਮਹਾਰਾਜ ਜੰਗ ਸਿੰਘ ਜੀ ਦਾ ਹੈ। ਉਹ ਆਪ ਰੁਪਾਣੇ ਰਹਿੰਦੇ ਹਨ। ਉਨ੍ਹਾਂ ਦਸਿਆ ਜੀ ਇਹ ਘੋੜਾ ਦਰਗਾਈ ਹੈ। ਆਹ ਚਮਕਦੇ ਤਾਰੇ ਹਨ। ਆਹ ਕਾਠੀ ਦਰਗਾਈ ਪਈ ਪਵਾਈ ਹੈ। ਇਹ ਘੋੜਾ ਘੋੜਿਆਂ ਦਾ ਬਾਦਸ਼ਾਹ ਹੈ ਇਹ ਦਰਗਾਹ ਵਿਚੋਂ ਆਇਆ ਹੈ।

ਸਾਢੇ ਵਢੇ ਦਸਦੇ ਹਨ ਕੇ ਇਨ੍ਹਾਂ ਨਿਸ਼ਾਨੀਆਂ ਵਾਲਾ ਘੋੜਾ ਭਗਵਾਨ ਰਾਮ ਚੰਦਰ ਕੋਲ ਆਇਆ ਸੀ। ਦੂਜੀ ਵਾਰੀ ਦਸ਼ਮੇਸ਼ ਪਾਤਸ਼ਾਹ ਕੋਲ ਹੈ ਤੇ ਤੀਜੀ ਵਾਰੀ ਅੱਜ ਇਹਦਾ ਦਰਸ਼ਨ ਕੀਤਾ ਹੈ। ਅੱਸੀਂ ਮੰਨਦੇ ਨਹੀਂ ਕਿ ਇਨ੍ਹਾਂ ਨਿਸ਼ਾਨੀਆਂ ਵਾਲਾ ਘੋੜਾ ਕੋਈ ਹੋ ਸਕਦਾ ਹੈ। ਤੇ ਫੇਰ ਉਨ੍ਹਾਂ ਨੇ ਘੋੜੇ ਦੇ ਚਰਨੀ ਹੱਥ ਲਾਏ। ਫੇਰ ਮੈਂ ਮਹਾਰਾਜ ਜੀ ਕੋਲ ਜਾਕੇ ਸਾਰੀ ਗੱਲ ਦਸੀ ਤੇ ਮਹਾਰਾਜ ਜੀ ਨੇ ਕਿਹਾ ਭਾਈ ਅਸੀਂ ਛੁਪਕੇ ਬੈਠੇ ਹਾਂ ਨਹੀਂ ਤੇ ਅਸੀਂ ਕਿਸ ਕਿਸ ਨੂੰ ਬਖਸ਼ਾਂਗੇ। ਅਸੀਂ ਤਾਂ ਜੋ ਸਾਢਾ ਪਹਿਲੇ ਜਨਮ ਤੋਂ ਸਿੱਖ ਹੈ ਉਸ ਦੀ ਜਿਮੇਵਾਰੀ ਲੈਂਦੇ ਹਾਂ। (ਜੁਗ ਜੁਗ ਰਖਦਾ ਆਇਆ ਅਵਤਾਰ ਧਾਰਕੇ)

## ਪਰਉਪਕਾਰੀ ਸਤਿਗੁਰੂ

ਸੰਤ ਗੁਰਮੇਲ ਸਿੰਘ ਜੀ ਪਿੰਡ ਫੁਲੇੜਾ ਵਾਲਿਆ ਨੇ ਮਹਾਰਾਜ ਜੰਗ ਸਿੰਘ ਜੀ ਦੇ ਬਚਨ ਕਰਦਿਆਂ ਦਸਿਆ ਕਿ ਮੈਂ ਸੁਪਨੇ ਵਿਚ ਪਿੰਡ ਕੋਟ ਧਰਮੂ ਡੇਰਾ ਮਹਾਰਾਜ ਜੰਗ ਸਿੰਘ ਜੀ ਦੇ ਸਰੋਵਰ ਵਿਚ ਅਮ੍ਰਿਤ ਵੇਲੇ ਚਾਰ ਵਜੇ ਇਸ਼ਨਾਨ ਕਰ ਰਿਹਾ ਸੀ। ਮਸਿਆ ਦਾ ਦਿਨ ਹੋਣ ਕਰਕੇ ਹੋਰ ਵੀ ਬੇਅੰਤ ਸੰਗਤਾਂ ਇਸ਼ਨਾਨ ਕਰ ਰਹੀਆਂ ਸਨ। ਮੈਨੂੰ ਕੋਈ ਉਪਰੇ

ਜਿਹੇ ਬੰਦੇ ਨਜਰ ਆਏ ਤੇ ਮਨ ਚਿੰਤਤ ਹੋ ਗਿਆ। ਉਨ੍ਹਾਂ ਮੈਨੂੰ ਆਖਿਆ ਕਿ ਅਸੀਂ ਤੈਨੂੰ ਲੈਣ ਆਏ ਹਾਂ ਤੇ ਤੂੰ ਇਸ਼ਨਾਨ ਕਰ ਲਿਆ ਹੈ ਤੇ ਹੁਨ ਤੂੰ ਜਲ ਵਿਚ ਟੁੱਬੀ ਮਾਰ ਤੇ ਅਸੀ ਤੈਨੂੰ ਅਗੋਂ ਲੈ ਲਵਾਂਗੇ।

ਫੇਰ ਮੈਂ ਟੁਬੀ ਮਾਰੀ ਤੇ ਹੇਠਾਂ ਨੂੰ ਜਾਣ ਲਗ ਪਿਆ। ਅੱਗੇ ਬੜਾ ਹਨੇਰਾ ਜਿਹਾ ਸੀ – ਮੈਂ ਤਾਂ ਪਾਣੀ ਵਿਚ ਟੁਬੀ ਮਾਰੀ ਸੀ ਤੇ ਮੈਨੂੰ ਸਾਹ ਕਿਥੋਂ ਆ ਰਿਹਾ ਹੈ। ਥੋੜਾ ਜਿਹਾ ਸਾਹ ਔਖਾਂ ਹੋਇਆ ਤਾਂ ਇਤਣੀ ਦੇਰ ਨੂੰ ਕਿਸੇ ਹੋਰ ਥਾਂ ਜਾਕੇ ਖਲੋਂ ਗਿਆ ਤੇ ਉਹੋ ਦੋਨੋ ਜਣੇ ਵੀ ਉਥੇ ਆ ਗਏ।

ਉਨ੍ਹਾਂ ਮੈਨੂੰ ਕਿਹਾ ਚਲ ਭਾਈ ਸਾਢੇ ਨਾਲ ਤੇ ਮੈਂ ਉਨ੍ਹਾਂ ਦੇ ਪਿੱਛੇ ਪਿਛੇ ਤੁਰ ਪਿਆ। ਅਗੇ ਜਾਕੇ ਇਕ ਗੇਟ ਲਗਾ ਹੋਇਆ ਸੀ ਤੇ ਸਾਰੇ ਪਾਸੀਂ ਉਚੀ ਉਚੀ ਕੰਧ ਸੀ। ਅਸੀ ਗੇਟ ਚੇ ਜਾ ਵੜੇ ਤੇ ਅੱਗੇ ਚਾਰ ਚੁਫੇਰੇ ਬਾਗ ਹੀ ਬਾਗ ਸਨ। ਉਸ ਵਿੱਚ ਕਈ ਸੜਕਾ ਬਨੀਆਂ ਹੋਈਆਂ ਸਨ। ਸੜਕਾਂ ਦੀ ਚੋੜਾਈ ਕਰੀਬ ਪੰਜ ਫੁਟ ਸੀ। ਅਸੀਂ ਇਕ ਸੜਕੇ ਤੁਰ ਪਏ। ਲੈ ਜਾਨ ਵਾਲੇ ਮੇਰੇ ਮੂਹਰੇ ਤੇ ਮੈਂ ਉਨ੍ਹਾਂ ਦੇ ਪਿੱਛੇ ਪਿਛੇ ਤੁਰਿਆ ਜਾਂਦਾ ਸੀ। ਅਸੀ ਦੂਰ ਚਲੇ ਗਏ ਤੇ ਮੇਰੇ ਜੀ ਵਿਚ ਆਇਆ ਕਿ ਇਹ ਮੈਨੂੰ ਨਰਕਾਂ ਵਿਚ ਨਾ ਲੈ ਜਾਣ। ਫੇਰ ਮੈਨੂੰ ਕੁਝ ਦੂਰ ਰੋਲਾ ਪੈਂਦਾ ਸੁਨਿਆ। ਜਿਥੋਂ ਅਸੀ ਲੰਘ ਚੁਕੇ ਸੀ। ਮੈਂ ਆਖਿਆ ਨਰਕ ਤਾਂ ਦੂਰ ਰਹਿ ਗਿਆ ਮੈਨੂੰ! ਉਥੇ ਨਹੀ ਲੈ ਕੇ ਜਾਂਦੇ। ਫੇਰ ਕਿਸੇ ਹੋਰ ਸੜਕ ਤੇ ਚਲ ਪਏ। ਅੱਗੇ ਪੰਦਰਾ ਕੁ ਕਦਮਾ ਸਾਮਨੇ ਧਰਮ ਰਾਜ ਦਾ ਸਿੰਘਾਸਨ ਦਿਸਦਾ ਸੀ। ਸੜਕ ਦੇ ਇਕ ਪਾਸੇ ਭੈਣੀ ਸਾਹਿਬ ਦੀ ਸੰਗਤ ਬੈਠੀ ਨਾਮ ਸਿਮਰਨ ਕਰ ਰਹੀ ਸੀ। ਤੇ ਦੂਜੇ ਪਾਸੇ ਧਰਮੂ ਕੋਟ ਦੀ ਸੰਗਤ ਨਾਮ ਸਿਮਰਨ ਕਰਦੀ ਪਈ ਸੀ। ਤੇ ਮੈਨੂੰ ਉਹ ਦੋਨੋ ਬੰਦਿਆ ਨੇ ਪੁਛਿਆ ਕਿ ਤੂੰ ਕਿਸਦਾ ਸਿੱਖ ਹੈ। ਤਾਂ ਮੈਂ ਕਿਹਾ ਜੀ ਮੈਂ ਮਹਾਰਾਜ ਜੰਗ ਸਿੰਘ ਜੀ ਦਾ ਸਿੱਖ ਹਾਂ ਨਾਮ ਲੈਣ ਸਾਰ ਹੀ ਮਹਾਰਾਜ ਜੰਗ ਸਿੰਘ ਜੀ ਦੀ ਅਵਾਜ ਆਈ। (ਭਾਈ ਗੁਰਮੇਲ ਸਿੰਘ ਤੂੰ ਹੁਣ ਇਸ ਤੋਂ ਅੱਗੇ ਨਹੀਂ ਜਾਣਾ ਤੇ ਉਹ ਦੋਨੋਂ ਧਰਮ ਰਾਜ ਕੋਲ ਜਾਕੇ ਖੜੇ ਹੋ ਗਏ। ਉਨ੍ਹਾਂ

ਨੂੰ ਧਰਮ ਰਾਜ ਨੇ ਪੁਛਿਆ ਕਿ ਤੁਸੀ ਬੰਦਾ ਲੈ ਆਏ ਹੋ। ਤਾਂ ਉਹ ਕਹਿਣ ਲਗੇ ਹਾਂ ਜੀ। ਉਹ ਖੜਾ ਹੈ ਉਸ ਨੂੰ ਮਹਾਰਾਜ ਜੰਗ ਸਿੰਘ ਜੀ ਨੇ ਰੋਕ ਲਿਆ ਹੈ।

ਧਰਮ ਰਾਜ ਨੇ ਮੇਰੇ ਵਲ ਵੇਖਿਆ ਤੇ ਮੈਂ ਵੀ ਉਧਰ ਵੇਖ ਰਿਹਾ ਸੀ। ਉਸਨੇ ਮੇਰੇ ਵਲ ਵੇਖਕੇ ਕਿਹਾ ਤੁਸੀ ਬੰਦਾ ਜੋ ਫੜ ਲਿਆਏ ਹੋ ਜਾਉ ਉਸ ਕੋਲੋਂ ਗਲਤੀ ਦੀ ਮਾਫੀ ਮੰਗੋ ਤੇ ਉਸ ਨੂੰ ਉਥੇ ਹੀ ਪਹੁੰਚਾ ਕੇ ਆਉ। ਮੈ ਉਥੇ ਆਸੇ ਪਾਸੇ ਵੇਖ ਰਿਹਾ ਸੀ। ਮੈਂਨੂੰ ਧਰਮ ਰਾਜ ਨੇ ਆਖਿਆ ਤੂੰ ਦੇਰ ਨਾ ਲਗਾ ਤੇ ਅਖਾਂ ਬੰਦ ਕਰ ਲੈ ਵਕਤ ਥੋੜਾ ਹੈ। ਮੈਂ ਅਖਾ ਮੀਟ ਲਈਆਂ ਤੇ ਥੋੜੀ ਦੇਰ ਬਾਦ ਫਿਰ ਸਰੋਵਰ ਵਿਚੋਂ ਆ ਨਿਕਲਿਆ। ਉਸ ਵਕਤ ਮੇਰੇ ਨਜਦੀਕ ਜਥੇਦਾਰ ਪ੍ਰੀਤਮ ਸਿਘ ਜੀ ਫਲੇੜੇ ਵਾਲੇ ਇਸ਼ਨਾਨ ਕਰ ਰਹੇ ਸਨ। ਤੇ ਮੈਂ ਸਾਰੀ ਗਲ ਉਨ੍ਹਾਂ ਨੂੰ ਦੱਸੀ। ਤੇ ਉਸ ਨੇ ਮੈਂਨੂੰ ਕਿਹਾ ਭਾਈ ਸ਼ਬਦ ਪੜ੍ਹ। ਮੈਂ ਕਿਹਾ ਜਥੇਦਾਰ ਜੀ ਮੈਨੂੰ ਤੇ ਸ਼ਬਦ ਆਉਦੇ ਹੀ ਨਹੀਂ। ਤਾਂ ਜਥੇਦਾਰ ਨੇ ਕਿਹਾ ਮੈਂ ਅਗੇ ਸ਼ਬਦ ਪੜ੍ਹਾਂਗਾਂ ਤੂੰ ਮੇਰੇ ਪਿਛੇ ਪੜੀਂ। ਮੈਂ ਕਿਹਾ ਚੰਗਾ ਜੀ।

ਜੱਥੇਦਾਰ ਜੀ ਨੇ ਸ਼ਬਦ ਪੜਿਆ ਉਨ੍ਹਾਂ ਨੂੰ ਮਾਰਨ ਵਾਲਾ ਕੌਣ ਜਿਨ੍ਹਾਂ ਦਾ ਸਤਿਗੁਰੂ ਰਾਖਾਏ। ਸਤਿਗੁਰੂ ਰਾਖਾ ਏ ਸਤਿਗੁਰੂ ਜੰਗ ਸਿੰਘ ਰਾਖਾਏ। ਇਹ ਸ਼ਬਦ ਪੜਦੇ ਖੜਦੇ ਜਥੇਦਾਰ ਜੀ ਮਸਤਾਨੇ ਹੋ ਗਏ ਤੇ ਬਹੁਤ ਦੇਰ ਤਕ ਇਹੀ ਪੜਦੇ ਰਹੇ। ਫੇਰ ਏਨੇ ਚਿਰ ਨੂੰ ਮਸਤਾਨਾ ਗਰਦਿਆਲ ਸਿੰਘ ਜੀ ਨੇ ਅਵਾਜ ਦਿਤੀ ਸਾਧ ਸੰਗਤ ਜੀ ਚਾਟੇ ਦਾ ਲੰਗਰ ਤਿਆਰ ਹੈ ਉਹ ਛਕ ਲਵੋ।

ਮੈਂ ਜਥੇਦਾਰ ਨੂੰ ਕਿਹਾ ਚਲੋ ਜੰਥੇਦਾਰ ਜੀ ਚਾਟੇ ਦਾ ਲੰਗਰ ਛਕੀਏ ਮੈਨੂੰ ਤਾਂ ਭੁਖ ਲਗ ਗਈ ਹੈ। ਤਾਂ ਅਸੀਂ ਦੋਨੋਂ ਬਸਤਰ ਬਦਲ ਕੇ ਦਰਬਾਰ ਵਿਚ ਪਹੁੰਚੇ। ਮਥਾ ਟੇਕਿਆ ਤੇ ਅਪਣੀ ਅਪਣੀ ਬੇਨਤੀ ਕੀਤੀ ਤੇ ਫੇਰ ਆਸਾ ਜੀ ਦੀ ਵਾਰ ਵਾਲੇ ਜੱਥੇ ਨੂੰ ਮੱਥਾ ਟੇਕਕੇ ਚਾਟੇ ਦਾ ਲੰਗਰ ਛਕਿਆ। ਫਿਰ ਮੇਰਾ ਸੁਪਨਾ ਪੂਰਾ ਹੋ ਗਿਆ। ਤੈ ਮੈਨੂੰ ਜਾਗਆ ਗਈ।

ਉਸ ਦਿਨ ਤੋਂ ਅਜ ਤਕ ਮੈ ਕੋਸ਼ਿਸ ਕਰਕੇ ਮਹਾਰਾਜ ਜੰਗ ਸਿੰਘ ਜੀ ਨੂੰ ਸਵਾਸ ਸਵਾਸ ਨਾਲ ਜਪਦਾ ਹਾਂ ਬੇਨਤੀ ਕਰਦਾ ਹਾਂ ਗਰੀਬ ਨਿਵਾਜ ਜੀ ਅਪਣੇ ਬਨਾਈ ਰਖਨਾ ਤੇ ਸਾਢੀਆਂ ਭੁਲਾਂ ਨੂੰ ਮਾਫ ਕਰਦੇ ਨਾ।

## ਸਰੋਵਰ ਵਿਚ ਤਿਨ ਕੁੜੀਆਂ ਨੂੰ ਦਰਸ਼ਨ ਹੋਏ

ਸੰਨ 1976 ਹਾੜ ਦੀ ਸੰਗਰਾਂਦ ਨੂੰ ਜਦੋਂ ਮੇਲਾ ਬਹੁਤ ਭਰਿਆ ਹੋਇਆ ਸੀ। ਧਰਮੂ ਕੋਟ ਮੇਲੇ ਤੇ ਤਕਰੀਬਨ ਦਸ ਕੁ ਹਜਾਰ ਸੰਗਤ ਦਾ ਕੱਠ ਹੋ ਜਾਂਦਾ ਹੈ। ਭੀੜ ਕਰਕੇ ਤਿੰਨ ਕੁੜੀਆਂ ਛੋਟੀ ਉਮਰ ਦੀਆਂ ਸਰੋਵਰ ਵਿਚ ਇਸ਼ਨਾਨ ਕਰਦੀਆਂ ਕਰਦੀਆਂ ਡੁਬ ਗਈਆਂ। ਤੇ ਬੀਬੀਆਂ ਵਾਲੇ ਇਸ਼ਨਾਨ ਕਰਨ ਵਾਲੇ ਪੌਨੇ ਵਿਚ ਰੋਲਾ ਪੈ ਗਿਆ। ਤੇ ਬੀਬੀਆਂ ਦੇ ਪੌਨਾ ਖਾਲੀ ਕਰਦਿਆਂ ਨੂੰ ਵੀ ਦੇਰ ਹੋ ਗਈ। ਸਰੋਵਰ ਦੇ ਜਲ ਵਿਚ ਕੁੜੀਆਂ ਨੂੰ ਮਹਾਰਾਜ ਜੰਗ ਸਿੰਘ ਜੀ ਨੇ ਦਰਸਨ ਦੇਕੇ ਬਚਾਲਿਆ। ਫਿਰ ਸਿਖਾਂ ਨੇ ਟੁਬੀ ਮਾਰਕੇ ਲੜਕੀਆਂ ਨੂੰ ਬਾਹਰ ਕਢਿਆ। ਤੇ ਲੜਕੀਆਂ ਬਿਲਕੁਲ ਠੀਕ ਠਾਕ ਸਨ। ਲੜਕੀਆਂ ਨੇ ਅਪਨੀ ਜ਼ੁਬਾਨੀ ਸਾਰਾ ਬਿਰਤਾਂਤ ਸੰਗਤ ਨੂੰ ਦਸਿਆ। ਮੇਲੇ ਵਿਚ ਧੰਨ ਮਹਾਰਾਜ ਜੰਗ ਸਿੰਘ ਜੀ ਦੇ ਜੈਕਾਰੇ ਗੂੰਜ ਉਠੇ। ਇਹ ਸਭ ਕੁਛ ਸੰਗਤ ਨੇ ਆਪਣੀ ਅਖੀ ਵੇਖਿਆ ਤੇ ਕੰਨੀ ਸੁਨਿਆ।

ਕੋਟ ਧਰਮੂ ਦੇ ਹਾੜਾਂ ਦਾ ਡਿਠਾ ਮੇਲਾ
ਉਥੇ ਦੇਖੀਆਂ ਬਾਲ ਨਿਧਾਨ ਕੁੜੀਆਂ।
ਸੋਹਣਾ ਮੰਦਰ ਤੇ ਡਿਠਾ ਤਾਲਾਬ ਸੋਹਣਾ।
ਵਿਚ ਓਸਦੇ ਕਰਨ ਇਸ਼ਨਾਨ ਕੁੜੀਆਂ।
ਕੁੜੀਆਂ ਤਿੰਨ ਸਰੋਵਰ ਵਿਚ ਡੁਬ ਗਈਆਂ।
ਜਦੋਂ ਕੁੜੀਆਂ ਹੋਈਆਂ ਬੇ ਜਾਨ ਕੁੜੀਆਂ।
ਡੁਬੀਆਂ ਪਾਣੀ ਵਿਚ ਜਰਾ ਨਾ ਸੁੱਧ ਭੁੱਲੀ,
ਰੱਖ ਲਈਆਂ ਸੀ ਆਪ ਮਹਾਰਾਜ ਕੁੜੀਆਂ।

ਕੁੜੀਆਂ ਬਚ ਗਈਆਂ ਸੁਣ ਕੇ ਸਭ ਮੇਲਾ।
ਧੰਨ ਧੰਨ ਮਹਾਰਾਜ ਜੰਗ ਸਿੰਘ ਕਹਿਣ ਲਗੇ।
ਪਥੱਰ ਦਿਲ ਵੀ ਜੋ ਇਨਸਾਨ ਹੈਸੀ,
ਮਹਾਰਾਜ ਦੀ ਚਰਨੀਂ ਢਹਿਣ ਲਗੇ।

## ਮਾਇਆ ਦੀ ਵਰਖਾ

ਸੰਤ ਲਾਲ ਸਿੰਘ ਜੀ ਸ਼ੇਖੂ ਪੁਰ (ਪਾਕਿਸਤਾਨ) ਜੋਹੁਨ ਦਿੱਲੀ ਰਹਿੰਦੇ ਹਨ। ਸ੍ਰੀ ਮਹਾਰਾਜ ਜੰਗ ਸਿੰਘ ਦੇ ਜੀ ਬਚਨ ਕਰਦਿਆਂ ਦਸਿਆ ਕਿ ਇਕ ਜਿਲਾ ਸ਼ੇਖੂ ਪੁਰਾ ਪਿੰਡ ਵਰਨਾਂ ਵਿਚ ਹੋਲਾ ਮਹੱਲਾ ਹੋਇਆ। ਮੇਰੀ ਅਪਣੀ ਅਵਸਥਾ ਉਦੋਂ ਚੜਦੀ ਜਵਾਨੀ ਦੀ ਸੀ। ਤੇ ਮੈਂ ਵੇਖਦਾ ਹੁੰਦਾ ਸਾਂ ਕਿ ਕੂਕੇ ਨਾਮ ਦੇ ਬਹੁਤ ਰਸੀਏ ਹਨ ਤੇ ਦੁਨਿਆਵੀ ਮਾਇਆ ਨਾਲ ਤਾਂ ਉਕਾ ਹੀ ਮੋਹ ਨਹੀਂ ਸਨ ਕਰਦੇ। ਸਿਰਫ ਨਾਮ ਸਿਮਰਨ ਹੀ ਉਨ੍ਹਾਂ ਕੂਕਿਆਂ ਦਾ ਅਧਾਰ ਸੀ।

ਉਸ ਹੋਲੇ ਮਹੱਲੇ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਸ੍ਰੀ ਮਹਾਰਾਜ ਜੰਗ ਸਿਘ ਜੀ ਵੀ ਪਧਾਰੇ ਹੋਏ ਸਨ। ਸਾਰਾ ਦਿਨ ਸਾਰੀ ਰਾਤ ਹੱਲੇ ਦੇ ਦੀਵਾਨ ਅਤੇ ਨਾਮ ਸਿਮਰਨ ਦਾ ਪ੍ਰਵਾਹ ਚਲਿਆ ਸੀ। ਸੰਤ ਭੁਰੀ ਵਾਲਿਆ ਦਾ ਦੀਵਾਨ ਸਾਰੀ ਰਾਤ ਹੀ ਲਗਾ ਰਿਹਾ। ਤੇ ਹਲੇ ਦਾ ਸ਼ਬਦ ਪੜ ਰਹੇ ਸਨ। ਨਿਉਂ ਲਾਇਆ ਮੈਂ ਕਾਰੀਗਰ ਜਾਣਗੇ। ਕਾਰੀਗਰ ਜਾਣਕੇ ਸੁੰਦਰ ਪਛਾਣ ਕੇ।

ਦੀਵਾਨ ਦਾ ਅੱਜੇ ਭੋਗ ਨਹੀਂ ਸੀ ਪਿਆ ਤੇ ਆਸਾ ਜੀ ਦੀ ਵਾਰ ਲਗੋਣ ਵਾਲਾ ਜਥਾ ਆ ਗਿਆ। ਸਾਰੀ ਸਾਧ ਸੰਗਤ ਅਸ਼ਨਾਨ ਵਗੈਰਾ ਕਰਕੇ ਫਿਰ ਵਾਰੇ ਵਿਚ ਜਾ ਜੁੜੀ। ਅਮ੍ਰਿਤਮਈ ਭਿੰਨਾ ਭਿੰਨਾ ਕੀਰਤਨ ਹੋ ਰਿਹਾ ਸੀ। ਸਰੋਤੇ ਮਸਤੀ ਵਿਚ ਤਾਰੀਆਂ ਲਾ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਤਾਉਸ਼ ਲੈਕੇ ਇਲਾਹੀ ਕੀਰਤਨ ਕਰ ਰਹੇ ਸਨ। ਸ੍ਰੀ ਮਹਾਰਾਜ ਜੰਗ ਸਿੰਘ ਜੀ ਵੀ ਕੋਲ ਹੀ ਆਸਨ ਤੇ ਬਰਾਜਮਾਨ ਸਨ। ਜੋ ਵੇਖਣ ਵਿਚ ਇੰਦਰਾ ਪੁਰੀ ਤੋਂ ਵਧ ਸ਼ੋਭਾ ਲਗਾ ਰਹੀ ਸੀ।

ਪਹੁ ਫੁਟਨ ਵਾਲੀ ਸੀ ਕਿ ਇਕ ਦਮ ਰੁਪਿਆਂ ਦੀ ਵਰਖਾ ਹੋਣ ਲਗ ਪਈ ਤੇ ਛਨ ਛਨ ਦੀ ਘੁਮਘਾਰ ਜਹੀ ਪੈ ਗਈ। ਸਾਰੀ ਸੰਗਤ ਵਿਚ ਸਨਾਟਾ ਛਾ ਗਿਆ ਕਿ ਕਰਤਨ ਕਰਨ ਵਾਲਿਆਂ ਦੇ ਅੱਗੇ ਤੇ ਸਤਿਗੁਰਾਂ ਦੇ ਅਗੇ ਚਾਂਦੀ ਦੇ ਰੁਪਏ ਉਪਰੋ ਕਿਥੋਂ ਆਏ। ਤੇ ਸੰਤ ਆਲਾ ਸਿੰਘ ਜੀ ਨੇ ਸਤਿਗੁਰਾਂ ਕੋਲੋਂ ਪੁਛਿਆ ਤਾਂ ਪਾਤਸ਼ਾਹ ਹਸਕੇ ਕਿਹਾ ਇਹ ਰੁਪਾਣੇ ਵਾਲਿਆਂ ਦੀ ਖੇਡ ਹੈ। ਵਾਰੇ ਦਾ ਭੋਗ ਪਿਆ ਤਾਂ ਮੈਂ ਦੇਖਿਆ ਕਿ ਮਹਾਰਾਜ ਜੰਗ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਛੇਤੀ ਨਾਲ ਹੀ ਦਿਵਾਨ ਵਿਚੋਂ ਚਲੇ ਗਏ। ਸੰਗਤ ਕਹਿ ਰਹੀ ਸੀ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਧੰਨ ਮਹਾਰਾਜ ਜੰਗ ਸਿੰਘ ਜੀ।

## ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਖਰੀ ਮਿਲਾਪ

ਸੰਤ ਜੱਗਰ ਸਿੰਘ ਵਿਰਕਾਂ ਵਾਲੇ ਨੇ ਮਹਾਰਾਜ ਜੰਗ ਸਿੰਘ ਜੀ ਦਾ ਮੁਖਵਾਕ ਦਸਦਿਆਂ ਕਿਹਾ ਕਿ ਇਹ ਭਾਈ ਜੀਵਨ ਨਗਰ ਦੀ ਧਰਤੀ ਤੇ ਪਿਛਲੇ ਜੁਗ ਵਿੱਚ ਮਹਿਖਾ ਦੈਂਤ ਹੁੰਦਾ ਸੀ। ਇਹ ਵਡਵਾ ਧਰਤੀ ਹੈ। ਇਸ ਕਰਕੇ ਇਹ ਕਿਸੇ ਆਵਤਾਰ ਕੋਲੋਂ ਵਸਾਈ ਨਹੀਂ ਗਈ। ਪਰ ਹੁਨ ਵਢ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਸਾਈ ਹੈ।

ਇੱਕ ਮੈਨੂੰ ਮਹਾਰਾਜ ਜੰਗ ਸਿੰਘ ਜੀ ਨੇ ਬਚਨ ਦਸਿਆ ਕਿ ਸਾਹਿਬਾਂ ਨੇ ਬੰਦਾ ਭੇਜਕੇ ਮੈਨੂੰ ਜੀਵਨ ਨਗਰ ਬੁਲਾਯਾ। ਅਸੀਂ ਅਗਲੇ ਦਿਨ ਜੀਵਨ ਨਗਰ ਜਾਕੇ ਸਾਹਿਬਾਂ ਦੇ ਦਰਸ਼ਨ ਕੀਤੇ । ਸਤਿਗੁਰੂ ਜੀ ਅਪਣੀ ਕਾਰ ਦੇ ਕੋਲ ਹੀ ਕਿਤੇ ਜਾਣ ਵਾਸਤੇ ਖੜੇ ਸੀ ਤੇ ਮੈਨੂੰ ਜਾਂਦਿਆਂ ਹੀ ਆਖਿਆ ਮੈਨੂੰ ਰਖਣ ਵਾਲਾ ਬਚਨ ਨਾ ਕਰਿਓ। ਅਸੀ ਅਗੇ ਤੁਹਾਡੇ ਆਖੇ ਤੇ ਦੋ ਸਾਲ ਰੈਹਿ ਗਏ ਸਾਂ। ਤੇ ਹੁਣ ਅਸੀ ਜਰੂਰ ਜਾਵਾਂਗੇ।

ਸਾਢੀ ਰਸਨਾ ਨੇ ਇਕ ਵਾਰੀ ਵੀ ਉਨ੍ਹਾਂ ਨੂੰ ਨਾ ਕਿਹਾ ਕਿ ਤੁਸੀ ਰੁਕੋ। ਤੇ ਸੁਣਨ ਵਾਲਿਆਂ ਸਿਖਾਂ ਨੂੰ ਕੀਹ ਪਤਾ ਸੀ ਕਿਥੇ ਜਾਣਾ ਹੈ ਅਸੀ ਸਮਝ ਗਏ ਸਾਂ ਤੇ ਜੇ ਭਾਈ ਅਸੀਂ ਇਕਵਾਰ ਵੀ ਆਖ ਦਿੰਦੇ ਕਿ ਤੁਸੀ ਰਹੋ ਤੇ ਸਾਹਿਬ ਜਾਂਦੇ ਨਹੀਂ ਸਨ।

ਉਨ੍ਹਾਂ ਨੇ ਕਾਰ ਵਿਚ ਬੈਠਕੇ ਦੋਨੋ ਚਰਨ ਬਾਰੀ ਵਿਚ ਦੀ ਬਾਹਰ ਕੱਢ ਲਏ ਤੇ ਕਿਹਾ ਭਾਈ ਜਿਨਾਂ ਨੇ ਮੱਥਾ ਟੇਕਨਾ ਹੈ ਟੇਕ ਲਵੋ ਤੇ ਜਿਨ੍ਹਾਂ ਟੇਕ ਲਿਆ ਹੈ ਉਹ ਪਾਸੇ ਹਟ ਜਾਵੋ। ਹੁਣ ਅਸੀ ਜਾਂਦੇ ਹਾਂ। ਮਹਾਰਾਜ ਜੰਗ ਸਿੰਘ ਜੀ ਨੇ ਕਿਹਾ ਪਾਤਸ਼ਾਹ ਜਾਨਾ ਕੇਹੜਾ ਸੋਖਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਭਾਈ ਸਾਢਾ ਹਿਸਾਬ ਸਾਢੇ ਨਾਲ ਜੋ ਕਿਸੇ ਨੇ ਕੁਝ ਲੈਣਾ ਹੈ। ਅੱਜ ਸਾਢੇ ਕੋਲੋਂ ਲੈ ਲਵੋ।

ਸਾਨੂੰ ਕਹਿੰਦੇ ਅਸੀ ਸਕੇਤ ਮੰਛੀ ਨੂੰ ਜਾਂਦੇ ਹਾਂ ਤੇ ਪੰਜ ਭਾਦਰੋਂ ਨੂੰ ਜਾਵਾਂਗੇ। ਸਤਿਗੁਰੂ ਜੀ ਫਤੇ ਬੁਲਾਕੇ ਚਲੇ ਗਏ। ਤੇ ਅਸੀਂ ਵਾਪਸ ਰੁਪਾਣੇ ਆ ਗਏ।

## ਅੰਤਿਮ ਦਰਸ਼ਨ ਦਾ ਨਜ਼ਾਰਾ

ਮਾਇਆ ਦਾ ਤਿਆਗ ਏਹੋ ਜਿਹੇ ਘੋਰ ਕਲਜੁਗ ਵਿਚ ਉਹੀ ਪੁਰਖ ਕਰ ਸਕਦਾ ਹੈ। ਜਿਸਤੇ ਅਕਾਲ ਪੁਰਖ ਦੀ ਮਹਾਨ ਬਖਸ਼ਸ਼ ਹੋਵੇ। ਮੌਜੂਦਾ ਜੁਗ ਪੈਸੇ ਦਾ ਜੁਗ ਹੈ। ਵਡੇ ਵਡੇ ਮਹਾਂ ਪੁਰਖ, ਵਡੇ ਵਡੇ ਗਿਆਨੀ ਸੰਪ੍ਰਦਾਵਾਂ ਦੇ ਰੈਹਬਰ ਜਾਂ ਸਭ ਧਰਮਾਂ ਦੇ ਮੰਦਰ, ਗੁਰਦਵਾਰੇ , ਮੱਠ, ਮਸਜਿਦ, ਗਿਰਜੇਘਰ ਸਭ ਮਾਇਆ ਨਾਲ ਹੀ ਚਲਦੇ ਹਨ। ਭਾਵ ਇਹ ਹੈ ਕਿ ਮਾਇਆ ਦਾ ਪ੍ਰਭਾਵ ਉਸ ਬਰਹਮ ਫਾਸ ਵਾਗੂੰ ਹੈ ਜਿਸ ਵਿਚੋਂ ਅਜ ਕਲ ਦੇ ਰਿਸ਼ੀ ਮੁਨੀ ਵੀ ਨਹੀਂ ਨਿਕਲ ਸਕਦੇ।

ਸ੍ਰੀ ਮਹਾਰਾਜ ਜੰਗ ਸਿੰਘ ਜੀ ਤਪੋਬਲ ਨਾਲ ਉਸ ਅਵਸਥਾ ਨੂੰ ਪਹੁੰਚ ਚੁਕੇ ਸਨ ਜਿਥੇ ਜਨਮ ਮਰਨ ਦਾ ਕੋਈ ਬੰਦਨ ਨਹੀਂ ਹੁੰਦਾ। ਉਹ ਪੂਰਨ ਤੌਰ ਤੇ ਮਾਇਆ ਦੇ ਤਿਆਗੀ ਸਨ, ਕਦੀ ਮਾਇਆ ਪਲੇ ਨਹੀਂ ਸੀ ਬੱਧੀ। ਅਤੇ ਨ ਹੀ ਕੋਈ ਜਗੀਰ ਜਾਇਦਾਦ ਹੀ ਬਣਾਈ ਤੇ ਨਾ ਕਦੀ ਕਿਸੇ ਤੋਂ ਮਾਇਆ ਦੀ ਮੰਗ ਕੀਤੀ ਸੀ। ਭਾਵੇਂ ਅਨੇਕਾਂ ਕੰਗਾਲਾਂ ਤੋਂ ਸ਼ਾਹ ਬਣਾ ਦਿੱਤਾ। ਅਤੇ ਆਪ ਜੀ ਨੂੰ ਭੇਟਾ ਦੈਣ ਵਾਲਿਆਂ ਦਾ ਵੀ ਕੋਈ ਬੰਨਾ ਨਹੀਂ ਸੀ। ਪਰ ਆਪ ਨੇ ਕਦੀ ਮਾਇਆ ਨਾਲ ਮੋਹ ਨਹੀਂ ਸੀ ਕੀਤਾ।

ਇਹੋ ਜਿਹੇ ਮਹਾ ਪੁਰਖ ਕੇਵਲ ਅਕਾਲ ਪੁਰਖ ਦੀ ਜਾਤ ਨਾਲ ਹੀ ਇਕ ਮਿਕ ਹੋ ਗਏ ਹੁੰਦੇ ਹਨ ਤੇ ਐਸੇ ਮਹਾ ਪੁਰਖਾਂ ਦਾ ਜਨਮ ਮਰਨ ਕੇਵਲ ਪੁਰਾਣਾ ਚੋਲਾ ਬਦਲਣ ਵਾਂਗ ਹੁੰਦਾ ਹੈ ਤੇ ਇਹਦਾ ਸਚਖੰਡ ਜਾਣਾ ਵੀ ਇਹਨਾ ਦੀ ਮਰਜੀ ਤੇ ਆਧਾਰਤ ਹੈ।

ਜਦੋਂ ਮਹਾਰਾਜ ਜੰਗ ਸਿੰਘ ਜੀ ਨੇ ਦੇਹ ਦਾ ਤਿਆਗ ਕੀਤਾ, ਇਕ ਹਾੜ 1969 ਤਾਂ ਸਾਰੇ ਭਾਰਤ ਵਿਚੋਂ ਮਹਾਰਾਜ ਜੀ ਦੇ ਸੇਵਕ ਅੰਤਿਮ ਸੰਸਕਾਰ ਵਾਸਤੇ ਪੁਜੇ ਹੋਏ ਸਨ। ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਸਚਖੰਡ ਵਾਸੀ ਦੇ ਮੈਹਲ ਸ੍ਰੀ ਮਾਤਾ ਸਤਵੰਤ ਕੌਜ ਜੀ ਹੁਰਾਂ ਸ੍ਰੀ ਮਹਾਰਾਜ ਜੰਗ ਸਿੰਘ ਜੀ ਦੀ ਇਕ ਆਲੌਕਿਕ ਘਟਨਾ ਦਸੀ। ਮਾਤਾ ਸਤਵੰਤ ਕੌਰ ਜੀ ਨੇ ਦਸਿਆ ਕਿ ਜਦ ਮਹਾਰਾਜ ਜੰਗ ਸਿੰਘ ਜੀ ਦੀ ਦੇਹ ਦਾ ਸਸਕਾਰ ਕਰਨ ਲਈ ਲੰਬੂ ਲਗਾਇਆ ਤੇ ਸੰਗਤ ਇਧਰ ਉਧਰ ਚਲੀ ਗਈ ਅਤੇ ਮੈਂ ਤੇ ਮੇਰਾ ਭਰਾ ਸ੍ਰ. ਕਰਤਾਰ ਸਿੰਘ ਪਥਰਾਂ ਵਾਲਾ ਉਥੇ ਹੀ ਮਹਾਰਾਜ ਜੀ ਦੀ ਚਿਖਾ ਦੇ ਕੋਲ ਹੀ ਬੈਠੇ ਰਹੇ। ਕਿਸੇ ਸੋਚ ਵਿਚ ਮੈਂ ਇਕ ਟਿਕ ਪਾਤਸ਼ਾਹ ਵਲ ਹੀ ਵੇਖ ਰਹੀ ਸਾਂ। ਮੈਂ ਅਜੀਬ ਨਜਾਰਾ ਡਿਠਾ। ਸ੍ਰੀ ਮਹਾਰਾਜ ਜੀ ਦੇ ਸਿਰ ਵਾਲੇ ਪਾਸਿਓਂ ਬਹੁਤ ਸਾਰੇ ਫੁਲ ਉਠਦੇ ਹਨ ਤੇ ਮੁੜ ਚਿਖਾ ਵਿਚ ਪੈਂਦੇ ਜਾਂਦੇ ਹਨ।

ਇਹ ਨਜਾਰਾ ਮੈਂ ਕਾਫੀ ਦੇਰ ਤਕ ਵੇਖਦੀ ਰਹੀ ਅਤੇ ਆਪਣਾ ਭਰਾ ਕਰਤਾਰ ਸਿੰਘ ਪਥਰਾਂ ਵਾਲਿਆਂ ਨੂੰ ਵੀ ਦਿਖਾਇਆ। ਇਸ ਤੋਂ ਵਡੀ ਅਸਚਰਜਤਾ ਵਾਲੀ ਗਲ ਇਹ ਸੀ ਕਿ ਅਸੀ ਮਹਾਰਾਜ ਜੀ ਦਾ ਸਰੀਰ ਨਵਾ ਨਰੋਆ ਅਤੇ ਹਿਲਦਾ ਜੁਲਦਾ ਪ੍ਰਤੱਖ ਵੇਖ ਰਹੇ ਸਾਂ। ਖਾਸ ਕਰਕੇ ਉਹਨਾਂ ਦੇ ਚਰਨ ਤਾਂ ਕਈ ਵਾਰੀ ਹਿਲਦੇ ਵੇਖੇ ਸਨ। ਮੈਂ ਅਤੇ ਕਰਤਾਰ ਸਿੰਘ ਇਹ ਵੇਖਕੇ ਬੜੇ ਅਸਚਰਜ ਹੋਏ ਤੇ ਅਸਾਂ ਨਮਸ਼ਕਾਰ ਕੀਤੀ।

ਮਹਾਰਾਜ ਜੀ ਨੇ ਸਾਡੇ ਮਨ ਦੀ ਸ਼ੰਕਾ ਦੂਰ ਕੀਤੀ ਕਿ ਉਹ ਕਿਤੇ ਚਲੇ ਨਹੀਂ ਗਏ ਅਤੇ ਸਾਡੇ ਅੰਗ ਸੰਗ ਹੀ ਹਨ।

# ਰਾਖਾ ਏਕ ਹਮਾਰਾ ਸਵਾਮੀ

ਸ੍ਰੀ ਮਾਤਾ ਫਤੇ ਕੌਰ ਜੀ ਦੇ ਅਕਾਲ ਚਲਾਣੇ ਦਾ ਜਦੋਂ ਸ੍ਰੀ ਭੈਣੀ ਸਹਿਬ ਭੋਗ ਪਿਆ ਤਾਂ ਬਹੁਤ, ਸਾਰੀ ਸੰਗਤ ਰੁਪਾਣੇ ਮਹਾਰਾਜ ਜੰਗ ਸਿੰਘ ਜੀ ਦੇ ਦਰਸ਼ਨ ਕਰਨ ਨੂੰ ਆਈ। ਜਿਨਾਂ ਵਿੱਚ ਪਿੰਡ ਖਾਰਾ ਜਿਲਾ ਸਿਆਲਕੋਟ ਤਹਸੀਲ ਨਾਰੋਵਾਲ ਦੇ ਵੀ ਸਿੱਖ ਸਨ। ਉਹਨਾਂ ਨਾਲ ਸੰਤ ਲਾਭ ਸਿੰਘ ਜੀ ਜਿੰਦਾ ਸ਼ਹੀਦ ਵੀ ਸਨ। ਜੋ ਨਾਮਧਾਰੀ ਪੰਥ ਦੇ ਮੰਨੇ ਪ੍ਰਮੰਨੇ ਜਥੇਦਾਰ ਹੋਏ ਹਨ। ਅਤੇ ਭਾਈ ਸਾਹਿਬ ਭਾਈ ਸੁੰਦਰ ਸਿੰਘ ਜੀ ਮਹਾਰਾਜ ਜੀ ਦੇ ਕੋਲ ਹੀ ਰਹਿੰਦੇ ਹੁੰਦੇ ਸਨ। ਹਜੂਰ ਦੇ ਨਿਜੀ ਸੇਵਕ ਸੰਤ ਜਗਤ ਸਿੰਘ ਜੀ ਨਾਰੋਵਾਲ ਵਾਲੇ ਜਿਨ੍ਹਾਂ ਨੇ ਸਾਰੀ ਉਮਰ ਇਸ ਘਰ ਦੀ ਸੇਵਾ ਕਰਦਿਆਂ ਗੁਜਾਰੀ। ਘਰ ਦੇ ਕੰਮਕਾਰ ਦੀ ਪਰਵਾਹ ਨਹੀਂ ਕੀਤੀ। ਜਿਨੀ ਸ਼ਰਧਾ ਮਹਾਰਾਜ ਜੰਗ ਸਿੰਘ ਜੀ ਤੇ ਉਹਨਾਂ ਤੇ ਉਹਨਾਂ ਦੇ ਪ੍ਰਵਾਰ ਦੀ ਹੈ ਐਸੀ ਮਿਸਾਲ ਬਹੁਤ ਘਟ ਹੀ ਮਿਲਦੀ ਹੈ। ਇਹ ਸਾਖੀ ਉਹਨਾਂ ਦੀ ਹੀ ਕਲਮ ਬੰਦ ਕਰਵਾਈ ਹੋਈ ਹੈ। ਰੁਪਾਣੇ ਆਏ ਸਿੱਖਾਂ ਦੀ ਮਹਾਰਾਜ ਨੇ ਪੂਰੀ ਆਓ ਭਗਤ ਤੇ ਸੇਵਾ ਕੀਤੀ ਤਾਂ ਸਿੱਖਾਂ ਦਾ ਮਨ ਬੜਾ ਪ੍ਰਸੰਨ ਹੋਇਆ। ਵਾਢੀਆਂ ਦੇ ਦਿਨ ਸਨ ਭਾਈ ਸੁੰਦਰ ਸਿੰਘ ਜੀ ਹੋਰਾਂ ਨਾਲ ਇਹ ਸਿੱਖ ਵੀ ਵਾਢੀ ਕਰਨ ਚਲ ਪਏ। ਵਾਢੀ ਕਰਦਿਆਂ ਜਦ ਦੁਪਹਿਰ ਹੋਈ ਤਾਂ ਗਰਮੀ ਨੇ ਆਪਣਾ ਜੋਬਨ ਦਿਖਾਇਆ ਤਾਂ ਉਹ ਸਿੱਖ ਜਿਨ੍ਹਾਂ ਕਦੀ ਏਨੀ ਗਰਮੀ ਨਹੀਂ ਸੀ ਦੇਖੀ ਉਹ ਘਰਬਾਏ।

ਵਾਢੀ ਤਾਂ ਛਡ ਨਹੀਂ ਸਨ ਸਕਦੇ ਅਤੇ ਨ ਹੀ ਉਹਨਾਂ ਪਾਸੋਂ ਹੋ ਰਹੀ ਸੀ। ਵਿਚੋਂ ਲਾਭ ਸਿੰਘ ਜਿੰਦਾ ਸ਼ਹੀਦ ਨੇ ਅਰਦਾਸ ਕੀਤੀ ਹੇ ਦੀਨ ਦਿਆਲ ਮਹਾਰਾਜ ਜੰਗ ਸਿੰਘ ਜੀ ਸਾਨੂੰ ਇਸ ਗਰਮੀ ਤੋਂ ਛੁਟਕਾਰਾ ਦੁਆਉ। ਅਤੇ ਸਾਡੀ ਪਤ ਰਖੋ। ਮੈਂ ਤੁਹਾਨੂੰ ਪੰਜ ਪੈਸਿਆਂ ਦੇ ਪਤਾਸੇ ਭੇਟ ਕਰਾਂਗਾ।

ਮਹਾਰਾਜ ਜੀ ਅੰਤਰਜਾਮੀ ਮੁਸਕਾਏ ਤੇ ਬਸ ਫੇਰ ਕੀ ਸੀ ਥੋੜੀ

ਦੇਰ ਭਿਛੋ ਏਨੀ ਜੋਰ ਦਾ ਝਖੜ ਆਇਆ ਕਿ ਵਾਢੀ ਕਰਨੀ ਮੁਸ਼ਕਲ ਹੋ ਗਈ। ਅਤੇ ਸਾਰੇ ਸਿੱਖ ਵਾਢੀ ਛਡ ਕੇ ਮਹਾਰਾਜ ਜੀ ਪਾਸ ਡੇਰੇ ਆ ਪੁਜੇ। ਜਿੰਦਾ ਸ਼ਹੀਦ ਨੇ ਦੁਕਾਨ ਤੋਂ ਪੰਜ ਪੈਸੇ ਦੇ ਪਤਾਸੇ ਲਿਆਕੇ ਮਹਾਰਾਜ ਜੀ ਨੂੰ ਮੱਥਾ ਟੇਕਿਆ। ਭਾਈ ਸੁੰਦਰ ਸਿੰਘ ਜੀ ਨੇ ਅਰਜ ਕੀਤੀ, ਗਰੀਬ ਨਿਵਾਜ ਪੰਜਾ ਪੈਸਿਆਂ ਦੇ ਬਦਲੇ ਇਨਾਂ ਨੁਕਸਾਨ ਕਰ ਦਿੱਤਾ ਚਲੋ ਆਪਣੀ ਤਾਂ ਖੈਰ ਹੈ ਸਾਰੇ ਇਲਾਕੇ ਦਾ ਕੀ ਹਾਲ ਹੋਇਆ ਹੈ। ਇਹ ਤਾਂ ਆਪ ਭਲੀ ਪ੍ਰਕਾਰ ਜਾਣਦੇ ਹੋ । ਤਾਂ ਮਹਾਰਾਜ ਜੀ ਨੇ ਹਸ ਕੇ ਫੁਰਮਾਇਆ ਕਿ ਇਹ ਨੁਕਸਾਨ ਤਾਂ ਪੂਰਾ ਹੋ ਜਾਵੇਗਾ ਪਰ ਇਹੋ ਜਿਹੇ ਹੀਰਿਆਂ ਵਰਗੇ ਸਿੱਖਾਂ ਨੂੰ ਕਸ਼ਟ ਹੋਵੇ ਇਹ ਅਸੀਂ ਸਹਾਰ ਨਹੀਂ ਸਕਦੇ। ਭਾਈ ਸੁੰਦਰ ਸਿੰਘ ਜੀ ਸਮੇਤ ਸਾਰੇ ਸਿੱਖ ਮਹਾਰਾਜ ਜੀ ਦੀ ਚਰਨੀ ਲਗੇ। ਅਤੇ ਖੁਸ਼ੀਆਂ ਪ੍ਰਾਪਤ ਕੀਤੀਆਂ। ਕਿਤਨਾ ਵਿਸ਼ਾਲ ਹਿਰਦਾ ਸੀ ਸਾਹਿਬਾਂ ਦਾ।

## ਮਾਤਾ ਫਤੇ ਕੌਰ ਜੀ

ਬੀਬੀ ਬੇਅੰਤ ਕੌਰ ਜੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨਵੀਂ ਦਿੱਲੀ ਦੀ ਪ੍ਰਿੰਸੀਪਲ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਤਾਬਦੀ ਸਾਲ ਵਾਸਤੇ ਉਨ੍ਹਾਂ ਕੁਝ ਇਤਿਹਾਸਕ ਇਸਤਰੀ ਪਾਤਰਾਂ ਦਾ ਚਿਤਰਨ ਕੀਤਾ ਹੈ। ਇਨ੍ਹਾਂ ਪਾਵਨ ਪਵਿਤਰ ਸ਼ਖਸੀਅਤਾਂ ਬਾਰੇ ਲੇਖ ਅਸੀ ਲੜੀਵਾਰ ਪ੍ਰਕਾਸ਼ਤ ਕਰ ਰਹੇ ਹਾਂ।

ਮਾਤਾ ਜੀ ਦਾ ਜਨਮ ਪਿੰਡ ਥਰਾਜ ਪਿਤਾ ਖੁਸ਼ਹਾਲ ਸਿੰਘ ਤੇ ਮਾਤਾ ਭਾਗ ਭਰੀ ਦੇ ਗ੍ਰਹਿ ਵਿਖੇ 1918 ਮਾਘ ਦੀ ਪੂਰਨਮਾਸ਼ੀ ਨੂੰ ਹੋਇਆ। ਮਾਤਾ ਜੀਉਣ ਕੌਰ ਆਪ ਜੀ ਦੀ ਵਢੀ ਭੈਣ ਸੀ। ਦੋਵੇਂ ਭੈਣਾ ਬਚਪਨ ਵਿਚ ਇਕੱਠੀਆਂ ਖੇਡੀਆਂ, ਗੁਰਬਾਣੀ ਦਾ ਪਾਠ ਕੰਠ ਕਰਦੀਆਂ ਤੇ ਆਪਣੇ ਪਿਤਾ ਜੀ ਦੀ ਦੇਖ ਰੇਖ ਵਿਚ ਜੁੜੀਆਂ ਰਹਿੰਦੀਆ । ਅਪਣੀ ਵੱਡੀ ਭੈਣ ਵਾਂਗ ਆਪ ਜੀ ਦਾ ਵਿਆਹ ਬਾਲਪਣ ਵਿਚ ਹੋ ਗਿਆ। ਪਰ ਜਦੋਂ ਇਹ ਦੋਵੇਂ ਭੈਣਾ ਅਪਣੇ ਪਿਤਾ ਖੁਸ਼ਹਾਲ ਸਿੰਘ ਨਾਲ ਸਤਿਗੁਰੂ

ਹਰੀ ਸਿੰਘ ਜੀ ਦੇ ਦਰਸ਼ਨ ਕਰਨ ਗਈਆਂ ਤਾਂ ਉਥੇ ਫਤੇਹ ਕੌਰ ਜੀ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਹ ਸ਼ਬਦ ਗਾਇਨ ਕੀਤਾ :-

*ਤੁਧ ਧਿਆਇਨ ਵੇਦ ਕਤੇਬਾਂ ਸਣ ਖੜੇ।*
*ਗਣਤੀ ਗਣੀ ਨ ਜਾਇ ਕੇਤੇ ਦਰ ਪੜੇ।*
*ਬਰਮੇ ਤੁਧ ਧਿਆਇਣ ਇੰਦਰ ਇੰਦਾਸਣਾ।*
*ਸ਼ੰਕਰ ਬਿਸ਼ਨ ਅਵਤਾਰ ਹਰਿ ਜਸ ਭਾਖਣਾ।*

ਸੱਚੇ ਪਾਤਸ਼ਾਹ ਜੀ ਨੇ ਅਪਾਰ ਖੁਸ਼ੀਆਂ ਬਖਸ਼ੀਆਂ ਤੇ ਕਿਹਾ, ਇਨ੍ਹਾਂ ਦੋਨਾ ਭੈਣਾ ਦਾ ਵਿਆਹ ਅਸੀ ਆਪ ਕਰਾਂਗੇ। ਪਹਿਲਾ ਵਿਆਹ ਅਪਰਵਾਨ ਕਰ ਦਿਤਾ। ਵੈਸਾਖ 1944 ਵਿਚ ਆਪ ਜੀ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਛੋਟੇ ਮਹਿਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਅਪਣੇ ਨਾਨਕੇ ਮਾਮਾ ਹਰਨਾਮ ਸਿੰਘ ਜੀ ਤੋਂ ਗੁਰਮੁਖੀ ਅੱਖਰ ਦਾ ਗਿਆਨ ਪ੍ਰਾਪਤ ਕਰਕੇ ਆਦਿ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਦਾ ਚਾਹ ਪੈਦਾ ਹੋ ਗਿਆ ਤੇ ਇਸੇ ਕਰਕੇ ਸਾਰੀ ਉਮਰ ਆਪ ਜੀ ਸ਼ਵਾਸ ਸ਼ਵਾਸ ਭਜਨ ਕਰਦੇ ਰਹਿੰਦੇ ਤੇ ਹਰ ਰੋਜ ਪੰਜ ਬਾਣਿਆਂ ਦਾ ਪਾਠ ਕਰਦੇ। ਆਪ ਜੀ ਹਮੇਸ਼ਾ ਸਫੇਦ ਖੱਦਰ ਦਾ ਲੰਬਾ ਜਿਹਾ ਚੋਲਾ ਪਹਿਨਕੇ ਰਖਦੇ।

ਆਪ ਜੀ ਭੈਣੀ ਸਾਹਿਬ ਰਹਿੰਦੇ ਤੇ ਆਪ ਜੀ ਨੇ ਇੱਕ ਸਪੁੱਤਰ ਨੂੰ ਜਿਸ ਦਾ ਨਾਮ ਜੰਗ ਸਿੰਘ ਹੈ ਜਨਮ ਦਿੱਤਾ। ਆਪ ਜੀ ਦੇ ਪਿਤਾ ਸੂਬਾ ਖੁਸ਼ਹਾਲ ਸਿੰਘ ਜੀ ਦੇ ਸਵਰਗਵਾਸ ਦਸ ਅੱਸੂੰ 1947 ਨੂੰ ਹੋਇਆ। ਮਾਤਾ ਫਤਿਹ ਕੌਰ ਜੀ ਨੂੰ ਭੈਣੀ ਸਾਹਿਬ ਨਜਰਬੰਦ ਕੀਤਾ ਹੋਇਆ ਸੀ ਕਿਧਰੇ ਵੀ ਜਾਣ ਲਈ ਸਰਕਾਰ ਦੀ ਮੰਜੂਰੀ ਲੈਣੀ ਪੈਂਦੀ ਸੀ ਆਪ ਜੀ ਨੂੰ ਤੇ ਆਪ ਜੀ ਦੀ ਵੱਡੀ ਭੈਣ ਜੀਉਣ ਕੌਰ ਜੀ ਨੂੰ ਸਰਕਾਰ ਨੇ ਆਪਣੇ ਪਿਤਾ ਜੀ ਦੇ ਘਰ ਜਾਣ ਦੀ ਪਰਵਾਨਗੀ ਨਾ ਦਿੱਤੀ ਪਰ ਆਪ ਜੀ ਸ੍ਰੀ ਸਤਿਗੁਰੂ ਹਰਿ ਸਿੰਘ ਜੀ ਦੇ ਹੁਕਮ ਅਨੁਸਾਰ ਰੱਥ ਦੀ ਸਵਾਰੀ ਕਰਕੇ ਬੜਾ ਲੰਬਾ ਪੈਂਡਾ ਤੈਹ ਕਰਦੇ। ਹੋਏ ਸ੍ਰੀ ਭੈਣੀ ਸਾਹਿਬ ਤੋਂ ਆਪਣੇ ਪਿਤਾ ਜੀ ਦੇ ਭੋਗ ਤੇ ਥਰਾਜ ਪਹੁੰਚੇ।

ਆਪ ਜੀ ਦੇ ਪ੍ਰਯਤਨਾ ਕਰਕੇ ਸਰਹਿੰਦ ਵਿਚ ਸਾਹਿਬਜਾਦਿਆਂ ਦੇ

ਸ਼ਹੀਦ ਹੋਣ ਦੇ ਸਥਾਨ ਤੇ ਮੇਲਾ ਅਰੰਭ ਕੀਤਾ। ਹੋਲੀ ਹੋਲੀ ਫਿਰ ਮੇਲਾ ਸਿੱਖ ਪੰਥ ਦਾ ਤਿਉਹਾਰ ਬਣ ਗਿਆ। ਮਾਤਾ ਜੀ ਦੇ ਸੇਵਕ ਤੇ ਸਿੱਖ ਪੰਥ ਦੇ ਪਿਆਰੇ ਸਨ, ਉਨ੍ਹਾਂ ਦੀ ਇਹ ਰੀਝ ਸੀ ਕਿ ਦੇਸ਼ ਤੇ ਕੌਮ ਦੀ ਤਰੱਕੀ ਦੇ ਪੱਥ ਤੇ ਅਗਰਸਰ ਹੋਵੇ। ਲਾਹੋਰ ਕਾਂਗ੍ਰੇਸ ਦੇ ਸੈਸ਼ਨ ਸਮੇ ਉਹ ਆਪਣੀ ਭੈਣ ਦੇ ਮੋਢੇ ਨਾਲ ਮੋਢਾ ਜੋੜਕੇ ਲੰਗਰ ਦੀਆਂ ਜਿਮੇਵਾਰੀਆਂ ਨਿਭਾਉਂਦੇ ਰਹੇ। ਭਾਰਤ ਸਵਤੰਤਰਦਾ ਲਹਿਰ ਵੀ ਮਾਤਾ ਜੀ ਦੀ ਸੋਚ ਦਾ ਇਕ ਬਿੰਦੂ ਬਣਿਆ ਰਹਿੰਦਾ। ਉਹ ਅਪਣੇ ਦੇਸ਼ ਨੂੰ ਹਮੇਸ਼ਾ ਸਵਤੰਤਰ ਦੇਖਣ ਦੇ ਇਛੂਕ ਸਨ।

ਹਰੇਕ ਦੇ ਨਾਲ ਹੀ ਆਪ ਜੀ ਪਿਆਰ ਕਰਦੇ। ਮੇਲਿਆਂ ਤੇ ਦੁੱਧ, ਘਿਉ, ਬਦਾਮ ਦੇ ਖੁਲੇ ਗੱਫੇ ਵਰਤਾਂਦੇ ਅਤੇ ਸੰਗਤਾਂ ਨੂੰ ਨਿਹਾਲ ਕਰਦੇ ਆਪ ਜੀ 1999 ਵਿਚ 3 ਫੱਗਣ ਦੀ ਰਾਤ 1 ਵਜਕੇ 11 ਮਿਨਟ ਤੇ ਸ੍ਰੀ ਭੈਣੀ ਸਾਹਿਬ ਵਿਖੇ ਸਰੀਰ ਦਾ ਤਿਆਗ ਕਰ ਦਿੱਤਾ ਤੇ ਸਤਿਗੁਰੂ ਜੀ ਦੇ ਚਰਨਾ ਵਿਚ ਜਾ ਵਿਰਾਜੇ।

ਨੋਟ : ਉਪਰੋਕਤ ਲੇਖ ਬੀਬੀ ਬੇਅੰਤ ਕੌਰ ਜੀ ਦਾ ਅਸੀਂ ਬਤੋਰ ਉਦਾਹਰਣ 'ਮੰਥਲੀ ਵਰਿਆਮ' ਵਿਚੋਂ ਲਿਆ ਹੈ। ਜਿਉਂ ਕਾ ਤਿਉਂ ਛਾਪ ਦਿਤਾ ਹੈ।

## ਭਾਰਤ ਵਰਸ਼ ਦੀ ਵੰਡ

ਸੰਤ ਜੱਗਰ ਸਿੰਘ ਨੇ ਦਸਿਆ ਕਿ ਮਹਾਰਾਜ ਜੰਗ ਸਿੰਘ ਜੀ ਨੇ 1947 ਚੜਦਿਆਂ ਹੀ ਮੈਨੂੰ ਦੱਸਿਆ ਕਿ ਭਾਈ 12 ਕੋਹ ਤੇ ਦੀਵਾ ਬਲਣ ਵਾਲੀ ਲੜਾਈ ਲੱਗਣ ਵਾਲੀ ਹੈ। ਹਿੰਦੂ, ਸਿੱਖ, ਮੁਸਲਮਾਨ ਲੜਣਗੇ ਦੇ ਦੇਸ਼ ਵੰਡਿਆ ਜਾਵੇਗਾ। ਮੈਂ ਕਿਹਾ ਮਹਾਰਾਜ ਹੁਕਮ ਹੋਵੇ ਤੇ ਮੈਂ ਮੁਕਤਸਰ ਇਲਾਕੇ ਤੋਂ ਤੁਹਾਡੇ ਸਿੱਖਾਂ ਦਾ ਗਰੂਪ ਬਣਾਕੇ ਸਹੇਵਾ ਸਾਹਿਬ ਛੱਡ ਆਵਾਂ, ਬੀਬੀਆਂ, ਬੱਚੇ ਪਹਿਲਾ ਹੀ ਪਹੁੰਚ ਜਾਣ, ਉਥੇ ਮੈਂ ਜਯਾਦਾ ਸਾਰੀ ਜਮੀਨ ਖਰੀਦ ਆਵਾਂ ਤਾਕਿ ਸਿੱਖ ਆਪਣੀ-ਆਪਣੀ ਛਪਰੀ ਪਾਕੇ ਬੈਠ ਜਾਣਗੇ। ਤੇ ਨੌਜਵਾਨ ਕੰਮ ਕਰੀ ਜਾਣ। ਤੇ ਉਥੇ ਦਾਣੇ ਭੇਜ ਦੇਣ।

ਮੈਂ ਪੁਛਿਆਂ ਮਹਾਰਾਜ ਜੀ ਕਿਨਾਂ ਕੂ ਚਿਰ ਬਾਕੀ ਹੈ ਤੇ ਉਨ੍ਹਾਂ ਕਿਹਾ ਕਿ ਭਾਈ ਤੁਹਾਨੂੰ ਵਕਤ ਦੱਸ ਦੇਇਏ ਤੇ ਲੋਕ ਹੁਣ ਹੀ ਕੰਮ ਕਰਨਾ ਬੰਦ ਕਰ ਦੇਣਗੇ। ਭਾਈ ਕੂਕੇ ਤਾਂ ਅੱਗੇ ਹੀ ਆਖੀ ਜਾਂਦੇ ਹਨ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਕਹਿਣ ਤੇ ਅਸੀਂ ਘਰ ਬਾਹਰ ਛੱੜ ਕੇ ਖਵਾਰ ਹੋਏ ਹਾਂ। ਫੇਰ ਸਾਨੂੰ ਵੀ ਕਹਿਣਾ ਸ਼ੁਰੂ ਕਰ ਦੇਣਗੇ। ਮੈਂ ਉਨ੍ਹਾਂ ਅੱਗੇ ਹੱਥ ਜੋੜਕੇ ਖੜਾ ਹੋ ਗਿਆ ਤੇ ਮਹਾਰਾਜ ਜੀ ਨੇ ਆਖੀਆ ਭਾਈ ਗੁਰੂ ਕਿਰਪਾ ਕੀਤੀ ਤੇ ਭਾਣਾ ਉਧਰ ਹੀ ਕੱਢ ਦਿਆਂਗੇ। ਭਾਈ ਗੁਰੂ ਕੀ ਨਗਰੀ ਅਮ੍ਰਿੰਤਸਰ ਤੋਂ ਪਰੇ ਹੀ ਕੱਢ ਦਿਆਂਗੇ।

ਮੈਂ ਆਖਿਆ ਜੀ ਅਛਾ ਤੁਸੀ ਸਮਰੱਥ ਹੋ ਜੋ ਚਾਹੋ ਕਰ ਸਕਦੇ ਹੋ ਫਿਰ ਮੈਨੂੰ ਕਿਹਾ ਭਾਈ ਅਸੀਂ ਅਪਣੇ ਸਿਖਾਂ ਦਾ ਤਾਂ ਭਲਾ ਕਰਨਾ ਹੈ ਨਾਲ ਹੋਰਨਾਂ ਦਾ ਵੀ ਹੋ ਜਾਵੇਗਾ।

ਸੋ ਹਿੰਦੂਸਤਾਨ ਪਾਕਿਸਤਾਨ ਬਨਣ ਵੇਲੇ ਇਹ ਇਲਾਕਾ ਬਿਲਕੁਲ ਠੀਕ ਰਿਹਾ। ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਅਪਣੇ ਸਿਖਾਂ ਨੂੰ ਪਿੰਡ ਪਿੰਡ ਜਾਕੇ ਪਹਿਲੋਂ ਹੀ ਰਾਵੀ ਦਰਿਆ ਤੋਂ ਪਾਰ ਹੋਣ ਲਈ ਹੁਕਮ ਕਰ ਦਿਤਾ ਸੀ। ਸੋ ਜਿਨਾਂ ਬਚਨ ਮਨਿਆ ਉਹ ਪ੍ਰਵਾਰ ਸੁਖੀ ਰਹਿ ਗਏ ਤੇ ਸਤਿਗੁਰਾਂ ਨੇ ਜੀਵਨ ਨਗਰ ਵਿਚ ਨਾਮਧਾਰੀਆਂ ਨੂੰ ਵਸਾ ਦਿਤਾ।

## ਮਾਤਾ ਫਤਿਹ ਕੌਰ ਜੀ ਦਾ ਪਹਿਰਾਵਾ ਅਤੇ ਨਿਤਨੇਮ

ਅੰਮ੍ਰਿਤ ਵੇਲੇ ਤੇ ਉਠ ਇਸ਼ਨਾਨ ਕਰਕੇ।
ਪੰਜ ਬਾਣੀਆਂ ਦਾ ਪਾਠ ਅਲਾਂਵਦੇ ਸਨ।
ਸਵਾਸ ਸਵਾਸ ਮਾਲਾ ਫੜਕੇ ਭਜਨ ਕਰਦੇ।
ਚੋਲਾ ਖੱਦਰ ਦਾ ਲੰਬਾ ਉਹ ਪਾਂਵਦੇ ਸਨ।
ਲੱਗੀ ਰਹਿੰਦੀ ਅਕਾਲ ਦੇ ਨਾਲ ਬਿਰਤੀ।
ਸੇਵਾ ਸੰਗਤ ਦੀ ਹਥੀ ਕਮਾਂਵਦੇ ਸਨ।
ਆਏ ਗਏ ਦਾ ਆਦਰ ਸਤਿਕਾਰ ਕਰਦੇ।
ਹੱਥੀਂ ਆਪਣੀ ਭੋਜਨ ਛਕਾਵਦੇਂ ਸਨ।

ਸਿੱਖੀ ਸੇਵਕੀ ਦੇ ਵਿਚ ਮਾਣ ਵਧਿਆ।
ਭੁਖਾਂ ਦੂਰ ਗਰੀਬਾਂ ਦੀਆਂ ਕੀਤੀਆਂ ਨੇ।
'ਕੰਵਲ' ਡਾਲੀਉ ਟੁੱਟੇ ਸਿੱਖ ਫੁੱਲ ਜੇਹੜੇ।
ਮੁੜ ਜੋੜਨੇ ਦੀਆਂ ਗੱਲਾਂ ਕੀਤੀਆਂ ਨੇ।

## ਮੇਲਾ ਮਾਤਾ ਫਤਿਹ ਕੌਰ ਰੁਪਾਣਾ

ਸਿੱਖਾਂ ਦੇ ਪ੍ਰੇਮ ਵਾਸਤੇ ਮਾਤਾ ਫਤਿਹ ਕੌਰ ਜੀ ਦੇ ਭੋਗ ਦੇ ਮੇਲੇ ਤੇ ਮਹਾਰਾਜ ਜੰਗ ਸਿੰਘ ਜੀ ਨੇ ਬਹੁਤ ਵਡਾ ਜੱਗ ਕੀਤਾ। ਰੁਪਾਣੇ ਦੇ ਆਸ਼ ਪਾਸ ਦੇ ਪਿੰਡਾ ਦੀ ਸੰਗਤ ਵੀ ਹੁਮ ਹੁਮਾਕੇ ਆਈ ਮਹਾਰਾਜ ਜੀ ਨੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਹੁਕਨਾਮੇ ਦਾ ਅਰਥ ਸਮਝਾਉਦਿੰਆਂ ਕਿਹਾ ਭਾਈ ਸਭ ਸਾਧ ਸੰਗਤ ਖ਼ੂਬ ਰੱਜ ਕੇ ਲੰਗਰ ਛਕੋ ਪਰ ਲਾਲਚ ਨ ਕਰੋ। ਉਹ ਹੁਕਮ ਨਾਮ ਇਹ ਹੈ :-

ਜੋ ਪ੍ਰਸਾਦਿ ਕੋ ਬਾਂਟ ਹੈ ਮਨ ਮੇਂ ਧਾਰੇ ਲੋਭ,
ਕਿਸੇ ਥੋੜਾ ਕਿਸੇ ਅਗਲਾ ਸਦਾ ਰਹੇ ਤਿਸ ਸੋਗ।

ਮਹਾਰਾਜ ਜੀ ਨੇ ਸਾਰੀ ਰਸਦ ਲਾਂਗਰੀ ਨੂੰ ਸੌਂਪ ਦਿਤੀ। ਨਾਂਨਾਂ ਪ੍ਰਕਾਰ ਦੇ ਭੋਜਨ ਤਿਆਰ ਹੋਏ। ਕੜਾਹ ਪ੍ਰਸਾਦਿ ਅਤੇ ਤਸਮਈ ਦਾ ਲੰਗਰ ਖੁਲਾ ਵਰਤਿਆ। ਜਿਸਨੇ ਵੀ ਲੋਭ ਕੀਤਾ ਛਕਣ ਦਾ ਜਾਂ ਘਰਾਂ ਨੂੰ ਲੈ ਜਾਣ ਦਾ ਉਸ ਨੂੰ ਜੰਗਲ ਮੈਦਾਨ ਜਾਣ ਦੀ ਬਹੁਤ ਵਾਰ ਖੇਚਲ ਕਰਨੀ ਪਈ। ਅਗਲੀ ਸਵੇਰ ਉਨ੍ਹਾਂ ਲੋਭੀ ਸਿਖਾਂ ਨੇ ਖਿਮਾਂ ਮੰਗੀ ਅਤੇ ਫੇਰ ਸ਼ਾਮ ਦਾ ਦੀਵਾਨ ਸੰਗਤ ਨੇ ਮਿਲਕੇ ਸ੍ਰੀ ਮਹਾਰਾਜ ਦੀ ਦੇ ਡੇਰੇ ਕੋਠੇ ਉਤੇ ਹੀ ਸਜਾਇਆ। ਹਜ਼ੂਰ ਆਪ ਬਾਹਰ ਖੇਤਾ ਨੂੰ ਭਾਗ ਲਾ ਰਹੇ ਸਨ।

ਸੰਗਤ ਦੀਵਾਨ ਵਿਚ ਬੈਠੀ ਮਹਾਰਾਜ ਜੀ ਦੇ ਚਰਨਾਂ ਵਿਚ ਮਨ ਜੋੜਕੇ ਉਡੀਕ ਰਹੀ ਸੀ। ਮਹਾਰਾਜ ਜੀ ਕਾਫੀ ਦੇਰ ਬਾਦ ਜਦ ਡੇਰੇ ਪੁਜੇ ਤਾ ਦਿਵਾਨ ਵਿਚ ਬੈਠ ਗਏ। ਬੀਬੀ ਗੁਰਦਿਆਲ ਕੌਰ ਨੇ ਅਰਜ ਕੀਤੀ ਤੁਹਾਡਾ ਲੰਗਰ ਇਥੇ ਹੀ ਲਿਆਕੇ ਰਖਿਆ ਹੋਇਆ ਹੈ ਤੇ ਛੱਕ ਲਵੋ। ਪਾਤਸ਼ਾਹ ਦਿਵਾਨ ਵਿਚ ਸ਼ੋਭਨੀਕ ਹੋ ਗਏ ਤੇ ਕਿਹਾ ਭਾਈ ਭੋਗ ਪੈਣ ਤੇ ਛਕ ਲਵਾਂਗੇ।

ਦੀਵਾਨ ਦਾ ਭੋਗ ਪਿਆ ਅਰਦਾਸ ਹੋਈ ਤੇ ਮਹਾਰਾਜ ਜੀ ਲੰਗਰ ਛਕਣ ਵਾਸਤੇ ਬੈਠ ਗਏ। ਲੰਗਰ ਛਕ ਲਿਆ ਤੇ ਦੁਧ ਵਾਸਤੇ ਕਿਹਾ ਤਾਂ ਬੀਬੀ ਗੁਰਦਿਆਲੋ ਨੇ ਦੁਧ ਵਾਲੀ ਬਾਲਟੀ ਦੇਖੀ ਤੇ ਬਾਲਟੀ ਖਾਲੀ ਸੀ। ਜਿਥੇ ਮਹਾਰਾਜ ਜੀ ਬੈਠੇ ਹੋਏ ਸਨ ਉਹ ਜਗਾ ਤੇ ਦੁੱਧ ਵਾਲੀ ਬਾਲਟੀ ਪੰਦਰਾਂ ਫੁਟ ਦੀ ਦੂਰੀ ਸੀ। ਬੀਬੀ ਗੁਰਦਿਆਲੋ ਨੇ ਬਾਲਟੀ ਖਾਲੀ ਦੇਖਕੇ ਕਿਹਾ ਤੁਹਾਡੀ ਦੁਆਪਰ ਜੁਗ ਦੀ ਚੋਰੀ ਦੀ ਆਦਤ ਨਹੀਂ ਗਈ। ਤੁਹਾਡੇ ਵਾਸਤੇ ਹੀ ਸੀ ਮੰਗਕੇ ਪੀ ਲੈਂਦੇ। ਤਾਂ ਪਾਤਸ਼ਾਹ ਨੇ ਹਸ ਕੇ ਕਿਹਾ ਕੁਝ ਤਾਂ ਪੜਦਾ ਰਖਿਆ ਕਰੋ। ਸਾਰੀ ਸੰਗਤ ਧੰਨ ਧੰਨ ਮਹਾਰਾਜ ਜੰਗ ਸਿੰਘ ਜੀ ਦੀ ਧੁਨੀ ਲਗਾਣ ਲਗ ਪਈ।

## ਅਰਦਾਸ ਬਾਬਾ ਵਿਸ਼ਕਰਮਾ ਜੀ

ਵਿਸ਼ਵ ਕਰਮਾਂ ਜੀ ਦਾ ਧਿਆਨ ਧਰ ਕਰੇ ਜੋ ਨਿਤ ਅਰਦਾਸ।
ਬਰਕਤ ਹੋਵੇ ਕਾਮ ਮੇਂ ਵਧੇ ਦਿਨੋ ਦਿਨ ਰਾਸ
ਆਦਿ ਅਕਾਲ ਪੁਰਖ ਅਬਲਾਸ਼ੀ ਤਾਕੀ ਮਹਿਮਾ ਕਹੀ ਨ ਜਾਸੀ।
ਆਦਿ ਜੋਤ ਪ੍ਰਗਟੇ ਸ੍ਰੀ ਬ੍ਰਹਮਾ ਬ੍ਰਹਮਾ ਜੀ ਸੇ ਭਏ ਵਿਸ਼ਵਕਰਮਾ
ਵਿਸ਼ਵਕਰਮਾ ਜੀ ਕੀ ਇਹ ਅਰਦਾਸ ਕਰੇ ਜਗਤ ਕੇ ਕਾਰਜ ਰਾਸ
ਵਿਸ਼ਵਕਰਮਾ ਜੀ ਕੋ ਪੂਜੇ ਦੇਵਨ ਸੰਤ ਭਗਤ ਅਵਤਾਰ ਮੁਨੀਜਨ।
ਰਿਧੀ ਸਿੱਧ ਨਵਨਿਧ ਕੇ ਦਾਤੇ ਖੰਡ ਮੰਡ ਬ੍ਰਹਿਮੰਡ ਕੇ ਗਿਆਤੇ।
ਸਭ ਸੇ ਪਹਿਲੇ ਬਣਾ ਸਿੰਘਾਸਣ ਵਿਸਵਕਰਮਾ ਜੀ ਮਹਾਰਾਜ ਦਾ ਆਸਣ।
ਏਕ ਪਲ ਮੇਂ ਲੰਕਾ ਰੱਚ ਦੀਨੀ, ਰਚੀ ਦਵਾਰਕਾ ਦੇਰ ਨ ਕੀਨੀ।
ਸੁਦਾਮਾ ਜੀ ਕੇ ਰੱਚ ਦੀਏ ਮੰਦਿਰ ਨਾਮ ਦੇਵ ਕੀ ਝੁਗੀ ਅਤਿ ਸੁੰਦਰ।
ਪੁਤੱਰ ਤੁਮਾਰੇ ਕਲਾ ਕੇ ਪੂਰੇ ਪੂਰੇ ਕੀਨੇ ਕਾਜ ਅਧੂਰੇ।
ਸਾਗਰ ਪਰ ਪੁਲ ਦੀਆ ਬਨਾਏ ਕਲਾ ਦੇਖ ਰਘੁਵਰ ਹਰਸ਼ਾਏ।
ਜੀਵਣ ਸੁਖ ਪ੍ਰਦਾਨ ਜੋ ਕੀਨੇ ਸਭ ਵਿਸ਼ਵਕਰਮਾ ਜੀ ਨੇ ਦੀਨੇ।
ਗਜ ਗੁਣੀਆਂ ਪ੍ਰਕਾਰ ਔਰ ਰੰਦਾ ਜਿਸ ਤੇ ਚਲੇ ਜਗਤ ਕਾ ਧੰਧਾ।
ਤੇਸੀ ਆਰੀ ਸਥਰੀ ਬ੍ਰਮਾ ਇਹ ਸਭ ਆਪ ਰਚੇ ਵਿਸ਼ਵਕਰਮਾ।

ਹਥੌੜੀ ਛੈਣੀ ਸੰਨੀ ਐਹਿਰਣ ਰਚੀ ਹੈ ਇਹ ਲੋਹੇ ਦੀ ਵੈਰਨ।
ਸਾਹਲ ਸੂਤ ਔਰ ਕਾਂਡੀ ਤੇਸੀ ਗਜ ਗੁਰਮਾਲਾ ਕਰੇ ਦਰੇਸੀ।
ਬਣੇ ਹੈਂ ਪਹਿਲੇ ਹਲ ਪੰਜਾਲੀ ਦਾਤੀ ਰੰਬਾ ਔਰ ਗੰਧਾਲੀ।
ਚੱਕੀ ਚੱਕ ਕੋਹਲੂ ਅਰ ਚਰਖਾ ਇਨਸੇ ਚਲੇ ਕਾਮ ਹੈ ਘਰਕਾ।
ਰੰਬੀ ਔਰ ਕੈਂਚੀ ਔਰ ਸੂਈ ਬਨਾ ਦੀਆਂ ਬੇਲਨ ਬੇਲੇ ਰੂਈ।
ਤੱਕੜੀ ਬੱਟੇ ਤੋਲ ਤਲਾਵੇਂ ਵਿਸ਼ਵਕਰਮਾ ਜੀ ਕੇ ਸਭ ਗੁਣ ਗਾਵੇਂ।
ਹਰੇਕ ਭਾਂਤ ਕੇ ਬਣੇ ਹੈ ਸਾਧਨ ਪ੍ਰਿਥਵੀ ਸੇ ਜੋ ਅੰਨ ਉਗਾਵਨ।
ਯੁਧ ਕੇ ਲੀਏ ਬਨਾ ਦੀਏ ਸ਼ਸਤਰ ਪਹਿਰਨ ਕੋ ਹੈ ਦੀਨੇ ਬਸੱਤਰ।
ਚਲੇ ਮਸ਼ੀਨਾ ਬਨੇ ਬਮਾਣ ਦੂਰ ਅਕਾਸ਼ ਉਡੇ ਇਨਸਾਨ।
ਕਾਰਖਾਨੇ ਅਰ ਮਿੱਲ ਚਲਾਏ, ਰੋਜੀ ਕੇ ਸਾਧਨ ਹੈਂ ਬਨਾਏ।
ਵਿਸ਼ਵਕਰਮਾ ਜੀ ਕੀ ਕਲਾ ਮਹਾਨ ਤਾਕੀ ਉਸਤੱਤ ਕਰੇ ਜਹਾਨ।
ਜਾਤ ਮਜਬ ਅਰ ਸਾਰੇ ਬਰਨ ਪੂਜੇ ਤਾਕੋ ਸਾਰੇ ਧਰਮ।
ਕਰ ਅਰਦਾਸ ਜੋ ਕਾਮ ਚਲਾਵੇ ਧੂਪ ਦੀਪ ਪ੍ਰਸਾਦਿ ਚੜ੍ਹਾਵੇ।
ਚਰਣ ਕਮਲ ਮੇਂ ਧਰੇ ਧਿਆਨ ਵਿਤ ਸਮਾਨ ਜੋ ਕੀਜੇ ਦਾਨ।
ਦਿਆਲ ਹੋਵੇ ਵਿਸ਼ਵ ਸ਼ਿਵ, ਬਰਹਮਾ, ਨਮੋ ਨਮੋ ਨਮੋ ਵਿਸ਼ਵਕਰਮਾ।
ਵਿਸ਼ਵਕਰਮਾ ਜੀ ਕੀ ਜਹਾਂ ਉਸਤੱਤ ਹੋਏ ਦੂਖ ਦਲਿੱਦਰ ਰਹੇ ਨੇ ਕੋਇ।
ਸੱਜਨ ਇਹ ਜੋ ਕਰੇ ਅਰਦਾਸ ਤਾਕੇ ਆਵੇ ਕਾਰਜ ਰਾਸ।
ਘਰਿ ਮੰਦਿਰ ਜਿਸ ਨੇ ਦੀਏ ਔਰ ਦੀਆ ਰੋਜਗਾਰ।
ਜੈ ਬਾਬਾ ਵਿਸ਼ਵਕਰਮਾ ਜੀ ਕੀ ਬੋਲੋ ਬਾਰੰਬਾਰ।
ਜੋ ਬੋਲੇ ਸੋ ਨਿਰਭੈ ਬੋਲ ਬਾਬਾ ਵਿਸ਼ਕਰਮਾ ਜੀ ਕੀ ਜੈ।

## ਕੋਟ ਧਰਮੂ
## (ਡੇਰੇ ਦੀ ਉਪਮਾ)

ਭਟਕੇ ਦਰ-ਦਰ ਉਮਰ ਗਵਾਈ ਬਾਹਲੀ।
ਹੋਏ ਭੁਖ ਦੇ ਨਾਲ ਲਾਚਾਰ ਜੇਹੜੇ।
ਮਨਾਏ ਪੀਰ ਫਕੀਰ ਤੇ ਔਲੀਆ ਵੀ।

ਸਾਧਾਂ ਸੰਤਾ ਤੋਂ ਹੋਏ ਖਵਾਰ ਜੇਹੜੇ।
ਮੁੱਕੀ ਆਸ ਜਦੋਂ ਸੁਖਾਂ ਦੇ ਭੋਗਨੇ ਦੀ।
ਘੁਮਨ ਘੇਰ ਵਿਚ ਕਰਨ ਵਿਚਾਰ ਜੇਹੜੇ।
ਮੋਜੀ ਠਾਕਰ ਨੂੰ ਆਸਰਾ ਮਿਲ ਜਾਂਦਾ।
ਕੋਟ ਧਰਮੂ ਆ ਜਾਨ ਇਕ ਵਾਰ ਜੇਹੜੇ।

ਜੇ ਥਾਦਿੰਆ ਤੂੰ ਸੁਖ ਨਾਲ ਜੀਣੈ, ਦੁਨੀਆਂ ਦੇ ਵਿਚ ਸਭ ਕੁਛ ਪਾਣੈ।
ਗਲ ਪੱਲੇ ਬਨਕੇ ਲੈਜਾ ਤੇ ਮਿਲ ਮੈ ਪਰਉਪਕਾਰੀ ਨੂੰ।
ਕੋਟ ਧਰਮੂ ਵਿਚ ਆ ਜਾ ਤੇ ਮਿਲ ਲੈ ਪਰਉਪਕਾਰੀ ਨੂੰ।
ਝੋਲੀਆਂ ਭਰ ਭਰ ਲੈਜਾ ਤੇ ਮਿਲ ਲੇ ਪਰਉਪਕਾਰੀ ਨੂੰ।

ਜਿੱਥੇ ਗੁਰੂ ਬਿਰਾਜਮਾਨ ਨੇ, ਪਹਿਲੋਂ ਉਥੇ ਜਾਂਵੀ ਤੂੰ।
ਮਨ ਦੀਆਂ ਮਨਸਾ ਅਰਪਣ ਕਰਕੇ ਉਥੇ ਸੀਸੀ ਝਕਾਵੀਂ ਤੂੰ।
ਜੋ ਕਹਿਣੈ ਮੁਖ ਤੋਂ ਕੈਹ ਜਾ, ਤੇ ਮਿਲ ਲੈ ਪਰ ਉਪਕਾਰੀ ਨੂੰ।
ਕੋਟ ਧਰਮੂ ਵਿਚ ਆਜਾ, ਤੇ ਮਿਲ ਲੈ ਪਰਉਪਕਾਰੀ ਨੂੰ।

ਧੰਨ ਦੋਲਤ ਤੇ ਦੁਧ ਪੁਤ ਮਿਲਦਾ, ਦਰ ਮਹਾਰਾਜ ਦੇ ਆਵੇ ਜੋ।
ਮੰਦਰ ਦੇ ਵਿੱਚ ਮੱਥਾ ਟੇਕੇ, ਸ਼ਰਧਾ ਦੇ ਫੁਲ ਚੜ੍ਹਾਵੇ ਜੋ।
ਏਹਦੇ ਚਰਨਾਂ ਦੇ ਵਿਚ ਬੈਹਜਾ ਤੇ ਮਿਲ ਲੈ ਪਰਉਪਕਾਰੀ ਨੂੰ।
ਕੋਟ ਧਰਮੂ ਵਿਚ ਆਜਾ ਤੇ ਮਿਲ ਲੈ ਪਰਉਪਕਾਰੀ ਨੂੰ।

ਨਿਸ਼ਾਨ ਗੁਰੂ ਦਾ ਜਿਥੇ ਝੁਲਦਾ, ਚੋਲਾ ਉਥੇ ਚੜਦਾ ਏ।
ਸਤਿਸੰਗ ਦੇ ਵਿਚ ਸ਼ਬਦ ਬਾਣੀ ਦੇ ਮਨ ਨਾਮ ਜੋਵੀ ਪੜ੍ਹਦਾਏ।
ਉਥੋ ਰੱਖ ਚੋਲੇ ਦੀ ਲੈਜਾ ਤੇ ਮਿਲ ਲੈ ਪਰਉਪਕਾਰੀ ਨੂੰ।
ਕੋਟ ਧਰਮੂ ਵਿਚ ਆਜਾ ਤੇ ਮਿਲ ਲੈ ਪਰਉਪਕਾਰੀ ਨੂੰ।

ਪਿਆਰੇ ਗੁਰਾਂ ਦੇ ਭਾਈ ਸੁੰਦਰ ਸਿੰਘ ਜੋਤ ਪਈ ਉਥੇ ਜਗਦੀ ਏ।
ਚਾਹਵਾਨ ਨੂੰ ਸਭ ਕੁਛ ਬਖਸ਼ੇ ਏਹੋ ਮਰਜੀ ਰੱਬ ਦੀ ਏ।
ਫਿਰ ਹੋ ਜਾਓ ਤੇਰੀ ਜੈ ਜੈ ਤੇ ਮਿਲ ਲੈ ਪਰਉਪਕਾਰੀ ਨੂੰ।
ਕੋਟ ਧਰਮੂ ਵਿਚ ਆਜਾ ਤੇ ਮਿਲ ਲੈ ਪਰਉਕਾਰੀ ਨੂੰ।
ਤਪ ਅਸਥਾਨ ਹੈ ਬਨ ਦੇ ਥੱਲੇ, ਸੁਖਨਾ ਵਾਲੇ ਆਉਂਦੇ ਨੇ।

ਧੂੜ ਦੀ ਚੁਟਕੀ ਤਨ ਤੇ ਮਲਕੇ, ਵਿਚ ਸਰੋਵਰ ਨਾਉਂਦੇ ਨੇ।
ਤਨ ਕੰਚਨ ਕਰਕੇ ਲੈ ਜਾ ਤੇ ਮਿਲ ਲੈ ਪਰਉਪਕਾਰੀ ਨੂੰ
ਕੋਟ ਧਰਮੂ ਵਿਚ ਆਜਾ ਤੇ ਮਿਲ ਲੈ ਪਰਉਪਕਾਰੀ ਨੂੰ।

ਨਿਮ ਉਤੇ ਪਰੀਆਂ ਦਾ ਵਾਸਾ ਅੰਮ੍ਰਿਤ ਵੇਲੇ ਨਾਂਦੀਆਂ ਨੇ।
ਦੋ ਤੋਂ ਤਿੰਨ ਤਕ ਦੇਵ ਲੋਕ ਚੋਂ ਗਾਗਰ ਭਰਕੇ ਲਿਆਂਦੀਆਂ ਨੇ।
ਸੋਮਵਾਰੀ ਮਸਿਆ ਨਹਾਲੈ ਤੇ ਮਿਲ ਲੈ ਪਰਉਪਕਾਰੀ ਨੂੰ।
ਕੋਟ ਧਰਮੂ ਵਿਚ ਆਜਾ ਤੇ ਮਿਲ ਲੈ ਪਰਉਪਕਾਰੀ ਨੂੰ।

ਪੰਜ ਮਸਿਆ ਸਰੋਵਰ ਦੇ ਵਿਚ ਪੰਜ ਪੰਜ ਟੂਬੀਆਂ ਲਾਵੇ ਜੋ।
ਰਿਧਿ-ਸਿਧਿ ਤੇ ਸਭ ਫਲ ਪਾ ਮੋਜੀ ਠਾਕਰ ਬਨ ਜਾਵੇ ਉਹ।
ਵੀਰ ਜਲ ਦੀ ਬੋਤਲ ਲੈ ਜਾ, ਤੇ ਮਿਲ ਪਰਉਪਕਾਰੀ ਨੂੰ।
ਕੋਟ ਧਰਮੂ ਵਿਚ ਆਜਾ ਤੇ ਮਿਲ ਲੈ ਪਰਉਪਕਾਰੀ ਨੂੰ।

ਜੀ ਕਰਦਾ ਏ ਗੁਰੂ ਜੰਗ ਸਿੰਘ ਜੀ।
ਤੈਨੂੰ ਸਾਹਮਨੇ ਬਿਠਾਕੇ ਤਕਦਾ ਰਵਾਂ।
ਮਨ ਨਾਮ ਦੇ ਰੰਗ ਵਿਚ ਰੰਗਿਆ ਰਵੇ।
ਚਿੱਤ ਚਰਨਾਂ ਚੇ ਤੇਰੇ ਲਗਿਆ ਰਵੇ।
ਪੈਰਾਂ ਨੂੰ ਘੁਘਰੂ ਬਨ੍ਹ ਲਵਾਂ।
ਖੜਤਾਲਾਂ ਫੜਕੇ ਨਚਦਾ ਰਵਾਂ।
ਜੀ ਕਰਦਾ ਏ ਗੁਰੂ ਜੰਗ ਸਿੰਘ ਜੀ।
ਤੈਨੂੰ ਸਾਹਮਣੇ ਬਿਠਾ ਕੇ ਤਕਦਾ ਰਵਾਂ।

## ਮਹਿਮਾ

ਗੁਰੂ ਜੰਗ ਸਿੰਘ ਦੀ ਮਹਿਮਾ ਅਪਾਰ ਦਸਨ।
ਗੁਰੂ ਮੁਖ ਹੈਣ ਜੋ ਏਹਦੇ ਪਿਆਰ ਵਾਲੇ।
ਜਿਨ੍ਹਾਂ ਹਿਰਦੇ ਸ਼ਬਦ ਵਸਾਲਿਆ ਹੈ।
ਨਿਰਮਲ ਹੋ ਗਏ ਉਚੀ ਵਿਚਾਰ ਵਾਲੇ।

ਪੰਜ ਸ਼ਬਦ ਨੇ ਜਿਨ੍ਹਾਂ ਦੇ ਘਰ ਵਜਦੇ
ਬਿਨਾਂ ਤੂੰਬਿਓ ਤੇ ਬਿਨਾ ਤਾਰ ਵਾਲੇ
ਚੌਥੇ ਪੱਦ ਦੇ ਬਨ ਗਏ ਓਹ ਮਾਲਿਕ
ਹੋ ਗਏ ਈਹਾਂ ਤੇ ਉਹਾਂ ਦੀ ਕਾਰਵਾਲੇ।

ਏਹਦੇ ਦਰ ਦੇ ਉਹ ਦਰਵੇਸ ਬਨ ਗਏ।
ਹੈਨ ਮੰਨ ਦੇ ਹਾਜ਼ਰ ਹਜ਼ੂਰ ਇਸ ਨੂੰ।
ਉਨ੍ਹਾਂ ਲਈ ਇਹ ਪੂਰਨ ਪਰਮਾਤਮਾ ਹੈ।
ਖੁਦ ਮੰਨਦੇ ਜਾਹਰ ਜਹੂਰ ਇਸ ਨੂੰ।

ਮਹਾਰਾਜ ਜੰਗ ਸਿੰਘ ਆਪ ਹੀ ਦਸਦੇ ਨੇ।
ਉਨ੍ਹਾਂ ਸਭ ਕੁਛ ਰੱਬ ਤੋਂ ਪਾਇਆ ਹੁਦੈਂ।
ਇਸ ਦਰਤੇ ਆਣ ਕੇ ਕਰਨ ਸੇਵਾ
ਗੁਰਾਂ ਸਭ ਨੂੰ ਰੱਬ ਵਖਾਯਾ ਹੁੰਦੈ।

ਲਗੀ ਹੁੰਦੀ ਹੈ ਗੁਰਾਂ ਤੋਂ ਗਿਆਨ ਤੀਲੀ।
ਦੀਵਾ ਗਿਆਨ ਦਾ ਗੁਰਾਂ ਜਗਾਯਾ ਹੁਦੈ।
ਮੋਜੀ ਠਾਕਰ ਮਸਤ ਰੈਹਣ ਦੁਨੀਆਂ ਤੋਂ
ਅਪਣੇ ਗੁਰਾਂ ਦਾ ਦਰਸ਼ ਜਿਨ ਪਾਇਆ ਹੁੰਦੈ।

## ਧਰਮੂ ਕੋਟ ਦਾ ਅਮ੍ਰਤ ਕੁੰਡ

ਮੇਹਰਾਂ ਵਾਲੇ ਨੇ ਕਰਕੇ ਮੇਹਰ ਵਢੀ।
ਅਮ੍ਰਿੰਤ ਕੁੰਡ ਸੀ ਲਿਆ ਬਨਵਾ ਏਥੇ।
ਏਥੇ ਦੇਵਤੇ ਆਣਕੇ ਨਾਉਨ ਪਰੀਆਂ।
ਰਹੀਆਂ ਅਪਸਰਾਂ ਘੁਮਨਾ ਪਾ ਏਥੇ।

ਵਿਸ਼ਨੂੰ, ਸ਼ਿਵਜੀ ਤੇ ਬਰਹਮਾ ਜੀ ਵਰਗੇ।
ਕਰਨ ਆਉਂਦੇ ਨੇ ਰੋਜ ਇਸ਼ਨਾਨ ਏਥੇ।

ਅਠਾਰਾਂ ਤਰੀਥਾਂ ਦਾ ਫਲ ਮਿਲੇ ਉਹ ਨੂੰ।
ਪੰਜ ਵਾਰ ਜੋ ਗਿਆ ਨਹਾ ਏਥੇ।

ਜਨਮਾਂ ਜਨਮਾਂ ਦੇ ਦੁਖ ਦੂਰ ਹੁੰਦੇ।
ਹੱਸ ਹੱਸ ਕੇ ਟੁਬੀਆਂ ਲਗਾ ਏਥੇ।
ਮੂਹੂੰ ਮੰਗੀਆਂ ਮੁਰਾਦਾਂ ਪਾਉ ਸੰਗਤੇ।
ਗੁਰੂ ਚਰਨਾ ਚੇ ਗਿਆ ਜੋ ਆ ਏਥੇ

ਮਹਾਰਾਜ ਜੰਗ ਸਿੰਘ ਆਪ ਪ੍ਰਤੱਖ ਬੈਠੇ।
ਸੁੰਦਰ ਸਿੰਘ ਨੂੰ ਚਰਨੀ ਲਗਾ ਏਥੇ।
ਮੋਜੀ ਠਾਕਰ ਜੀ ਸਾਰੇ ਹੀ ਸੁੱਖ ਮਿਲਦੇ।
ਕਿਰਾਂ ਆਕੇ ਸੀਸ ਨਿਵਾ ਏਥੇ।

## ਸਿਫਤ

ਸਿਫਤ ਕਰਾਂ ਕੀਹ ਮਾਤਾ ਫਤੇਹ ਕੋਰ ਦੇ ਲਾਲ ਦੀ।
ਦੀਨਾ ਦੁਖੀਆਂ ਦੇ ਉਹ ਬਨਕੇ ਆਏ ਸਹਾਰੇ।
ਉਹ ਜੀਵਨ ਦੇ ਵਿਚ ਭੁਲ ਕਦੇ ਵੀ ਸਕਦੇ ਨਹੀਂ।
ਤੱਕੇ ਅਖੀਆਂ ਦੇ ਨਾਲ ਜਿਨ੍ਹਾਂ ਤੇਰੇ ਨਜਾਰੇ।
ਜਿਨਾਂ ਪੂਰਨ ਸ਼ਰਧਾ ਰਖੀ ਤੇਰਿਆਂ ਚਰਨਾਂ ਤੇ।
ਅੰਗ ਸੰਗ ਹੋ ਸਹਾਈ ਤਿਨਾਂ ਦੇ ਕਾਜ ਸਵਾਰੇ।
ਪੂਰੀ ਹੁੰਦੀ ਤੇਰੇ ਦਰ ਤੋਂ ਆਸ ਨਿਰਾਸੇ ਦੀ।
ਲੋੜ ਵੰਦਾ ਲਈ ਤੇਰੇ ਖੁਲੇ ਰਹਿਣ ਭੰਡਾਰੇ।

ਜਪ ਤਪ ਕੀਤਾ ਹਠ ਨਾਮ ਬੈਹਕੇ ਵਿਚ ਇਕਾਂਤ ਦੇ।
ਭੁਖੇ ਪਿਆਸੇ ਰੈਹ ਕੇ ਵੀ ਤੂੰ ਸਮੇਂ ਗੁਜਾਰੇ।
ਰਿੱਧੀਆਂ ਸਿੱਧੀਆਂ ਲਖਾਂ ਹਥ ਜੋਥ ਕੇ ਖੜੀਆਂ ਨੇ।
ਸੇਵਾ ਮੰਗਦੀਆਂ ਨਿਤ ਉਹ ਆਕੇ ਤੇਰੇ ਦਵਾਰੇ।
ਸਹਿਜ ਸੁਭਾ ਵੀ ਬਚਨ ਜੋ ਹੋ ਗਿਆ ਤੇਰੀ ਰਸਨਾ ਤੋਂ।

ਕੋਈ ਵੀ ਟਲਿਆ ਨਾ ਉਹ ਪੂਰੇ ਹੋ ਗਏ ਸਾਰੇ।
ਕਰਕੇ ਨਦਰ ਮੇਹਰ ਦੀ ਨਦਰੀ ਨਦਰ ਨਿਹਾਲ ਕਰੇ।
ਧੰਨ-ਧੰਨ ਤੂੰ ਹੈ। ਮੇਰੇ ਮਹਾਰਾਜ ਜੰਗ ਸਿੰਘ ਪਿਆਰੇ।

## ਕਬਿਤ

ਪਰਉਪਕਾਰੀ ਮੇਰੇ ਮਹਾਰਾਜ ਜੰਗ ਸਿੰਘ।
ਕਿਵੇਂ ਮੈ ਚਿਤਾਰਾਂ ਤੇਰੇ ਕੀਤੇ ਉਪਕਾਰਾਂ ਨੂੰ।
ਬਾਲ ਬ੍ਰਹਮ ਚਾਰੀ ਜਪੀ ਤਪੀ ਸੀ ਮਹਾਨ ਜੋਧਾ।
ਜਿਤਿਆ ਹੋਇਆ ਸੀ ਜਿਨੇ ਵਿਸ਼ਿਆਂ ਵਿਕਾਰਾਂ ਨੂੰ।
ਮੇਰ ਤੇਰ ਛਡ ਮਾਇਆ ਮੰਦਰਾਂ ਤੋਂ ਦੂਰ ਰਹਿਕੇ।
ਹੈ ਸੀ ਠੁਕਰਾਇਆ ਸਾਰੇ ਮਾਨ ਸਤਕਾਰਾਂ ਨੂੰ।
ਰੋਂਦੇ ਸੀ ਹਸਾਏ ਲਖਾਂ ਉਜੜੇ ਵਸਾਏ ਤੁਸੀ।
ਲਾਏ ਭਾਗ ਮੋਜੀ ਠਾਕਰ ਮੂਰਖਾਂ ਗਵਾਂਰਾਂ ਨੂੰ।

## ਬੰਦਨਾ

ਧਾਰਨ - ਬੰਦਨਾ ਹਮਾਰੀ ਆ ਐਸੇ ਮਹਾਰਾਜ ਕੋ।
ਜਦ ਭਾਰਤ ਦੀ ਧਰਤੀ ਉਤੇ ਬਿਲੇ ਡੇਰਾ ਲਾਇਆ।
ਧਰਮ ਕਿਸੇ ਦਾ ਰਹਿਣ ਨਹੀਂ ਦੇਨਾ ਇਹ ਕਨੂਨ ਬਨਾਇਆ।
ਬੁਚੜ ਖਾਨੇ ਥਾਂ ਥਾਂ ਖੋਲੇ ਹਰਮੰਦਰ ਗੋਸ਼ਤ ਪਾਇਆ।
ਸਿੰਘ ਉਡਾਏ ਤੋਪਾ ਅੱਗੇ ਗੁਰੂ ਜਲਾਵਤਨ ਕਰਵਾਇਆ।
ਜਿਨੇ ਧਰਮ ਨੂੰ ਕੰਧਾ ਲਾਇਆ, ਤੇ ਤੋੜਾ ਬਿਲੇ ਰਾਜ ਕੋ।
ਬੰਦਨਾ ਹਮਾਰੀਆ ਐਸੇ ਮਹਾਰਾਜ ਕੋ।

ਭੈਣੀ ਵੀ ਸਾਰੀ ਰੋਂਦੀ ਸੀ ਰੋ ਰੋ ਕੇ ਕੀਰਨੇ ਪਾਉਂਦੀ ਸੀ।
ਫਤੇ ਹਰੀ ਨੂੰ ਪਈ ਮਨਾਉਂਦੀ ਸੀ ਜੰਗ ਸਿੰਘ ਜੀ ਪਈ ਬਲਾਉਦੀ ਸੀ।
ਫਿਰ ਕਰਨ ਕਾਰਨ ਸਮਰਥ ਗੁਰੂ ਤੇ ਸਭਾ ਬਿਧਿ ਜਾਨਨ ਹਾਰ।
ਕੋਟ ਧਰਮੂ ਵਿਚ ਪਰਗਇਆ ਜਿਨੂੰ ਲੱਖ ਲਖ ਨਿਮਸ਼ਕਾਰ।
ਜੀਅ ਜੰਤ ਦਿਆਲ ਪੁਰਖ ਸਭ ਉਪਰ ਜਾਂਦਾ ਹਾਥ ਕੋ।

ਬੰਦਨਾ ਹਮਾਰੀ ਆ ਐਸੇ ਮਹਾਰਾਜ ਕੋ।

ਰੈਣ ਦਿਨਸ ਪ੍ਰਭਾਤ ਤੂੰਹੀ ਹੈ ਗਾਵਨਾ।
ਜੀਅ ਜੰਤ ਸਰਬਤ ਨਾਓ ਤੇਰਾ ਧਿਆਵਨਾ।
ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਨਾ।
ਭਗਤ ਜਨਾਕੇ ਸੰਗ ਪਾਪ ਗਵਾਵਨਾ।
ਬਲਿ ਬਲਿ ਸਦਿ ਬਲਿਹਾਰ ਪਰਉਪਕਾਰੀ ਮਹਾਰਾਜ ਕੋ।
ਬੰਦਨਾ ਹਮਾਰੀਆ ਐਸੇ ਮਹਾਰਾਜ ਕੋ।

ਰੈਣ ਦਿਨਸ ਪ੍ਰਭਾਤ ਤੂੰਹੀ ਹੈ ਗਾਵਨਾ।
ਜੀਅ ਜੰਤ ਸਰਬਤ ਨਾਓ ਤੇਰਾ ਧਿਆਵਨਾ।
ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਨਾ।
ਭਗਤ ਜਨਾ ਕੇ ਸੰਗ ਪਾਪ ਗਵਾਵਨਾ।
ਬਲਿ ਬਲਿ ਸਦਿ ਬਲਿਹਾਰ ਪਰਉਪਕਾਰੀ ਮਹਾਰਾਜ ਕੋ।
ਬੰਦਨਾ ਹਮਾਰੀ ਆ ਐਸੇ ਮਹਾਰਾਜ ਕੋ।

## ਬੰਦਨਾ

ਸੋਓ ਸੋਓ ਬਾਰ ਕਰਾਂ ਮੈਂ ਬੰਦਨਾ, ਫੇਤੇ ਦੀ ਅਖਦੇ ਤਾਰੇ ਨੂੰ।
ਫਤੇ ਦੀ ਅਖਦੇ ਤਾਰੇ ਨੂੰ, ਹਰੀ ਦੇ ਨੂਰ ਪਿਆਰੇ ਨੂੰ।
ਹਰੀ ਦੇ ਨੂਰ ਪਿਆਰੇ ਨੂੰ, ਮਹਾਰਾਜ ਜੰਗ ਸਿੰਘ ਪਿਆਰੇ ਨੂੰ।
ਸੋਓ ਸੋਓ ਬਾਰ ਕਰਾਂ ਮੈਂ ਬੰਦਨਾ, ਫਤੇ ਦੀ ਅਖ ਦੇ ਤਾਰੇ ਨੂੰ।

## ਬੰਦਨਾ

ਕਰਾਂ ਬੰਦਨਾ ਸੀਸ ਨਿਵਾ ਕਰਕੇ ਜੋ ਕਰਦਾ ਪਰਉਪਕਾਰ ਗੁਰੂ।
ਗਊ ਗਰੀਬ ਤੇ ਜੁਲਮ ਜਾਂ ਵਧਿਆ ਧਰਤੀ ਦੀ ਸੁਣੀ ਪੁਕਾਰ ਗੁਰੂ।
ਬਿਪਤ ਹਰੋ ਮੇਰੀ ਆ ਦਤਾ, ਮੇਰਾ ਬੇੜਾ ਲਾਵੋ ਪਾਰ ਗੁਰੂ।
ਦੁਖੀਆਂ ਦੇ ਦੁਖ ਨਿਵਾਰਨ ਲਈ ਜੋ ਆਇਆ ਬਾਰੰਬਾਰ ਗੁਰੂ।

ਕਰਾਂ ਬੰਦਨਾ ਸੀਸ ਨਿਵਾ ਕਰਕੇ ਜੋ ਕਰਦਾ ਪਰਉਪਕਾਰ ਗੁਰੂ।
ਹਰ ਦੁਖੀਏ ਦਾ ਮੇਟਨ ਲਈ ਫਿਰ ਬਨ ਸੱਚੀ ਸਰਕਾਰ ਗੁਰੂ।
ਧੰਨ ਦੋਲਤ ਦੁੱਧ ਪੁੱਤ ਵੰਡਨ ਲਈ ਉਹ ਬੈਠਾ ਖੋਲ੍ਹ ਭੰਡਾਰ ਗੁਰੂ।
ਉਹ ਸੁਨ ਪੁਕਾਰ ਦਾਤਾਰ ਮੇਰਾ ਨ ਸਕਦਾ ਦੁਖ ਸਹਾਰ ਗੁਰੂ।
ਕਰਾਂ ਬੰਦਨਾ ਸੀਸ ਨਿਵਾ ਕਰਕੇ ਜੋ ਕਰਦਾ ਪਰਉਪਕਾਰ ਗੁਰੂ।
ਉਸ ਮਾਤ ਪਿਤਾ ਨੂੰ ਧੰਨ ਆਖਾਂ ਜਿਸ ਕੁਲ ਵਿਚ ਪ੍ਰਗਟੇ ਵਾਰ ਗੁਰੂ।
ਧੰਨ ਆਖਾਂ ਕੋਟ ਦੀ ਧਰਤੀ ਨੂੰ ਜਿਥੇ ਜੰਗ ਸਿੰਘ ਜਿਹੇ ਅਵਤਾਰ ਗੁਰੂ।
ਮੋਜੀ ਠਾਕਰ ਨਹੀਂ ਭੁਲ ਸਕਦਾ ਤੇਰੇ ਕੀਤੇ ਹੋਏ ਉਪਕਾਰ ਗੁਰੂ।
ਕਰਾਂ ਬੰਦਨਾ ਸੀਸ ਨਿਵਾ ਕਰਕੇ ਜੋ ਕਰਦਾ ਪਰਉਕਾਰੀ ਗੁਰ।

## ਬੰਸਤ

ਇਹ ਬਸੰਤ ਭਲੀ ਆਈ ਨਾਲ ਖੁਸ਼ੀਆਂ ਲਿਆਈ।
ਸਭ ਖੁਸ਼ੀ ਮਾਈ ਭਾਈ ਭਿੰਨੀ ਭਿੰਨੀ ਰੁਤ ਆਈ ਏ।
ਬਾਗੀਂ ਖਿੜੀ ਗੁਲਜ਼ਾਰ ਫੁਲ ਹੋ ਗਏ ਤਿਆਰ
ਹਰ ਪਾਸੇ ਹੈ ਬਹਾਰ ਸਭ ਜਿਮੀ ਮੈਹਕਾਈ ਏ।
ਨੀਲੇ ਪੀਲੇ ਤੇ ਗੁਲਾਬੀ ਕਿਤੇ ਸ਼ੋਭਦੇ ਉਨ੍ਹਾਂ ਬੀ।
ਲਾਲ ਪੀਲੇ ਜਿਉ ਮਹਤਾਬੀ ਜਿਵੇ ਬਾਲਕਾਂ ਜਲਾਈ ਏ।
ਪੀਲੇ ਪੀਲੇ ਫੁਲ ਸੋਹਣੇ ਸਰਸੋ ਦੇ ਲਗਦੇ ਨੇ।
ਜਿਵੇਂ ਸਾਰੀ ਧਰਤੀ ਹੀ ਸੋਨੇ ਦੀ ਬਨਾਈ ਏ।
1872 ਚੇ ਆਈ ਸੀ ਬਸੰਤ ਜਿਵੇਂ।
ਉਹ ਜਿਹੀ ਬਸੰਤ ਭਾਵੇਂ ਰੋਜ ਰੋਜ ਆਵੇ ਜੀ।
ਮੋਜੀ ਠਾਕਰ ਬਸੰਤ ਜੇਹੜੀ ਲਿਆਈ ਗੁਰੂ ਰਾਮ ਸਿੰਘ।
ਉਹੋ ਜਿਹੀ ਬਸੰਤ ਹਰ ਦਿਲਾਂ ਤਾਈਂ ਭਾਵੇ ਜੀ।

# ਬੰਦਨਾ ਤਰਜ ਗੱਡੀ

ਕਹਾਂ ਬੰਦਨਾ ਦੋਵੇਂ ਹਥ ਜੋੜਕੇ
ਸਤਿਗੁਰੂ ਜੰਗ ਸਿੰਘ ਨੂੰ।
ਜਿਦਾ ਦਰ ਹੈ ਸੱਚਾ ਦਰ ਜਗਤੇ
ਸਾਨੀ ਜਿਹਦਾ ਹੋਰ ਕੋਈ ਨਾ।
ਜਿਹਦੀ ਕੀਰਤੀ ਫੈਲੀ ਚਹੁ ਕੂੰਟੀ।
ਸੀਸ ਆ ਝੁਕਾਵੇ ਦੁਨੀਆਂ।
ਉਹ ਹੈ ਪਰ, ਪਰਉਪਕਾਰੀ।
ਮਾਲਕ ਰਹਿਮ ਤਾਂ ਦਾ।
ਜਿਥੇ ਮਿਲਨ, ਮੁਰਾਦਾ ਮੰਗੀਆਂ।
ਮੰਗਦਿਆਂ ਦੇਰ ਲਗਦੀ।
ਹੁੰਦੇ ਦੂਰ, ਹੰਗਤਾ ਦੇ ਰੋਗ ਏਥੇ।
ਆਗਿਆ ਮਸੀਹਾ ਬਣਕੇ।
ਕੋਈ ਗਿਆ ਨਾ, ਨਿਰਾਸਾ ਏਥੋ।
ਦੁਖ ਕੱਟੇ ਦੁਖੀਆਂ ਦੇ।
ਭਰ ਲਈਆਂ ਨੇ ਝੋਲੀਆਂ ਏਥੋਂ।
ਬੇ ਔਲਾਦਿਆਂ ਨੇ।

ਬਨੀ ਲਖਾਂ ਦੀ, ਦੁਨੀਆਂ ਨਾਲ ਸਾਂਝ ਸੀ
ਔਂਤਰ ਜਾਂਦਿਆਂ ਦੀ।
ਦੁੱਧ -ਪੁੱਤ ਦੇ, ਖੁਲੇ ਨੇ ਭੰਡਾਰੇ।
ਮਹਾਰਾਜ ਜੰਗ ਸਿੰਘ ਦੇ।
ਵੰਡ ਦਿਤੀਆ ਨੇ ਰਿਧੀਆਂ ਤੇ ਸਿਧੀਆਂ।
ਗਰੀਬੀ ਦਿਆਂ ਮਾਰਿਆਂ ਨੂੰ।
ਦੋ ਕੋਡੀ ਦਾ, ਪੁਛੇ ਨ ਜਿਨ੍ਹੂੰ ਦੁਨੀਆਂ,
ਰਾਜੇ ਬਣੇ ਏਸ ਦਰ ਤੋਂ।

ਦਾਤਾ ਵਰਾਂ ਦਾ, ਤਾਹੀਂ ਆਖੇ ਦੁਨੀਆਂ।
ਖਾਲੀ ਏਥੋਂ ਗਿਆ ਕੋਈ ਨਾਂ।
ਲਖਾਂ ਤਰਗਏ, ਲੱਗੇ ਜੋ ਆਕੇ ਚਰਨੀ।
ਛਡਾਏ ਬੰਦੀ ਖਾਨਿਆਂ ਚੋਂ।
ਕੀਤੇ ਸੁਰਖਰੂ, ਓਮਰਾਂ ਦੇ ਕੈਦੀ।
ਰਖੀ ਪੈਜ ਅਪਣੇ ਦੀ।
ਗਲੋਂ ਲਾਹੀ ਸੀ ਜਮਾਂ ਵਾਲੀ ਫਾਹੀ
ਕੀਤੇ ਸੁਰਜੀਤ ਮੁੜਕੇ।
ਤੇਰੀ ਯਾਦ ਚੇ, ਜੋ ਕਾਲਵਸ ਹੋਏ।
ਆਂਦੇ ਦਰਗਾਹੋ ਮੋੜਕੇ
ਤੇਰੇ ਨਾਮ ਦੀ ਜਪੀ ਜਿਨਾਂ ਮਾਲਾ।
ਤਰ ਗਏ ਭਵ ਸਾਗਰੋਂ।
ਤੂੰ ਹੈਂ ਭਗਤ ਵਛੱਲ ਜਗ ਦਾਤਾ
ਪੈਜ ਰਖੇ ਆਪਣੇ ਦੀ
ਆਵਾ ਗਉਣ ਦਾ ਚਕਰ ਮੁੱਕ ਜਾਵੇ।
ਦਰ ਤੇਰਾ ਮੁਕਤੀ ਦਾ
ਆਉ ਚਲੀਏ, ਗੁਰਾਂ ਦੇ ਦਵਾਰੇ
ਜੋਗੀਆਂ ਦਾ ਰੁਪ ਧਾਰਕੇ।
ਏਥੋਂ ਖੈਰ, ਬੰਦਗੀ ਦਾ ਮਿਲਦਾ
ਮਲ ਲਈਏ ਦਰ ਸਜਣਾ।
ਸਜਣਾ, ਸਜਣਾ।
ਗੁਰੂ ਜੰਗ ਸਿੰਘ ਜਿਹਾ ਨਹੀਂ ਹੋਰ ਲਭਣਾ

## ਜੈ ਜੈ ਕਾਰ

ਹੋ ਰਹੀ ਜੈ ਜੈ ਕਾਰ ਮਹਾਰਾਜ ਜੰਗ ਸਿੰਘ ਦੀ।
ਧਿਆਏ ਧਿਆਏ ਸੰਗਤਾਂ ਸੁਖ ਪਾਇਆ।
ਅਨੰਤ ਕਲਾ ਲੈ ਠਾਕਰ ਆਇਆ।

ਤੈਂ ਦਰ ਸੁਣੀ ਦੀ ਪੁਕਾਰ ਮਹਾਰਾਜ ਜੰਗ ਸਿੰਘ ਦੀ
ਹੋ ਰਹੀ ਜੈ ਜੈ ਕਾਰ ਮਹਾਰਾਜ ਜੰਗ ਸਿੰਘ ਦੀ।

ਰਾਖੋ ਰਾਖਣ ਹਾਰ ਦਿਆਲਾ।
ਤੂੰ ਦਾਤਾ ਰੋਜੀ ਦੇਣੇ ਵਾਲਾ।
ਅਖਲ ਭਵਨ ਕੇ ਸਿਰਜ ਨਹਾਰ ਮਹਾਰਾਜ ਜੰਗ ਸਿੰਘ ਦੀ।
ਹੋ ਰਹੀ ਜੈ ਜੈਕਾਰ ਮਹਾਰਾਜ ਜੰਗ ਸਿੰਘ ਦੀ।
ਰਾਖਾ ਏਕ ਹਮਾਰਾ ਸਵਾਮੀ।
ਸਗਲ ਘਟਾ ਕੇ ਅੰਤਰ ਜਾਮੀ।
ਹਓ ਜਾਵਾ ਸਦ ਬਲਿਹਾਰ ਮਹਾਰਾਜ ਜੰਗ ਸਿੰਘ ਜੀ।
ਹੋ ਰਹੀ ਜੈ ਜੈ ਕਾਰ ਮਹਾਰਾਜ ਜੰਗ ਸਿੰਘ ਦੀ।

ਭਗਤ ਵੱਛਲ ਜੀ ਤੇਰਾ ਸਭ ਸਦਕਾ।
ਸੇਵਕ ਸੁਰਖੁਰੂ ਤੇਰੇ ਦਰ ਦਾ।
ਬੇੜਾ ਕਰਦੇ ਭਵਜਲੋਂ ਪਾਰ ਮਹਾਰਾਜ ਜੰਗ ਸਿੰਘ ਜੀ।
ਹੋ ਰਹੀ ਜੈ ਜੈ ਕਾਰ ਮਹਾਰਾਜ ਜੰਗ ਸਿੰਘ ਦੀ।
ਜੋਗੀ ਜਤੀ ਤਪੀ ਥਕ ਹਾਰੇ।
ਮੋਜੀ ਠਾਕਰ ਆਇਆ ਤੇਰੇ ਦਵਾਰੇ।
ਤੇਰੀ ਮਹਿਮਾ ਅਪਰੰਪਾਰ ਮਹਾਰਾਜ ਜੰਗ ਸਿੰਘ ਦੀ।
ਹੋ ਰਹੀ ਜੈ ਜੈਕਾਰ ਮਹਾਰਾਜ ਜੰਗ ਸਿੰਘ ਦੀ।

## ਤਰਜ ਜੁਗਨੀ

ਮੇਰਾ ਮਹਾਰਾਜ ਪਰਉਪਕਾਰੀ ਐ, ਉਹਦੀ ਲੀਲਾ ਅਜਬ ਨਿਆਰੀ ਐ।
ਜਿਥੇ ਝੁਕਦੀ ਦੁਨਆ ਸਾਰੀ ਐ, ਹੈ ਸਿਫਤਾਂ ਦਾ ਭੰਡਾਰ ਗੁਰੂ।
ਹੈ ਪੂਰਨ ਪੁਰਖ ਦਾਤਾਰ ਗੁਰੂ।

ਇਹ ਭਗਤ ਹੈ ਭਗਤ ਕੀਬਰ ਜਿਹਾ, ਕੋਈ ਪੀਰ ਨਹੀਂ ਇਸ ਪੀਰ ਜਿਹਾ।
ਬ੍ਰਹਮ ਗਿਆਨੀ ਗੁਣੀ ਗਹੀਰ, ਜਿਹਾ ਹੈ ਸਭਾ ਦਾ ਇਹ ਸਰਦਾਰ ਗੁਰੂ।

ਹੈ ਪੂਰਨ ਪੁਰਖ ਦਾਤਾਰ ਗੁਰੂ।

ਇਹ ਜਪੀ ਤਪੀ ਬ੍ਰਹਮ ਚਾਰੀ ਐ, ਅਨਖੀਲਾ ਜੋਧਾ ਭਾਰੀ ਹੈ।
ਇਹ ਦੁਖੀਆਂ ਦਾ ਹਿਤਕਾਰੀ ਹੈ, ਹੈ ਵੰਡਦਾ ਸਭ ਨੂੰ ਪਿਆਰ ਗੁਰੂ।
ਹੈ ਪੂਰਨ ਪੁਰਖ ਦਾਤਾਰ ਗੁਰੂ।

ਦੁਖ ਹਰਦਾ ਸੁਖ ਵਰਤਾਉਨ ਲਈ, ਅਤੇ ਰੋਂਦਿਆਂ ਤਾਂਈ ਹਸਾਓਨ ਲਈ।
ਦੁਖੀਆਂ ਦੇ ਫਰਦ ਵੰਡਾਓਨ ਲਈ ਹੈ ਆਇਆਂ ਵਿਚ ਸੰਸਾਰ ਗੁਰੂ।
ਹੈ ਪੂਰਨ ਪੁਰਖ ਦਾਤਾਰ ਗੁਰੂ।

ਜਿਨੇ ਦਰਤੇ ਆ ਅਰਦਾਸ ਕਰੀ, ਉਸ ਦੁਖੀਏ ਦੀ ਤੈਂ ਬਿੱਪਤ ਹਰੀ।
ਉਹਦੀ ਖਾਲੀ ਝੋਲੀ ਤੁਰਤ ਭਰੀ, ਕਰੇ ਸਭ ਦੇ ਬੇੜੇ ਪਾਰ ਗੁਰੂ।
ਹੈ ਪੂਰਨ ਪੁਰਖ ਦਾਤਾਰ ਗੁਰੂ।

ਇਹ ਦਾਨੀ ਪੁਰਖ ਮਹਾਨ ਮੇਰੇ, ਕੋਈ ਹੋਰਨ ਦਿਸੇ ਸਮਾਨ ਤੇਰੇ।
ਜੋ ਮੇਰੇ ਤੇ ਐਸਾਨ ਤੇਰੇ, ਮੈਂ ਸਕਦਾ ਨਹੀਂ ਉਤਾਰ ਗੁਰੂ।
ਹੈ ਪੂਰਨ ਪੁਰਖ ਦਾਤਾਰ ਗੁਰੂ।

ਮੋਜੀ ਠਾਕਰ ਤੇਰਾ ਬਰਦਾ, ਹੈ ਇਹ ਮੰਗਤਾਂ ਤੇਰੇ ਦਰਦਾ ਹੈ।
ਹਰ ਵੇਲੇ ਸਜਦਾ ਕਰਦਾ ਹੈ, ਮੈਨੂੰ ਬਖਸ਼ੋ ਬਖਸ਼ਨ ਹਾਰ ਗੁਰੂ।
ਹੈ ਪੂਰਨ ਪੁਰਖ ਦਾਤਾਰ ਗੁਰੂ।

-ਮੋਜੀ ਠਾਕਰ

ਮਹੰਤ ਜੀ ਗੁਰੂ ਗਰੰਥ ਸਾਹਿਬ ਜੀ ਦਾ ਮੁਖ ਵਾਕ ਸੁਣ ਰਹੇ ਹਨ



ਮਹੰਤ ਜੀ, ਵੀਰ ਸਿੰਘ, ਮਹਿੰਦਰ ਸਿੰਘ, ਰੂੜ ਸਿੰਘ ਜੀ ਦਰਬਾਰ ਵਿਚ ਬੈਠੇ ਹਨ



ਦਰਬਾਰ ਵਿਚ ਮਹਾਰਾਜ ਜੰਗ ਸਿੰਘ ਜੀ ਦੇ ਚਿਤੱਰ ਅਤੇ ਪਲੰਗ




ਗੁਰੂ ਗਰੰਥ ਸਹਿਬ ਜੀ ਦਾ ਵਾਕ ਲੇਂਦੇ ਗੁਰਮੇਲ ਸਿੰਘ ਗ੍ਰੰਥੀ



ਗੁਰਮੁਖ ਬਸੰਤ ਸਿੰਘ, ਗੋਰਾ ਸਿੰਘ ਤੇ ਉਨ੍ਹਾ ਦਾ ਮਿਤੱਰ ਡੇਰੇ ਤੇ ਤਨ ਮਨ ਨਾਲ ਸੇਵਾ ਕਰਦੇ ਹਨ



ਖਬਿੱਓਂ ਸ੍ਰ. ਕੁਲਦੀਪ ਸਿੰਘ, ਸ੍ਰ. ਬਲਵੰਤ ਸਿੰਘ ਤੇ ਸ੍ਰ. ਵੀਰ ਸਿੰਘ



ਸਰਦਾਰ ਜਸਵੰਤ ਸਿੰਘ ਜੀ ਤੇ ਵੀਰ ਸਿੰਘ ਜੀ



ਬੀਬੀ ਬਲਜੀਤ ਕੌਰ ਤੇ ਸਰਦਾਰ ਗੁਰਜੰਟ ਸਿੰਘ ਜੀ ਮੁਕਤਸਰ



ਮਹੰਤ ਜੀ ਸਰੋਵਰ ਵਿਚ ਜਲ ਪੈਣ ਵਾਲੇ ਸਥਾਨ ਤੇ ਜਾ ਰਹੇ ਹਨ



ਸਰੋਵਰ ਵਿਚ ਜਲ ਪੈਣਾ ਸੁਰੂ ਹੋ ਗਿਆ ਹੈ



ਮਹੰਤ ਜੀ ਸਰੋਵਰ ਵਿਚ ਜਲ ਨੂੰ ਚਰਣ ਲਗਾਦੇ ਹੋਏ



ਮੰਹਤ ਜੀ ਸਰੋਵਰ ਦੀ ਪਰਿਕਰਮਾ ਕਰਦੇ ਹੋਏ



# ਮਹਾਰਾਜ ਜੰਗ ਸਿੰਘ ਪਰਉਪਕਾਰੀ

ਦਾਤਾਂ ਦਾ ਦਾਤਾਰ ਹੈ ਮਹਾਰਾਜ।
ਬਖਸ਼ਸ਼ ਦਾ ਭੰਡਾਰ ਹੈ ਮਹਾਰਾਜ।
ਦੂਖੀਆਂ ਦਾ ਗਮਖਾਰ ਹੈ ਮਹਾਰਾਜ।
ਭੁਲਾਂ ਬਖਸ਼ਨ ਹਾਰ ਹੈ ਮਹਾਰਾਜ।।

ਘਟ ਘਟ ਜਾਨਨ ਹਾਰ ਹੈ ਮਹਾਰਾਜ।
ਵਿਛੁੜੇ ਮੇਲਨ ਹਾਰ ਹੈ ਮਹਾਰਾਜ।
ਨਿਧਿਰਆਂ ਅਧਾਰ ਹੈ ਮਹਾਰਾਜ।
ਸੰਜਣ ਲਈ ਨਿਰੰਕਾਰ ਹੈ ਮਹਾਰਾਜ।

ਨਿਤਾਇਆ ਦਾ ਤਾਣ ਹੈ ਮਹਾਰਾਜ।
ਬੇ ਮਾਨਿਆਂ ਦਾ ਮਾਣ ਹੈ ਮਹਾਰਾਜ।।
ਪੂਰਨ ਗੁਣੀ ਗਰੀਰ ਹੈ ਮਹਾਰਾਜ।
ਪੀਰਾਂ ਦੇ ਸਿਰ ਪੀਰ ਹੈ ਮਹਾਰਾਜ।

ਦਾਤਾ ਭਗਤ ਤੇ ਸੂਰਾ ਮਹਾਰਾਜ।
ਵਚਨ ਕਥਨ ਦਾ ਪੂਰਾ ਮਹਾਰਾਜ।
ਇਕ ਮਨ ਹੋ ਜੋ ਧਿਆਵੇ ਮਹਾਰਾਜ।
ਨਿਕਟੀ ਹੋਇ ਦਖਾਵੇ ਮਹਾਰਾਜ

ਐਸੇ ਗੁਰੂ ਤੋਂ ਸੱਦ ਬਲਿਹਾਰੀ।
ਮਹਾਰਾਜ ਜੰਗ ਸਿੰਘ ਪਰਉਪਕਾਰੀ।
ਦਰ ਇਦੇ ਤੇ ਜੋ ਵੀ ਆਵੇ।
ਧੂੜ ਇਸ ਦਰਦੀ ਮਸਤਕ ਲਾਵੇ।

ਹੋਏ ਨਿਮਾਨਾਂ ਕਰੇ ਅਰਜੋਈ।
ਦੁਖ ਦਰਿਦੱਰ ਰਹੇ ਨ ਕੋਈ।
ਸਤ ਸੰਗਤ ਮਿਲ ਕੇ ਸੇਵ ਕਮਾਵੇ।
ਦੂਖ ਪਰ ਹਰ ਸੁਖ ਘਰ ਲੈ ਜਾਵੇ।

ਰਿਧੀਆਂ ਸਿੱਧੀਆਂ ਸੁਰ ਨਰ ਦੇਵਾ।
ਦਰ ਏਹਦੇ ਤੋਂ ਮੰਗਲ ਸੇਵਾ।
ਏਹਦੇ ਘਰ ਵਿਚ ਘਾਟ ਨਾ ਕੋਈ।
ਸਭੇ ਵਸਤ ਪ੍ਰਾਪਤ ਹੋਈ।

ਜਿਸਤੇ ਇਸਦੀ ਮੇਹਰ ਹੋ ਜਾਵੇ।
ਮਨ ਚਾਰੇ ਸੋਈ ਫਲ ਪਾਵੇ।
ਨਦਰੀ ਨਦਰ ਨਿਹਾਲ ਕਰਾਵੇ।
ਕਲੱਰ ਤੋ ਦੇ ਵਿਚ ਕਮਲ ਓਗਾਵੇ।
ਕਰ ਅਰਦਾਸ ਸਰੋਵਰ ਨਹਾਵੇ।
ਜਨਮ ਜਨਮ ਦੇ ਪਾਪ ਗਵਾਵੇ।
ਗਿਆਨੀ ਬਨੇ ਮੂਰਖ ਮੁਗਧਾਰੀ।
ਮਹਾਰਾਜ ਰਾਜ ਜੰਗ ਸਿੰਘ ਪਰਉਪਕਾਰੀ।
ਝੱਲੇ ਕਸ਼ਟ ਸਿਰ ਕਰੀ ਤਪਸਿਆ।
ਹਰ ਦੁਖੀਏ ਦੀ ਹਰੀ ਸਮਸਿੱਆ।
ਕਾਮ ਕ੍ਰੋਧ ਮੋਹ ਲੋਭ ਤਿਆਗੇ।
ਦਿਨਸ ਰੈਣ ਸਿਮਰਨ ਮੇਂ ਜਾਗੇ।
ਡਾਕੂ ਕਾਤਲ ਚੋਰ ਲੁਟੇਰੇ।
ਜੋ ਵੀ ਆਵੇ ਸਰਨੀ ਤੇਰੇ।
ਬਖਸ਼ ਦਿੱਤੇ ਕੀਤੇ ਅਪਰਾਧ।
ਤਧ ਕਿਰਪਾ ਤੇ ਬਨੇ ਉਹ ਸਾਧ।
ਜਿਤ ਬਿਕਾਰ ਸੰਤ ਭਏ ਜੀਤ।
ਸਿਮਰਨ ਭਜਨ ਪੂਰਣ ਪ੍ਰਤੀਤ।
ਭਾਈ ਸੁੰਦਰ ਸਿੰਘ ਜੀ ਪਿਆਰਾ।
ਤੇਜ ਬਖਸ਼ਿਆ ਉਸ ਨੂੰ ਸਾਰਾ।
ਉਹਹੀ ਜੋਤ ਜੁਗਤ ਵੀ ਉਹ ਹੀ।
ਰਿਣ ਮਾਤਰ ਵੀ ਭੇਦ ਨਾ ਕੋਈ।
ਨਾਮਕੇ ਰਸੀਏ ਦਯਾ ਕੇ ਸਾਗਰ।
ਨਾਮ ਤੁਮਾਰਾ ਕੀਆ ਉਜਾਗਰ।
ਚੜੀ ਰਹੇ ਜਿਸ ਨਾਮ ਖੁਮਾਰੀ।
ਮਹਾਰਾਜ ਜੰਗ ਸਿੰਘ ਪਰਉਪਕਾਰੀ।
ਗੁਰਮੁਖ ਜੋ ਤੇਰੇ ਮਨ ਭਾਵੇ।
ਦਰ ਤੇਰੇ ਦੀ ਸੇਵ ਕਮਾਵੇ ।
ਕਵੀ ਅਤੇ ਪ੍ਰਚਾਰਕ ਰਾਗੀ।
ਪੂਰਣ ਕਰਮ ਹੋਵੇ ਵਡਭਾਗੀ।

ਜਸ ਤੇਰਾ ਜੋ ਸੁਣੇ ਅਰ ਗਾਵੇ।
ਜਨਮ ਜਨਕ ਕੇ ਗੇੜੇ ਮੁਕਾਵੇ।
ਜਿਸ ਨੂੰ ਦਏਂ ਤੂੰ ਹਥ ਵਡਿਆਈ।
ਜਿਤ ਜਿਤ ਸੇਵਾ ਤਿਤ ਤਿਤ ਲਾਈ।
ਤੇਰੀ ਨਜਰ ਵਿਚ ਇਕੋ ਸਾਰੇ।
ਤੈਨੂੰ ਸਾਰੇ ਧਰਮ ਪਿਆਰੇ।
ਊਚ-ਨੀਚ ਦੀ ਨਾ ਕੋਈ ਰੰਗਤ।
ਇਕੋ ਸੰਗਤ ਇਕੋ ਪੰਗਤ।
ਰਖਿਆ ਜਿਨ ਸ਼ਰਧਾ ਵਿਸ਼ਵਾਸ।
ਪੂਰਨ ਹੋਈ ਮਨ ਦੀ ਆਸ।
ਏਥੇ ਉਥੇ ਤੇਰੀਆਂ ਰਖਾਂ।
ਮੇਰੇ ਵਰਗੇ ਤਾਰੇ ਲਖਾਂ।
ਸਭਦਾ ਤੂੰ ਵੀਰ ਹਿਤਕਾਰੀ।
ਮਹਾਰਾਜ ਜੰਗ ਸਿੰਘ ਪਰਉਪਕਾਰੀ।

ਇਹ ਤੇਰਾ ਅਸਥਾਨ ਜੋ ਬਾਬਾ।
ਸਾਢੇ ਲਈ ਹੈ ਮੱਕਾ ਕਾਬਾ।
ਕੁਝ ਵੀ ਹੈ ਨਹੀਂ ਇਸ ਤੋਂ ਅਗੇ।
ਇਸ ਤੋਂ ਪਰੇ ਉਜਾੜ ਹੀ ਲਗੇ।
ਹੋਰ ਕਿਸੇ ਦੀ ਚਾਹ ਕੋਈ ਹੈ ਨਾ।
ਸਵਰਗ ਬਹਿਸ਼ਤਾ ਤੋਂ ਕੀਹ ਲੈਨਾ।
ਮਾਤਾ ਪਿਤਾ ਤੂੰ ਸਾਢਾ ਮਿਤੱਰ।
ਕੋਟ ਧਰਮੂ ਦੀ ਖਾਕ ਪਵਿੱਤਰ।
ਜਿਸ ਦੇ ਮਸਤਕ ਨੂੰ ਛੋਹ ਜਾਵੇ।
ਜਨਮ ਜਨਮ ਦੇ ਪਾਪ ਗਵਾਵੇ।
ਮਹਾਰਾਜ ਜੀ ਦੇ ਪਲੰਗ ਦੇ ਪਾਸ।
ਆਕੇ ਜੋ ਵੀ ਕਰੇ ਅਰਦਾਸ।
ਖਾਲੀ ਝੋਲੀ ਕਦੀ ਨਾ ਜਾਵੇ।
ਮਹਾਰਾਜ ਸਭ ਦਾ ਭਲਾ ਮਨਾਵੇ।
ਦੀਨ ਦੁਖੀ ਦੀ ਕਰੇ ਪ੍ਰਿਤਪਾਲ।
ਮਹਾਰਾਜ ਜੰਗ ਸਿੰਘ ਸਦਾ ਦਿਆਲ।

ਮੋਜੀ ਠਾਕਰ ਕੀਹ ਲਿਖੇ ਲਿਖਾਰੀ।
ਮਹਾਰਾਜ ਜੰਗ ਸਿੰਘ ਪਰਉਪਕਾਰੀ।

## ਮੇਰੇ ਸ੍ਰੀ ਮਹਾਰਾਜ ਜੰਗ ਸਿੰਘ ਜੀ
## ਮੈਂ ਤੇਰੇ ਕੀਹ ਉਪਕਾਰਾਂ

ਪੈਗੰਬਰ ਜਾਂ ਕੋਈ ਪੀਰ ਕਹਾਂ।
ਜਾਂ ਪੀਰਾਂ ਦਾ ਸਰਦਾਰ ਕਹਾਂ।
ਮਹਾਂ ਤਪੀਸਰ ਤਪੀ ਕਹਾਂ।
ਜਾਂ ਦਾਨੀ ਕਹਾਂ ਦਾਤਾਰ ਕਹਾਂ।
ਰੈਹਬਰ ਕਹਾਂ ਜਾਂ ਦੇਸ ਭਗਤ।
ਜਾਂ ਦੁਖੀਆਂ ਦਾ ਗਮ ਖਾਰ ਕਹਾਂ।
ਮੇਰੇ ਸ੍ਰੀ ਮਹਾਰਾਜ ਜੰਗ ਸਿੰਘ ਜੀ।
ਮੈ ਤੇਰੇ ਕੀਹ ਉਪਕਾਰ ਕਹਾਂ।
ਤਾਜਾਂ ਤੇ ਤਖਤਾਂ ਵਾਲਿਆਂ ਤੋਂ।
ਤੇਰੀ ਦੇਖੀ ਸ਼ਾਨ ਨਿਰਾਲੀ ਮੈਂ।
ਅਜ ਚਰਨ ਸ਼ਰਨ ਚਲ ਆਇਆ ਹਾਂ।
ਇਕ ਤੇਰੀ ਓਟ ਟਿਕਾਲੀ ਮੈਂ।
ਕੋਈ ਖਾਲੀ ਮੁੜਿਆ ਡਿਠਾ ਨਹੀਂ।
ਤੇਰੇ ਦਰ ਤੋਂ ਕਦੇ ਸਵਾਲੀ ਮੈਂ।
ਦਰ ਆਏ ਹਰ ਇਕ ਦੁਖੀਏ ਦੀ।
ਬਿਪਤਾ ਸਰ ਆਈ ਟਾਲੀ ਤੈਂ।
ਮੈਂ ਅਗਿਆਨੀ ਮਤ ਹੀਨ ਕਿਵੇਂ।
ਤੇਰੀ ਲੀਲਾ ਅਪਰ ਅਪਾਰ ਕਹਾਂ।
ਮੇਰੇ ਸ੍ਰੀ ਮਹਾਰਾਜ ਜੰਗ ਸਿੰਘ ਜੀ।
ਮੈਂ ਤੇਰੇ ਕੀਹ ਉਪਕਾਰ ਕਹਾਂ।
ਆ ਆ ਕੇ ਸੀਸ ਝੁਕਾਦੀਆਂ ਨੇ।
ਕਈ ਰਿੱਧੀਆਂ ਸਿੱਧੀਏ ਦਰ ਤੇਰੇ।
ਤੂੰ ਸਰਬ ਕਲਾ ਸਮਰਥ ਗੁਰੂ।
ਨਾ ਘਾਟ ਕੋਈ ਵੀ ਦਰ ਤੇਰੇ।

ਸਭ ਪੂਰੇ ਹੋਏ ਦੇਖੇ ਮੈਂ।
ਦਿਤੇ ਹੋਏ ਦਾਤਾ ਵਰ ਤੇਰੇ।
ਮੁਕ ਜਾਵਣ ਗੇੜ ਚੁਰਾਸੀ ਦੇ।
ਆਕੇ ਜੋ ਨਹਾਵੇ ਸਰ ਤੇਰੇ।
ਮੈਂ ਸ਼ਾਮ ਸਵੇਕੇ ਸਵਾਸ ਸਵਾਸ।
ਤੇਰੀ ਹੀ ਜੈ ਜੈਕਾਰ ਕਰਾਂ।
ਮੇਰੇ ਸ੍ਰੀ ਮਹਾਰਾਜ ਜੰਗ ਸਿੰਘ ਜੀ।
ਮੈਂ ਤੇਰੇ ਕੀਹ ਉਪਕਾਰ ਕਰਾਂ।

ਕਈ ਡਾਕੂ ਚੋਰ ਤੇ ਧਾੜਵੀਆਂ।
ਦੇ ਮਾਲਾ ਹੱਥ ਫੜਾਈ ਤੈਂ।
ਇਕ ਪਲ ਵਿਚ ਮੋਮ ਬਨਾ ਦਿੱਤੇ।
ਕਾਤਲ ਬੇਦਰਦ ਕਸਾਈ ਤੈਂ।
ਕਲਰਾਂ ਵਿਚ ਕਵਲ ਉਗਾ ਦਿੱਤੇ।
ਜਦ ਨਿਗ੍ਹਾ ਮੇਹਰ ਦੀ ਪਾਈ ਤੈਂ।
ਇਕ ਵਾਰ ਜਬਾਨੋ ਆਖੀ ਜੋ।
ਗਲ ਅਨਖ ਦੇ ਨਾਲ ਨਭਾਈ ਤੈਂ।
ਏ ਮਿੱਟੀ ਧਰਮੂ ਕੋਟ ਦੀਏ।
ਸੋ ਬਾਰ ਮੈਂ ਨਮਸ਼ਕਾਰ ਕਰਾਂ।
ਮੇਰੇ ਸ੍ਰੀ ਮਹਾਰਾਜ ਜੰਗ ਸਿੰਘ ਜੀ।
ਮੈਂ ਤੇਰੇ ਕੀਹ ਉਪਕਾਰ ਕਹਾਂ।

ਜਾ ਕਰੀ ਤਪਸਿਆ ਕਰਨ ਪੂਰੇ।
ਕਿਤੇ ਲਾਏ ਭਾਗ ਰੁਪਾਣੇ ਨੂੰ।
ਕਿਤੇ ਭੁਖਿਆਂ ਰੈਹ ਰੈਹ ਤਪ ਕੀਤੇ।
ਸਿਰ ਮਨ ਸਤਿਗੁਰ ਦੇ ਭਾਣੇ ਨੂੰ।
ਕਈ ਸੰਤ ਅਜੀਤ ਬਨਾ ਦਿਤੇ।
ਜਿਨਾਂ ਜਿਤਿਆ ਕੁਲ ਜਮਾਨੇ ਨੂੰ।
ਕਿਤੇ ਸੁੰਦਰ ਨੂੰ ਭਾਈ ਕਹਿ ਮੁਖੋਂ।
ਤੂੰ ਸੋਂਪਿਆ ਕੁਲ ਖਜਾਨੇ ਨੂੰ

ਸੇਵਕ ਸਭਾ ਗੁਰੂ ਜੰਗ ਸਿੰਘ ਦੀ।
ਮੈਂ ਅਣਥੱਕ ਸੇਵਦਾਰ ਕਹਾਂ।

ਮੇਰੇ ਸ੍ਰੀ ਮਹਾਰਾਜ ਜੰਗ ਸਿੰਘ ਜੀ।
ਮੈਂ ਤੇਰੇ ਕੀਹ ਉਪਕਾਰ ਕਹਾਂ।

ਜੋ ਪੂਰਨ ਸ਼ਰਧਾ ਨਾਲ ਕੋਈ।
ਗੁਰ ਸਿੱਖ ਤੇਰੇ ਦਰ ਆਉਂਦਾ ਏ।
ਉਹਦੇ ਰੋਗ ਸੋਗ ਸਭ ਮਿਟ ਜਾਵਨ।
ਜੋ ਆਣ ਸਰੋਵਰ ਨਹਾਉਂਦਾ ਏ।
ਉਹਦਾ ਮੁਕ ਜਾਏ ਗੇੜ ਚੋਰਾਸੀ ਦਾ।
ਤੇਰੇ ਤੇ ਜੋ ਸ਼ਰਧਾ ਲਿਆਉਂਦਾ ਏ।
ਇਹ ਕਹਿਣ ਸੁਨਣ ਦੀ ਲੋੜ ਨਹੀਂ।
ਮੂੰਹੋਂ ਮੰਗੀਆਂ ਮੁਰਾਦਾਂ ਪਾਉਂਦਾ ਏ।

ਮੋਜੀ ਠਾਕਰ ਨੂੰ ਬਖਸ਼ ਲਈ।
ਹੱਥ ਜੋੜ ਮੈਂ ਅਉਗਣਹਾਰ ਕਹਾਂ।

ਮੇਰੇ ਸ੍ਰੀ ਮਹਾਰਾਜ ਜੰਗ ਸਿੰਘ ਜੀ।
ਮੈਂ ਤੇਰੇ ਕੀਹ ਉਪਕਰਾ ਕਹਾਂ।

**ਮਹਾਰਾਜ ਜੰਗ ਸਿੰਘ ਅੰਤਰਜਾਮੀ, ਦੁਨੀਆਂ ਵਿਚ ਜਾਹਰਾ ਪੀਰ।**
**ਸ਼ਾਹਾਂ ਦੇ ਸਿਰ ਸ਼ੈਹਨ ਸ਼ਾਹ, ਹੈ ਅਤਿ ਗੁਣੀ ਗਹੀਰ।**

ਰਿੱਧੀਆਂ ਸਿੱਧੀਆਂ ਏਸ ਦੇ।
ਆ ਦਰ ਤੇ ਸੀਸ ਝੁਕਾਉਣ।
ਦਰ ਇਹਦੇ ਦੀ ਧੂੜ ਉਹ।
ਆ ਮਸਤਕ ਨੂੰ ਲਾਉਂਣ।
ਸਜਦੇ ਕਰਨ ਦਲ੍ਹੀਜ ਤੇ।
ਸਭੇ ਅਮੀਰ ਵਜੀਰ।
ਸ਼ਾਹਾਂ ਦੇ ਸਿਰ ਸ਼ੈਹਨਸ਼ਾਹ।
ਹੈ ਅਤਿ ਗੁਣੀ ਗਹੀਰ।
ਸਦ ਬਖਸ਼ਿੰਦ ਸਦਾ ਮੇਹਰਬਾਨਾਂ।
ਨਦਰੀ ਕਰੇ ਨਿਹਾਲ।
ਚਰਨ ਸ਼ਰਨ ਜੋ ਆਏ ਪ੍ਰਾਣੀ।
ਖਾਵੇ ਨਾ ਜਮਕਾਲ।

ਨਾਮ ਦਾਨ ਦੇ ਭਗਤੀ ਲਾਵੇ।
ਕੱਟੇ ਜਨਮ ਜੰਜੀਰ।

ਸ਼ਾਹਾਂ ਦੇ ਸਿਰ ਸ਼ੈਹਨਸ਼ਾਹ।
ਹੈ ਅਤਿਗੁਣੀ ਗਹੀਰ।

ਲੋਕਲਾਜ਼ ਨੂੰ ਤਜਕੇ।
ਗੁਰੂ ਚਰਣੀ ਕਰੇ ਵਿਸ਼ਵਾਸ।

ਲੇਖਾਂ ਪਾੜ ਕਰੇ ਮੇਰਾ ਸਤਿਗੁਰੂ।
ਮੰਦ ਕਰਮਾਂ ਦਾ ਨਾਸ।

ਤਰ ਗਏ ਧੰਨਾ ਨਾਮ ਦੇਵ।
ਜਿਓਂ ਸਧਨਾ ਸੈਣ ਕਬੀਰ,

ਸ਼ਾਹਾਂ ਦੇ ਸਿਰ ਸ਼ੈਹਨਸ਼ਾਹ।
ਹੈ ਅਤਿਗੁਣੀ ਗਹੀਰ।

ਸਿਦਕ ਰਖਣ ਇਹ ਦੀ ਪ੍ਰੀਹ ਤੇ।
ਨਾ ਮੰਗਲ ਲਖ ਕਰੋੜ।

ਸਵਰਗ ਬਹਿਸ਼ਤ ਬੈਕੁੰਠ ਦੀ।
ਉਹਨਾਂ ਨੂੰ ਨਾ ਕੋਈ ਲੋੜ।

ਚਰਣ ਕਮਲ ਕੀ ਮੋਜ ਜੋ।
ਨ ਮਿਲਦੀ ਕਿਤੋਂ ਨਜੀਰ,

ਸਾਹਾਂ ਦੇ ਸਿਰ ਸ਼ੈਹਨਸ਼ਾਹ।
ਹੈ ਅਤਿਗੁਣੀ ਗਹੀਰ।

ਲਖ ਚੋਰਾਸੀ ਨਹੀਂ ਭੋਗਦਾ।
ਮੁਕ ਜਾਂਦੀ ਸਭ ਜੇਲ੍ਹ।

ਪੂਰਵ ਕਰਮ ਜਾਂ ਪਰਗਟ ਹੁੰਦੇ।
ਸਤਿਗੁਰ ਸਿਉਂ ਹੋਏ ਮੇਲ।
ਮੋਜੀ ਠਾਕਰ ਨਾਲ ਚਰਨਾ ਦੇ।
ਉਸਦੀ ਨਿਭੇ ਅਖੀਰ।

ਸ਼ਾਹਾਂ ਦੇ ਸਿਰ ਸ਼ੈਹਨਸ਼ਾਹ।
ਹੈ ਅਤਿਗੁਣੀ ਗਹੀਰ।

## ਨਾਮ ਦੀ ਮਹਿਮਾਂ

ਈਸ਼ਵਰ ਅਲ੍ਹਾ ਗੋਡ ਵਾਹਿਗੁਰੂ।
ਉਸੇ ਦੇ ਹਨ ਸਾਰੇ ਨਾਮ।

ਰਾਮ, ਮੁਹੰਮੱਦ, ਨਾਨਕ, ਈਸਾ।
ਇੱਕ ਤੋਂ ਇਕ ਪਿਆਰੇ ਨਾਮ।

ਸਭ ਨੂੰ ਅਪਣੇ ਧਰਮ ਪਿਆਰੇ।
ਸਭ ਦੇ ਨਿਆਰੇ ਨਿਆਰੇ ਨਾਮ।

ਮਨੋ ਈਰਖਾ ਤਜ ਕੇ ਸਿਮਰੋ।
ਦਿੰਦੈ ਫੇਰ ਨਜ਼ਾਰੇ ਨਾਮ।

ਦੇਖੋ ਦੇਖੀ ਲਾਭ ਨ ਕੋਈ।
ਮਿਲਦੈ ਗੁਰਦਵਾਰੇ ਨਾਮ।

ਸ਼ਰਦਾ ਭਾਵ ਬਸੈ ਜਦ ਹਿਰਦੇ।
ਦੇਵੇ ਪ੍ਰੇਮ ਹਲਾਰੇ ਨਾਮ।

ਸਹਿਜ ਸਭਾ ਜੇ ਕੋਈ ਪ੍ਰਾਣੀ।
ਹਿਰਦੇ ਵਿਚ ਚਿਤਾਰੇ ਨਾਮ।

ਸੈਨ ਭਗਤ ਤੇ ਧੰਨੇ ਵਾਂਗੂ।
ਉਸ ਦੇ ਕਾਜ ਸਵਾਰੇ ਨਾਮ।

ਸੇਵਾ ਸਿਮਰਨ ਸਤ ਸੰਗਤ ਸਿਓਂ।
ਮਨ ਦੀ ਮੈਲ ਉਤਾਰੇ ਨਾਮ।

ਮੌਜੀ ਠਾਕਰ ਮਹਾਰਾਜ ਜੰਗ ਸਿੰਘ।
ਭਵਜਲ ਪਾਰ ਉਤਾਰੇ ਨਾਮ।

## ਸਿਫਤ

ਫਤੇ ਕੋਰ ਦੇ ਨਾਲ ਜੀ ਤੁਸੀ ਆਕੇ।
ਜਗੋ ਪਾਪ ਹਨੇਰੇ ਨੂੰ ਦੂਰ ਕੀਤਾ।

ਜਿਨ੍ਹਾਂ ਦਿਲਾਂ ਨੂੰ ਹਉਮੈ ਦੀ ਚੜੀ ਕਾਲਖ,
ਉਹਨਾਂ ਦਿਲਾਂ ਤਾਈਂ ਨੂਰੋ ਨੂਰ ਕੀਤਾ।

ਢਿਡੋ ਸਖਣੇ ਆਪਦੇ ਦਰ ਆਏ,
ਇੱਕੋ ਨਿਗ੍ਹਾਂ ਦੇ ਨਾਲ ਭਰਪੂਰ ਕੀਤਾ।

ਦੇਕੇ ਥਾਪੜਾ ਸਿਖਾਂ ਦੀ ਕੰਡ ਉਤੇ।
ਮਾਨ ਕਈਆਂ ਦਾ ਤੁਸਾਂ ਨੇ ਦੂਰ ਕੀਤਾ।

ਤੁਸਾਂ ਦੁਨੀਆਂ ਦੇ ਲੋਕ ਛੁਡਾ ਦਿਤੇ,
ਇਸ ਚੰਦਰੀ ਦੂਈ ਦੇ ਦੁਖੜੇ ਤੇ।

ਮੋਜੀ ਠਾਕਰ ਤਦੇ ਤੇਰਾ ਸਿਖ ਬਣਿਆ,
ਜਲਵਾ ਦੇਖਕੇ ਤੇ ਤੇਰੇ ਮੁਖੜੇ ਤੇ।
ਕੋਹੜ ਕੋਹੜੀਆਂ ਦੇ ਦੂਰ ਕਰਨ ਵਾਲੀ,
ਹੁਣ ਹੈ ਆਪ ਜੀ ਦੀ ਯਾਦਗਾਰ ਦਿਸੇ।
ਅਖਾਂ ਵਾਲਿਆਂ ਨੂੰ ਧਰਮੂ ਕੋਟ ਆਕੇ।
ਹੁੰਦਾ ਆਪ ਜੀ ਦਾ ਹੈ ਦਿਦਾਰ ਦਿਸੇ।
ਇਕ ਸ਼ਬਦ ਜੋ ਮੁੱਖ ਤੋ ਕਹਿਆ ਉਨ੍ਹਾਂ।
ਬੈਠਾ ਵਿਚ ਉਹਦੇ ਨਿਰੰਕਾਰ ਦਿਸੇ।
ਚੇਹਰਾ ਕੰਵਲ ਦੇ ਵਾਂਗ ਹੀ ਰਹੇ ਖਿੜਿਆ,
ਚੋਂਦੀ ਉਨ੍ਹਾਂ ਚੋਂ ਅਮ੍ਰਤ ਦੀ ਧਾਰ ਦਿਸੇ।
ਜਾਣੀ ਜਾਣ ਜੀ ਆਪ ਦੀ ਸਾਦਗੀ ਨੇ।
ਮੋਜੀ ਠਾਕਰਾਂ ਦੇ ਹਿਰਦੇ ਕੰਬਾ ਦਿਤੇ।
ਰਾਮ ਸਿੰਘ ਸਤਿਗੁਰੂ ਦਾ ਹੁਕਮ ਸੀ ਜੋ।
ਤੁਸਾਂ ਉਸ ਤੇ ਪੂਰਨੇ ਪਾ ਦਿਤੇ।
ਤੇਰੇ ਤਾਲ ਵਿਚ ਜਿਨਾਂ ਇਸ਼ਨਾਨ ਕੀਤਾ,
ਮੰਨੋ ਮੈਲ ਦਵੈਗੀ ਦੀ ਧੋ ਗਏ ਉਹ।
ਤੇਰੇ ਸੇਵਕਾਂ ਦੀ ਲੈ ਕੇ ਚਰਨ ਧੂੜੀ,
ਪਿੰਡੇ ਮਲ ਕੇ ਪਾਰਸ ਹੋ ਗਏ ਉਹ।
ਏਸ ਜਗਾ ਦੀ ਸੋਹਣੀ ਸੁੰਦਰ ਤਾਈ,
ਸਦਾ ਜਗ ਦੀ ਆਤਮਾ ਠਾਰਦੀ ਏ।
ਲਖਾਂ ਦਿਲਾਂ ਵਿਚ ਚਾਂਨਣਾ ਇਸਦਾ ਏ।
ਮਹਾਰਾਜ ਦੀ ਜੋਤ ਪਹੀ ਜਾਗਦੀ ਏ।
ਤੇਰੇ ਦਰ ਉਤੇ ਝਾੜੂ ਦੇਣ ਵਾਲੇ,
ਰੁਤਬਾ ਸ਼ਾਹ ਦਾ ਜਗਤੇ ਰਖਦੇਨੇ।
ਪ੍ਰੇਮੀ ਆਵਦੇ ਨੇ ਸਿਦਕਵਾਨ ਜਿਹੜੇ।
ਉਹ ਆਪਦੇ ਪ੍ਰਮ ਨੂੰ ਚਖਦੇ ਨੇ।
ਤਾਰਨ ਵਾਸਤੇ ਬੰਦਿਆਂ ਪਾਪੀਆਂ ਨੂੰ।
ਗੰਗਾ ਨਾਮ ਵਾਲੀ ਉਥੇ ਵਗਦੀ ਏ।
ਮੋਜੀ ਠਾਕਰਾ ਹੋਵਦੀ ਆਸ ਪੂਰੀ।
ਝੜੀ ਹੈਹਮਤਾ ਦੀ ਉਥੇ ਲਗਦੀਏ।

ਸੋਹਣਾ ਘਰ ਡਿਠਾ ਸੋਹਣੀਆਂ ਸਿਫਤਾਂ ਦਾ,
ਜਗ ਆਣਕੇ ਜੋਤਾਂ ਜਗਾਂਵਦਾ ਏ।
ਮੁਕਤ ਲੈਣ ਖਾਤਰ ਉਥੋਂ ਮੁਕਤ ਦਾਤਾ,
ਆਕੇ ਚੰਦ ਰਾਤੀ ਟੁਹਬੇ ਲਾਂਵਦਾ ਏ।
ਕਰ ਪ੍ਰਦਖਨਾ ਉਹਦੇ ਦਰਬਾਰ ਸੰਦੀ।
ਪੂਰੀ ਆਸ ਕਰ ਖੁਸ਼ੀ ਮਨਾਂਵਦਾਏ।
ਤਿੰਨ ਲੋਕਾਂ ਵਿਚ ਏਹਦੀ ਮਿਸਾਲ ਨਹੀਓਂ,
ਇਹਦੀ ਸਿਫਤ ਦਾ ਅੰਤਨ ਆਂਵਦਾ ਏ।
ਕੋਟ ਧਰਮੂ ਜਾਵੇ ਜੋ ਆਸ ਕਰਕੇ।
ਪੂਰੀ ਓਸਦੀ ਸਾਰੀ ਮੁਰਾਦ ਹੋਵੇ।
ਨਿਸਚੇ ਨਾਲ ਜੋ ਕਰੇ ਇਸ਼ਨਾਨ ਉਥੇ,
ਸਦਾ ਦੁਨੀਆਂ ਦੇ ਉਹੇ ਆਬਾਦ ਹੋਵੇ।
ਹਰੀ ਸਿੰਘ ਤੇ ਬੀਰ ਬਹਾਦਰਾ ਜੀ,
ਸਾਰੇ ਜਗ ਤੇ ਫੈਲ ਗਈ ਰਾਹ ਤੇਰੀ,
ਤੈਨੂੰ ਰਾਹ ਦਿਤੇ ਮਾਰੂ ਸਾਗਰਾਂ ਨੇ,
ਲਭੇ ਚਰਨਾਂ ਦੀ ਧੂੜ ਪੰਜਾਬ ਤੇਰੀ।
ਤੇਰੇ ਦਰ ਤੋਂ ਦਾਤਾਂ ਪਏ ਮੰਗਦੇ ਨੇ,
ਚਰਨੀ ਲਗਕੇ ਖਾਨ ਨਵਾਬ ਤੇਰੀ।
ਰਿਸ਼ਤੇਦਾਰ ਸੰਸਾਰ ਸਭ ਭੁਲ ਜਾਏਗਾ।
ਮਹਾਰਾਜ ਜੀ ਭੁਲੇ ਨ ਯਾਦ ਤੇਰੀ।
ਹਰੀ ਸਿੰਘ ਦੇ ਬੀਰ ਬਹਾਦਰਾ ਵੇ।
ਜਗ ਕਰਦਾ ਤੇਰਾ ਸਨਮਾਨ ਤਕਿਆ।
ਤੇਰੇ ਦਰ ਤੇ, ਦੇਵਤੇ ਪਏ ਝੁਕਦੇ ਨੇ,
ਤੇਰੇ ਚਰਨਾਂ ਤੇ ਢੱਠਾ ਸ਼ੈਤਾਨ ਤਕਿਆ।
ਦੇਵੀ ਦੇਵਤੇ ਰਾਤ ਦਿਨ ਗਾਉਣ ਤੈਨੂੰ,
ਮੋਜੀ ਠਾਕਰ ਮੈਂ ਸਾਰਾ ਜਹਾਨ ਤਕਿਆ।

# ਫਰੀਆਦ ਕਵਾਲੀ

ਫਰਿਆਦ ਏਸ ਦਿਲ ਦੀ ਸੁਨਾਣ ਆਗਿਆ।
ਪੁਤਲਾ ਗੁਣਾਹਾਂ ਦਾ ਹਾਂ ਬਖਸ਼ਾਣ ਆ ਗਿਆ।
ਇਹ ਕਾਮਕ੍ਰੋਧ ਹਰਦਮ ਸਿਰ ਤੇ ਇਉ ਸ਼ੂਕਦੇ।
ਹੰਕਾਰ ਲੋਭ ਰਲਕੇ ਮੇਰੇ ਦਿਲ ਨੂੰ ਫੂਰਦੇ।
ਵਿਕਾਰਾਂ ਚੇ ਫਸਿਆ ਪੱਲਾ ਛਡਾਨ ਆ ਗਿਆ।
ਪੁਤਲਾ ਗੁਣਾਹਾਂ ਦਾਹਾਂ ਬਖਸ਼ਾਣ ਆ ਗਿਆ।
ਸੁਣਕੇ ਮੈਂ ਸੋਭਾ ਤੇਰੀ ਆਇਆ ਹਾਂ ਦੂਰੋਂ ਚਲਕੇ।
ਮੇਹਰਾਂ ਦੇ ਸਾਈਆਂ ਤੇਰਾ ਬੈਠਾ ਦਵਾਰਾ ਮਲਕੇ।
ਮੰਗਤਾਂ ਹਾਂ ਦਰ ਤੋਂ ਝੋਲੀ ਭਰਾਨ ਆ ਗਿਆ।
ਪੁਤਲਾ ਗੁਣਾਹਾ ਦਾ ਹਾਂ ਬਖਸ਼ਾਨ ਆ ਗਿਆ।
ਮੋਜੀ ਬਨਾਵੋ ਅਪਨਾ ਅਜਪਾਵੋ ਨ ਹੋਰ ਮੈਨੂੰ
ਠਾਕਰ ਭੁਲੇਖਿਆਂ ਤੋਂ ਦਾਤਾ ਬਚਾਵੋ ਮੈਨੂੰ।
ਮੈ ਭਟਕਨਾ ਇਸ ਦਿਲ ਦੀ ਮਟਾਣ ਆ ਗਿਆ।
ਪੁਤਲਾ ਗੁਣਾਹਾ ਦਾ ਹਾਂ ਬਖਸ਼ਾਨ ਆ ਗਿਆ।

# ਰੁਬਾਈ

ਸੋ ਵਾਰੀ ਬਲਿਹਾਰ ਤਿਨਾਂ ਦੇ।
ਓਹੀਓ ਨੈਣ ਸੁਭਾਗੇ।
ਸਤਿਗੁਰ ਦੇ ਦੀਦਾਰ ਲਈ ਜੋ।
ਰਹਿੰਦੇ ਸਦਾ ਵਿਰਾਗੇ।
ਇਕੋ ਤਾਂਗ ਦਿਲੇ ਵਿਚ ਰਹਿੰਦੀ।
ਕਦ ਹੋਵਨ ਦੀਦਾਰੇ।
ਮੋਜੀ ਠਾਕਰ ਮੈਨੂੰ ਆਕੇ ਮਿਲ ਜਾਣ।
ਮਹਾਰਾਜ ਜੰਗ ਸਿੰਘ ਪਿਆਰੇ।
ਜੋ ਕੁਝ ਰੱਬ ਜਾਨਾਵੇ ਤੈਨੂੰ।
ਉਹੋ ਜਿਹਾ ਕੁਝ ਲਿਖਦਾ ਰੈਹ।
ਸਤ ਸੰਗਤ ਤੇ ਗੁਰ ਚਰਨਾਂ ਚੋਂ।
ਜੋ ਮਿਲੇ ਸੋ ਸਿਖ ਦਾ ਰੈਹ।

ਖੋਰੇ ਕਦੋਂ ਇਹ ਸੇਵਾ ਤੇਰੀ।
ਮਾਲਿਕ ਨੂੰ ਮਨਜ਼ੂਰ ਹੋ ਜਾਵੇ।
ਦਰਦਰ ਫਿਰਨਾ ਛਡਕੇ ਸੱਜਨਾ।
ਜੰਗ ਸਿੰਘ ਦੇ ਲੜ ਲਗਦਾ ਜਾਏ।
ਉਹਦਾ ਰੁਤਬਾ ਜਗ ਤੋਂ ਆਲੀ ਏ।
ਉਹਦੇ ਦੀਦ ਦੀ ਝਲਕ ਨਿਰਾਲੀ ਏ।
ਵਿਚ ਦਿਲ ਮੇਰੇ ਤਸਵੀਰ ਹੈ ਜਿਸ ਦੀ।
ਉਹ ਸਾਰੇ ਜਗਤ ਦਾ ਵਾਲੀ ਏ।
ਮੈਂ ਸਮਝਾ ਨੂਰ ਖੁਦਾ ਦਾ ਹੈ।
ਰਖਵਾਲਾ ਧੁਰ ਦਰਗਾਹ ਦਾ ਹੈ।
ਮੋਜੀ ਠਾਕਰ ਇਹ ਨੂੰ ਸਮਝੇ ਕੋਈ।
ਮਤਵਾਲਾ ਰਾਹੀ ਉਸ ਰਾਹ ਦਾ ਹੈ।
ਲਖ ਗੁਨਾਹੀਂ ਐਬਾਂ ਭਰਿਆ।
ਐ ਸਤਿਗੁਰ ਮਨ ਮੇਰਾ।
ਹੋਏ ਨਿਮਾਨਾ ਦਰ ਤੇਰੇ ਤੇ।
ਆਇਆ ਏ ਜਨ ਤੇਰਾ।
ਤੂੰ ਬਖਸ਼ਿੰਦ ਮੈਂ ਅਵਗੁਣਹਾਰਾ।
ਨਾਂ ਤਕੀਂ ਆਓਗਣ ਮੇਰਾ।
ਮੋਜੀ ਠਾਕਰ ਬੇਨਤੀ ਕਰ ਦਾ।
ਨ ਹੋਵੇ ਭਵਜਲ ਫੇਰਾ।

## ਪਰਉਪਕਾਰੀ ਮਹਾਰਾਜ

ਫਤੇ ਕੋਰ ਹਰੀ ਸਿੰਘ ਦੇ ਸਹਿਬਜਾਦੇ।
ਪਰਉਪਕਾਰੀ ਮੇਰੇ ਮਹਾਰਾਜ ਜੰਗ ਸਿੰਘ।
ਬ੍ਰਹਮ ਗਿਆਨੀ ਤੇ ਸੱਬਰ ਸੰਤੋਖ ਵਾਲੇ।
ਪਰਉਪਕਾਰੀ ਮੇਰੇ ਮਹਾਰਾਜ ਜੰਗ ਸਿੰਘ।
ਸਰਬਕਲਾ ਭਰਪੂਰ ਪੂਰੇ ਬਚਨ ਵਾਲੇ।
ਪਰਉਪਕਾਰੀ ਮੇਰੇ ਮਹਾਰਾਜ ਜੰਗ ਸਿੰਘ।
ਮੋਜੀ ਠਾਕਰ ਅਖੀਂ ਦੇਖੇ ਨ ਚੋਜ ਤੇਰੇ।
ਪਰਉਪਕਾਰੀ ਮੇਰੇ ਮਹਾਰਾਜ ਜੰਗ ਸਿੰਘ।

ਉਹਦੇ ਗੁਣਾ ਦੀ ਗਿਨਤੀ ਕੀਹ ਕਰੇ ਕੋਈ।
ਸਾਰੇ ਗੁਣਾ ਦੇ ਵਿਚ ਭਰਪੂਰ ਸੀ ਉਹ।
ਮਸਤੀ ਵੰਡਨੀ ਮਸਤ ਬਨਾ ਦੇਨਾ।
ਉਹਦੇ ਨੇਤਰਾਂ ਵਿਚ ਸਰੂਰ ਸੀ ਉਹ।
ਜਿਧਰ ਨਦਰ ਕੀਤੀ ਨੂਰੋ ਨੂਰ ਕੀਤੇ।
ਆਇਆ ਨੂਰ ਵੰਡਨ ਰੱਬੀ ਨੂਰ ਸੀ ਉਹ।
ਮੋਜੀ ਠਾਕਰ ਦੇ ਅੰਗ ਸੰਗ ਰਹੇ ਜੇਹੜਾ।
ਮੇਰੇ ਸਿਰ ਦਾ ਸਾਹਿਬ ਹਜੂਰ ਸੀ ਉਹ।
ਸੁਨਣ ਵਾਲੇ ਦੇ ਦਿਲਾਂ ਵਿਚ ਜਾਨ ਓਕਰੇ।
ਉਹ ਦੇ ਬਚਣਾ ਦੇ ਵਿਚ ਤਸੀਰ ਸੀ ਉਹ।
ਜੋ ਕੋਈ ਸਹਿਜ ਸੁਭਾ ਹੀ ਬਚਨ ਕੀਤੇ।
ਪੂਰੇ ਹੋਕੇ ਰਹੇ ਅਖੀਰ ਸੀ ਉਹ।
ਪੁਛੋ ਉਨ੍ਹਾਂ ਨੂੰ ਜਿਨ੍ਹਾਂ ਨੇ ਦੀਦ ਕੀਤੇ।
ਸਾਰੇ ਕਹਿੰਦੇ ਨੇ ਪੀਰਾਂ ਦਾ ਪੀਰ ਸੀ ਉਹ।
ਮੋਜੀ ਠਾਕਰ ਜਿਹੇ ਲਖਾਂ ਅਪਰਾਧੀਆਂ ਦੀ।
ਹਥੀਂ ਆਪ ਲਿਖ ਦੇਂਦਾ ਤਕਦੀਰ ਸੀ ਉਹ।
ਕਲਮ ਵੀਰ ਦੀ ਲਿਖੇ ਕੀਹ ਸਿਫਤ ਉਹਦੀ।
ਸਿਫਤਾਂ ਉਸ ਦੀਆਂ ਲਿਖ ਦੇ ਵਿਧਵਾਨ ਸੰਗਤੇ।
ਉਹ ਨੂੰ ਖੋਜ ਦੇ ਲਭਦੇ ਭੇਦ ਉਸ ਦੇ।
ਖੋਜਨ ਕਈ ਬਲਵਾਨ ਬੁਧੀਵਾਨ ਸੰਗਤੇ।
ਉਹਦੇ ਅਗੇ ਚਤੁਰਾਈ ਨ ਮੂਲ ਚਲੀ।
ਚਾਤਰ ਬਣਦੇ ਚਤੁਰ ਸੁਜਾਨ ਸੰਗਤੇ।
ਮੋਜੀ ਠਾਕਰ ਪੋਥੀਆਂ ਗ੍ਰੰਥ ਪੜ੍ਹਦੇ।
ਦੇਖੇ ਗੁਣੀ ਗਿਆਨੀ ਧੰਨਵਾਨ ਸੰਗ ਤੇ।

## ਗੀਤ

ਸਤਿਗੁਰੂ ਜੰਗ ਸਿੰਘ ਤੇਰੀ ਲੀਲਾ ਨਿਆਰੀ ਏ।
ਸਿਜਦੇ ਕਰਦੀ ਜਿਸ ਨੂੰ ਦੁਨੀਆਂ ਸਾਰੀ ਏ।

ਤੂੰ ਕਲਿਜੁਗ ਦੇ ਵਿਚ ਆਇਆ ਦੁਨੀਆਂ ਤਾਰਨ ਨੂੰ।
ਭੁੱਲੇ ਭਟਕੇ ਸਿੱਧੇ ਰਾਹੇ ਪਾਵਨ ਨੂੰ।
ਕਲਾ ਧਾਰਕੇ ਆਇਆ ਪਰਉਪਕਾਰੀ ਏ।
ਸਤਿਗੁਰੂ ਜੰਗ ਸਿੰਘ ਤੇਰੀ ਲੀਲਾ ਨਿਆਰੀ ਏ।
ਉਚਾ ਦਰ ਤੇਰਾ ਜਗਤੇ ਕੋਈ ਤੇਰਾ ਸਾਨੀ ਨਾਂ।
ਤੂੰ ਦਾਤਾ ਦਾਤਾਰ ਤੁਧ ਜੈਸਾ ਦਾਨੀ ਨਾਂ।
ਤੇਰਾ ਅਖੁਟ ਭੰਡਾਰ ਹੈ ਜਗਤ ਭਿਖਾਰੀ ਏ।
ਸਤਿਗੁਰੂ ਜੰਗ ਸਿੰਘ ਤੇਰੀ ਲੀਲਾ ਨਿਆਰੀ ਏ।
ਤੂੰ ਘਰ-ਘਰ ਜਾਕੇ ਵਢੇ ਰੋਗੀ ਤਾਰੇ ਸੀ।
ਕੀਤੇ ਰਾਜੀ ਜੋ ਹੰਗਤਾਂ ਦੇ ਮਾਰੇ ਸੀ।
ਤੇਰੀ ਮਹਿਮਾ ਕਹਿਣ ਕਥਨ ਤੋਂ ਬਾਹਰੀ ਏ।
ਸਤਿਗੁਰੂ ਜੰਗ ਸਿੰਘ ਤੇਰੀ ਲੀਲਾ ਨਿਆਰੀਏ।
ਤੂੰ ਹੈ ਸੰਗਟ ਸੋਚਨ ਸਭ ਦੂਖ ਹਰ ਦੇਵੇ।
ਕਰ ਦਏਂ ਮਾਲਾ ਮਾਲ ਤੂੰ ਖਾਲੀ ਭਰਦੇਵੇਂ।
ਨੀਚੋ ਕੀਤੇ ਉਚ ਤੂੰ ਲਖ ਹਜਾਰੀ ਏ।
ਸਤਿਗੁਰੂ ਜੰਗ ਸਿੰਘ ਤੇਰੀ ਲੀਲਾ ਨਿਆਰੀ ਏ।
ਤੇਰੇ ਦਰ ਤੇ ਜੋ ਵੀ ਆਕੇ ਝੁਕ ਗਿਆ।
ਗੇੜ ਚੁਰਾਸੀ ਵਾਲਾ ਉਹਦਾ ਮੁਕ ਗਿਆ।
ਸੱਚੀ ਦਰਗਾਹ ਵਿੱਚ ਤੇਰੀ ਸਰਦਾਰੀ ਏ।
ਸਤਿਗੁਰੂ ਜੰਗ ਸਿੰਘ ਤੇਰੀ ਲੀਲਾ ਨਿਆਰੀ ਏ।
ਮੈਂ ਆਇਆ ਦੂਰੋਂ ਚਲਕੇ ਮੇਹਰ ਕਰੀ ਦਾਤਾ।
ਸੁਣਿਐ ਤੇਰੇ ਤੋਂ ਕੋਈ ਖਾਲੀ ਨਹੀਂ ਜਾਤਾ।
ਮੋਜੀ ਠਾਕਰ ਨੇ ਤਕ ਲਈ ਓਟ ਤੁਮਾਰੀ ਏ।
ਸਤਿਗੁਰੂ ਜੰਗ ਸਿੰਘ ਤੇਰੀ ਲੀਲਾ ਨਿਆਰੀ ਏ।

## ਬੇੜਾ ਭਵਸਾਗਰ ਤੋਂ ਪਾਰਕਰ ਲੈ

ਸੱਚ ਦੇ ਵਪਾਰੀਆ ਵਪਾਰ ਕਰ ਲੈ।
ਬੇੜਾ ਭਵ ਸਾਗਰਾਂ ਤੋਂ ਪਾਰ ਕਰ ਲੈ।

ਲਾਲ ਛੱਡ ਕੱਚ ਨੂੰ ਖਰੀਦ ਨ ਲਵੀਂ।
ਬਨਕੇ ਤੇ ਮਾਯਾ ਦਾ ਮਰੀਦ ਨ ਰਵੀਂ।
ਦਾਨਾ ਹੈਂ ਸਿਆਨਾਂ ਹੈ ਵਿਚਾਰ ਕਰ ਲੈ।
ਬੇੜਾ ਭਵ ਸਾਗਰਾਂ ਤੋਂ ਪਾਰ ਕਰ ਲੈ।
ਦਮਾਂ ਵਾਲੀ ਪੂੰਜੀ ਨੂੰ ਖਰਚ ਸੋਚਕੇ।
ਐਵੇ ਨ ਸਰੀਰ ਰਖ ਪੋਚ ਪੋਚ ਕੇ।
ਇਕੋ ਸੁਰ ਵੀਰ ਜੀ ਤੂੰ ਤਾਰ ਕਰ ਲੈ।
ਬੇੜਾ ਭਵ ਸਾਗਰਾਂ ਤੋਂ ਪਾਰ ਕਰ ਲੈ।
ਕੋਮਲ ਕਲੀ ਤੇ ਭੌਰਾ ਰਵੇ ਹਸਕੇ।
ਲੈਂਦਾ ਲੈਂਦਾ ਵਾਸਨਾ ਬੈਹ ਜਾਵੇ ਫਸਕੇ।
ਖੁਦੀ ਹੰਕਾਰ ਦਾ ਸੁਧਾਰ ਕਰ ਲੈ।
ਬੇੜਾ ਭਵ ਸਾਗਰਾਂ ਤੋਂ ਪਾਰ ਕਰ ਲੈ।
ਰਖੀ ਜਾਨੈ ਘੋੜੇ ਦੀਆਂ ਵਾਗਾਂ ਕਸਕੇ।
ਏਸਨੇ ਵਿਗੜਨਾ ਨਹੀਂ ਤੈਨੂੰ ਦਸਕੇ।
ਮੋਜੀ ਠਾਕਰਾਂ ਤੂੰ ਧੂੜੀ ਦਾ ਸ਼ੰਗਾਰ ਕਰ ਲੈ।
ਬੇੜਾ ਭਵ ਸਾਗਰਾਂ ਤੋਂ ਪਾਰ ਕਰ ਲੈ।

## ਸੀਸ ਝੁਕਾਕੇ ਵੇਖ

ਜੇ ਰੱਬ ਦੇ ਮਿਲਨ ਦੀ ਚਾਹ ਤੈਨੂੰ।
ਮਖਲੂ ਕਾਤ ਨੂੰ ਆਪਣਾ ਬਨਾਕੇ ਵੇਖ।
ਜੇਤੂੰ ਚਾਹੇ ਬਰੱਹਮ ਸਮਾਨ ਹੋਵਾਂ।
ਜਰਾ ਖੁਦੀ ਨੂੰ ਦਿਲੋਂ ਮਿਟਾ ਕੇ ਵੇਖ।
ਗਲੀ ਯਾਰ ਦੀ ਜਾਣ ਦੀ ਲਗਣ ਤੈਨੂੰ।
ਪਹਿਲਾਂ ਸੀਸ ਨੂੰ ਤਲੀ ਟਿਕਾ ਕੇ ਵੇਖ।
ਜੇ ਰੱਬ ਦੇ ਮਿਲਨ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਆਪਣਾ ਬਣਾਕੇ ਵੇਖ।
ਜੇ ਚਾਹੇ ਸਰੀਰ ਦੀ ਪਵਿਤਰਤਾ ਤੂੰ।
ਧੂੜ ਸਾਧਾਂ ਦੀ ਮੱਥੇ ਤੇ ਲਾਕੇ ਵੇਖ।

ਕੇਹੜੇ ਵੱਖਰ ਨੂੰ ਧੁਰੋਂ ਲੈਣ ਆਯਾ।
ਮਿਲੂ ਸਾਧਾਂ ਦੀ ਸਰਨੀ ਤੂੰ ਆਕੇ ਵੇਖ।
ਜੇ ਰੱਬ ਦੇ ਮਿਲਨ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਅਪਣਾ ਬਣਾਕੇ ਵੇਖ।
ਚੀਨੀ ਵਾਲੇ ਦੀ ਚਾਹੇਂ ਜੇ ਭਾਲ ਕਰਨੀ।
ਡੰਗ ਬਿਰਹੋਂ ਭੁਜੰਗਮ ਦਾ ਲਾ ਕੇ ਵੇਖ।
ਹਕੀਕਤ ਵਿਚ ਜੇ ਦੁਨੀਆਂ ਚਾਹੇ ਜੀਨਾ।
ਕੂੜ ਛਡ ਤੇ ਸੱਚ ਅਪਨਾ ਕੇ ਵੇਖ।
ਜੇ ਰਬ ਦੇ ਮਿਲਣ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਅਪਣਾ ਬਨਾਕੇ ਵੇਖ।
ਜੇਕਰ ਰੱਬ ਦੀ ਹੋਂਦ ਤੇ ਸ਼ਕ ਤੈਨੂੰ।
ਨਾਮ ਵਾਹਿਗੁਰੂ ਜਰਾ ਧਿਆ ਕੇ ਵੇਖ।
ਰਸਤਾ ਰੱਬ ਦੇ ਮਿਲਣ ਦਾ ਮਿਲੇ ਤੈਨੂੰ।
ਸਾਧ ਸੰਗਤ ਦੇ ਵਿੱਚ ਤੂ ਆਕੇ ਵੇਖ।
ਜੇ ਰਬਦੇ ਮਿਲਣ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਆਪਣਾ ਬਣਾ ਕੇ ਵੇਖ।
ਵੇਖਾਂ ਕਿਦਾਂ ਨਾ ਹੁੰਦੇ ਨੇ ਸਿਧ ਕਾਰਜ।
ਜਰਾ ਗੁਰੂ ਨੂੰ ਅਪਣਾ ਬਨਾ ਕੇ ਵੇਖ।
ਜੇ ਤੂੰ ਮੁਕਤੀ ਤੇ ਜੁਗਤੀ ਨੂੰ ਲਭਣਾ ਏ।
ਕਿਸੇ ਮੁਰਸ਼ਦ ਦੀ ਸੇਵਾ ਕਮਾਕੇ ਵੇਖ।
ਜੇ ਰੱਬ ਦੇ ਮਿਲਣ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਆਪਣਾ ਬਣਾ ਕੇ ਵੇਖ।
ਨਿਰਾ ਗਲਾਂ ਨਾਲ ਬਣੇ ਨਾ ਨਾਮਧਾਰੀ।
ਨਾਮਰਿਦੇ ਤੇ ਪਹਿਲਾਂ ਵਸਾਕੇ ਵੇਖ।
ਫੜਾਂ ਫੌਕੀਆਂ ਮਿਲੇ ਨ ਸ਼ਹੀਦ ਪਦਵੀਂ।
ਛਾਤੀ ਤੋਪਾਂ ਦੇ ਮੂਹਰੇ ਡਾਹ ਕੇ ਵੇਖ।
ਜੇ ਰੱਬ ਦੇ ਮਿਲਣ ਦੀ ਚਾਹ ਤੈਨੂੰ।
ਮਲਲੂਕਾਤ ਨੂੰ ਅਪਣਾ ਬਣਾਕੇ ਵੇਖ।

ਤਾਂਹੀ ਕੂਕਾ ਅਖਵਾਣ ਦਾ ਹੱਕ ਰੱਖੇ।
ਜੀਵਣ ਬਿਸ਼ਨ ਦੇ ਵਾਂਗ ਬਣਾ ਕੇ ਵੇਖ।
ਘਾਲ ਘਾਲੀ ਅਜ ਉਨ੍ਹਾਂ ਦੀ ਖਾ ਰਿਹਾਂ ਏਂ।
ਜਰਾ ਇਤਿਹਾਸ ਵਲ ਨਿਗਾਹ ਉਠਾਕੇ ਵੇਖ।
ਜੇ ਰੱਬ ਦੇ ਮਿਲਣ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਆਪਣਾ ਬਣਾਕੇ ਦੇਖ।
ਗੁਰੂ ਰਾਮ ਸਿੰਘ ਦਾ ਮਿਸ਼ਨ ਅਪਨਾ ਕੂਕੇ।
ਹਾਸੀ ਕਰੇ ਨਾ ਜਗ ਬਣਾਕੇ ਵੇਖ।
ਏਸ-ਝੰਡੇ ਨੂੰ ਝੁਕਦੀ ਕੁਲ ਦੁਨੀਆਂ।
ਝੰਡਾ ਪੰਥ ਦਾ ਜਰਾ ਓਠਾਕੇ ਵੇਖ।
ਜੇ ਰਬ ਦੇ ਮਿਲਣ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਆਪਣਾ ਬਣਾਕੇ ਵੇਖ।
ਸਹੀ ਮਾਨੇ ਜੇ ਜਿੰਦਗੀ ਦਾ ਅਨੰਦ ਚਾਹੇਂ।
ਦੂਈ ਦਵੈਤ ਨੂੰ ਦਿਲੋਂ ਮਿਟਾ ਕੇ ਵੇਖ।
ਤੇਰੇ ਸਾਹਮਣੇ ਬੈਠੀ ਆ ਮਹਾਸ਼ਕਤੀ।
ਪੜਦਾ ਮਤਸਭ ਦਾ ਅਖਾਂ ਤੋਂ ਲਾਹਕੇ ਵੇਖ।
ਜੇ ਰੱਬ ਦੇ ਮਿਲਣ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਅਪਣਾ ਬਣਾਕੇ ਵੇਖ।
ਜੇ ਲੋਕ ਪਰਲੋਕ ਸਵਾਰਨਾ ਈ।
ਹੋ ਨਿਰਮਾਣ ਹੇ ਆਪਾ ਗਵਾਕੇ ਵੇਖ।
ਮੌਜੀ ਠਾਕਰ ਦੇ ਨਾਲ ਪਿਆਰ ਪਾ ਲੈ।
ਮਹਾਰਾਜ ਜੰਗ ਸਿੰਘ ਨੂੰ ਸੀਸ ਝੁਕਾ ਕੇ ਵੇਖ।
ਜੇ ਰੱਬ ਦੇ ਮਿਲਣ ਦੀ ਚਾਹ ਤੈਨੂੰ।
ਮਖਲੂਕਾਤ ਨੂੰ ਅਪਣਾ ਬਣਾ ਕੇ ਵੇਖੇ

## ਭਗਤ ਵਛਲ ਮਹਾਰਾਜ ਜੰਗ ਸਿੰਘ ਜੀ

ਤਵਾਰੀਖ ਪਈ ਦਏ ਸ਼ਹਾਦਤ ਮਨਘੜਤ ਕੋਈ ਨਹੀਂ ਕਹਾਣੀ।
ਤੂੰ ਜੁਗ ਜੁਗ ਪੈਜ ਭਗਤਾਂ ਦੀ ਰਖੀ ਸਨਾਤਨ ਕਾਲ ਤੋਂ ਰੀਤ ਪੁਰਾਣੀ।

ਸਮੇਂ ਸਮੇਂ ਨੂੰ ਦੀਨ ਦੁਖੀ ਹਿਤ ਧਾਰਕੇ ਮੂਰਤ ਸੀ ਜਗ ਆਇਆ।
ਕਾਟ ਦੀਏ ਗਜ ਰਾਜ ਕੇ ਬੰਧਨ ਜਬ ਓਹ ਟੇਰ ਅਲਾਇਗਾ।
ਸੰਤਾ ਕਰਣੇ ਦੁਸ਼ਟਾਂ ਹਰਣੇ ਰਾਮ ਰੂਪ ਹੋਏ ਆਇਆ।
ਗੋਤਮ ਨਾਰ ਅਹਲਿਆ ਤਾਰੀ ਸਿਲਾ ਤੋਂ ਅਮਰ ਬਣਾਇਆ।
ਥੰਮ ਪਾੜਕੇ ਪਰਗਟਿਆ ਤੂੰ ਹੀ ਨਰ ਸਿੰਘ ਰੂਪ ਲਾਸਾਨੀ।
ਰਖ ਲਈ ਤੈਂ ਪੈਜ ਭਗਤ ਦੀ ਹੋਣ ਨਾ ਦਿਤੀ ਹਾਨੀ।

ਮਾਰ ਖਪਾਏ ਜਾਦਵ ਕੀਤਾ ਸਾਧ ਬਚਨ ਅਟਲਾਦਾ।
ਇਕ ਵਡਿਆਈ ਭਗਤ ਦੀ ਖਾਤਿਰ ਸਾਗ ਬਿਧਰ ਦਾ ਖਾਦਾ।
ਗਲ ਨਾਲ ਲਾਇਆ ਨਾਮ ਦੇਵ ਨੂੰ ਫੇਰ ਦੀਆਂ ਤੈਂ ਦਿਉਰਾ।
ਮੋਈ ਹੋਈ ਤੂੰ ਗਊ ਜਵਾਤੀ ਦੇਰ ਨ ਲਾਈ ਭੋਰਾ।

ਖਾਦੇ ਬੇਰ ਭੀਲਣੀ ਦੇ ਜਾਕੇ ਦਰੋਪਤੀ ਚੀਰ ਵਧਾਏ।
ਮਾਰ ਦੀਆ ਵਿਚ ਰਣ ਕੇ ਰਾਵਣ ਕੰਸ ਕੇਸੀ ਪਕੜ ਗਰਾਏ।
ਸੰਤ ਸਬਹੂੰ ਅਨੇਕਮਤੀ ਕੇ ਰਖਸ਼ਕ ਤੂੰ ਹੀ ਹੋਂਵੇਂ।
ਕੰਜਰਾਂ ਦੇ ਘਰ ਜੋਗਾ ਸਿੰਘ ਲਈ ਪੈਰੇਦਾਰ ਖਲੋਵੇਂ।

ਤਤਕਾਲ ਹੋਏ ਆਇਆ ਜਦੋਂ ਸੀ ਰਾਏ ਸਿੰਘ ਪੁਕਾਰ।
ਰਖਿਆ ਕੀਤੀ ਸ਼ੇਰ ਤੋਂ ਜਾਕੇ ਅਪਣਾ ਬਿਰਧ ਸਵਾਰਾ।
ਹੁਨ ਕਲਿਜੁਗ ਦਾ ਸਮਾਂ ਭਿਆਨਕ ਮਨੁਖਤਾ ਆਨ ਘਬਰਾਈ।
ਮਹਾਰਾਜ ਜੰਗ ਸਿੰਘ ਤੂੰ ਹੀ ਰਾਖਾ ਤੇਰੀ ਸਾਮ ਤਕਾਈ।

ਮਨਮਤੀ ਇਹ ਦੁਨੀਆਂ ਹੋਈ ਗੁਰਮਤਿ ਕੋਈ ਕੋਈ ਮੰਨੇ।
ਰਬ ਦੇ ਨਾਂ ਤੇ ਨੁਕਤਾ ਚੀਨੀ ਕਰਦੇ ਅਕਲ ਦੇ ਅਨ੍ਹੇ।
ਜਗਤ ਪੈ ਗਿਆ ਰਾਹ ਅਵੱਲੇ ਹੋਇਆ ਆਪ ਮੁਹਾਰਾ।
ਜੋ ਜੋ ਤੁਮਰੇ ਜਗਤ ਦੁਖਾਏ ਸੋ ਤਤਕਾਲ ਤੁਮ ਮਾਰਾ।

ਬੇ ਮੁਖ ਹੋਈ ਰਾਮ ਤੋਂ ਦੁਨੀਆਂ ਦੁਖਾਂ ਦਰਦਾਂ ਮਾਰੀ।
ਨਾਮਦਾਨ ਤੇ ਮੁਕਤੀ ਦੇਂਦਾ ਦਰ ਤੇਰਾ ਪਰਉਪਕਾਰੀ।
ਕੁਲ ਆਲਮਆ ਫੱਠਾ ਮਹਾਰਾਜ ਜੰਗ ਸਿੰਘ ਤੇਰੇ ਦਵਾਰੇ।
ਮੋਜੀ ਠਾਕਰ ਕਰ ਮੋਜਾਂ ਹੀ ਮੋਜਾਂ ਨ ਔਗਣ ਦੇਖ ਹਮਾਰੇ।

## ਆ ਗਿਆ ਮੁੜ ਆ ਗਿਆ,
## ਬਿੰਦਰਾ ਬਣ ਦਾ ਵਾਸੀ ਆਗਿਆ

ਕਹਿੰਦੇ ਨੇ ਪਹਿਲਾਂ ਦੁਅਪਰ ਚੇ ਤੂੰ ਧਾਰਿਆ ਅਵਤਾਰ ਸੀ।
ਬੰਧਨ ਸੀ ਤੋੜੇ ਕੰਸ ਦੇ ਬੰਦੀ ਚੋਂ ਆਹਿਆ ਬਾਹਰ ਸੀ।
ਫੜਕੇ ਜ਼ਹਿਰੀਲੇ ਥਣਾ ਨੂੰ ਦਿਤੀ ਪੂਤਨਾ ਸੰਘਾਰ ਸੀ।
ਅਖਵਾਇਆ ਸੀ ਮਖਣ ਚੋਰ ਤੂੰ ਮੋਰ ਮੁਕਟ ਸਿਰਧਾਰ ਸੀ।
ਗਊ ਗਰੀਬ ਦੀ ਛੁਰੀ ਹੇਠੋਂ ਕਰਨ ਖਲਾਸੀ ਆ ਗਿਆ।
ਆ ਗਿਆ ਮੁੜ ਆ ਗਿਆ ਬਿੰਦਰਾਬਣ ਦਾ ਵਾਸੀ ਆ ਗਿਆ।

ਕਰਕੇ ਬਹਾਨਾ ਗੇਂਦ ਦਾ ਨਥਿਆ ਸੀ ਕਾਲੀ ਨਾਗ ਨੂੰ।
ਕੰਬਣੀ ਸੀ ਛਿੜ ਗਈ ਮੌਤ ਦੀ ਕੰਸ ਵਰਗੇ ਘਾਗ ਨੂੰ।
ਫੜ ਕੇ ਤੇ ਮੱਟੀ ਬਾਸ ਦੀ ਜਦ ਛੇੜਿਆ ਸੀ ਰਾਗ ਨੂੰ।
ਸੁਨ ਮੁਨ ਤ੍ਰੈ ਲੋਕ ਹੋ ਗਈ ਠਲਿਆ ਨ ਗਿਆ ਵੈਰਾਗ ਨੂੰ।
ਰਿਧ ਸਿਧ ਸੁਦਾਮੇ ਦੇ ਹੋਈ ਉਹ ਦਰਸ਼ਨ ਅਭਿਲਾਸ਼ੀ ਆਗਿਆ।
ਆਗਿਆ ਮੁੜ ਆ ਗਿਆ ਬਿੰਦਰਾਬਣ ਦਾ ਵਾਸੀ ਆਗਿਆ।

ਚੀਚੀ ਓਠਾਇਆ ਗਵਰਧਨ ਜਦੋਂ ਕੈਹਰ ਇੰਦਰ ਵਸਿਆ।
ਅਰਜਨ ਨੂੰ ਰਣ ਭੂਮੀ ਅੰਦਰ ਗਿਆਨ ਗੀਤਾ ਦਸਿਆ।
ਅੰਦਰ ਸਭਾ ਦੂਸਾਸਨੇ ਦਰੋਪਤੀ ਦੀ ਕੀਤੀ ਰਖਿਆ।
ਕਢਣ ਬਹਾਨੇ ਕੁਬਦੇ ਕਬਜਾਂ ਦੇ ਦਿਲ ਜਾ ਵਸਿਆ।
ਰਾਜ ਚੇ ਰਾਜਾ ਮਹਾਰਾਜ ਮੋਜੀ ਠਾਕਰ ਅਬਿਨਾਸੀ ਆ ਗਿਆ।
ਆਗਿਆ ਮੁੜ ਆਗਿਆ ਬਿੰਦਰਾਬਣ ਦਾ ਵਾਸੀ ਆਗਿਆ।

ਉਹ ਜੋਤ ਕਾਇਆ ਪਲਟਕੇ ਬਦਲ ਲਿਆ ਫਿਰ ਨਾਮ ਸੀ।
ਹੁਣ ਹੈ ਮਹਾਰਾਜ ਜੰਗ ਸਿੰਘ ਉਦੋਂ ਕ੍ਰਿਸ਼ਨ ਭਗਵਾਨ ਸੀ।
ਰਾਸਾਂ ਰਚਾਈਆਂ ਉਦੋਂ ਹੁਣ ਵੈਹਦਤ ਦੇ ਦੇਂਦਾ ਜਾਮ ਸੀ।
ਹਉਮੈ ਹੰਗਤਾ ਜਾਗਿਆਂ ਦੀ ਕੱਟਣ ਚੁਰਾਸੀ ਆਗਿਆ।
ਆਗਿਆ ਮੁੜ ਆਗਿਆ ਬਿੰਦਰਾ ਬਣ ਦਾ ਵਾਸੀ ਆ ਗਿਆ।

ਤੇਰੀ ਕਿਰਪਾ ਨਾਲ ਬਾਣੀ ਮੇਘ ਬਣ ਕੇ ਬਰਸ ਰਹੀ।

ਉਹ ਸੰਗਤ ਭਾਗਾਂ ਵਾਲੜੀ ਜੋ ਚਰਨ ਤੇਰੇ ਪਰਸ ਰਹੀ।
ਦੀਦ ਤੇਰੀ ਨੂੰ ਦਾਤਿਆ ਅਜ ਫੇਰ ਦੁਨੀਆਂ ਤਰਸ ਰਹੀ।
ਅਜ ਪੰਜਾਬ ਦੀ ਧਰਤ ਤੇ ਰੁਪਾਣੇ ਨੂੰ ਜਾਂਦੇ ਦਰਸ ਰਹੀ।
ਮੋਜੀ ਠਾਕਰ ਗੁਰੂ ਜੰਗ ਸਿੰਘ ਚਲ ਕੋਟ ਧਰਪੂ ਆ ਗਿਆ।
ਆਗਿਆ ਮੁੜ ਆਗਿਆ ਬਿੰਦਰਾ ਬਣ ਦਾ ਵਾਸੀ ਆ ਗਿਆ।

## ਤੇਰਾ ਦਰ

ਮਹਾਰਾਜ ਜੰਗ ਸਿੰਘ ਜੋ ਤੇਰੇ ਦਰ ਆਇਆ।
ਹੋਰ ਦਰਦੀ ਰਹਿੰਦੀ ਫਿਰ ਲੋੜ ਨਾਹੀਂ।
ਸੀਸ ਝੁਕਦਿਆਂ ਹੀ ਮਿਟੇ ਕੁਲ ਤ੍ਰਿਸ਼ਨਾ।
ਰਿੱਧੀਆਂ ਸਿੱਧੀਆਂ ਦੀ ਰਹਿੰਦੀ ਥੋੜ ਨਾਹੀਂ।
ਜਿਧਰ ਉਠਦੀ ਸੀ ਨੂਰੀ ਨਜਰ ਤੇਰੀ।
ਨਦਰੀ ਨਦਰ ਨਿਹਾਲ ਹੋ ਜਾਂਵਦਾ ਏ।
ਜਿਨੇ ਪਰਸ ਲਈ ਚਰਨ ਛੋਹ ਤੇਰੀ।
ਆਵਾ ਗਉਣ ਦਾ ਫੇਰ ਮੁਕ ਜਾਂਵਦਾਏ।
ਭੇਤ ਮੁਕਤੀ ਦੀ ਜੁਗਤੀ ਦਾ ਮਿਲੇ ਏਥੋਂ।
ਅੰਤਸ਼ ਕਰਣ ਤੇ ਆਤਮਾਂ ਸ਼ੁਧ ਹੋਵੇ।
ਚੁਗਲੀ ਨਿੰਦਾਨ ਕੋਈ ਵੀ ਫੁਰੇ ਏਥੇ।
ਮਨ ਨੀਵਾਂ ਤੇ ਉਚੀ ਬੁਧ ਹੋਵੇ।
ਫੁਰਨਾ ਫੁਰੇ ਤੇ ਹੋਂਵਦੀ ਆਸ ਪੂਰੀ।
ਤੇਰ ਦਰਦੀ ਮਹਿਮਾ ਮਹਾਨ ਦਾਤਾ।
ਹੋ ਨਿਰਾਸ ਨ ਕੋਈ ਵੀ ਜਾਏ ਏਥੋਂ।
ਉਚਾ ਦਰ ਤੇਰਾ ਮੇਹਰਬਾਨ ਦਾਤਾ।
ਤੇਰੇਦਰ ਦਾ ਸੇਵਕ ਦਰਗਾਹ ਅੰਦਰ।
ਹੋਵੇ ਸੁਰਖੁਰੂ ਤੇ ਉਚਾ ਮਾਨ ਪਾਵੇ।
ਕਰਮ ਲਿਖ ਦੇਂਦਾ ਮੇਰਾ ਆਪ ਸਤਿਗੁਰੂ।
ਮੋਜੀ ਠਾਕਰ ਇਹ ਦਰ ਸੂਝਵਾਨ ਪਾਵੇ।

# ਮਹਾਰਾਜ ਜੰਗ ਸਿੰਘ ਜੀ
# ਦਾਤਾ, ਭਗਤ ਸੂਰਮਾ ਭਾਰਾ

ਜਿਹਬਾ ਇਕ ਤੇ ਗੁਣ ਅਨੇਕ ਤੇਰੇ।
ਦਸੇ ਜਾਂਦੇ ਨਹੀਂ ਬੇਸ਼ੁਮਾਰ ਪੀਆ।
ਨਿਗ੍ਹਾ ਮੇਹਰ ਦੀ ਨਾਲ ਜਿਨੂੰ ਤਕਿਆ ਤੂੰ।
ਕੀਤੇ ਉਸਦੇ ਬੇੜੇ ਨੂੰ ਪਾਰ ਪੀਆ।
ਆਇਆ ਦਰ ਨ ਮੋੜਿਆ ਕੋਈ ਖਾਲੀ।
ਕੀਤਾ ਨਜਰ ਦੇ ਨਾਲ ਨਿਹਾਲ ਪੀਆ।
ਮੋਜੀ ਠਾਕਰ ਤੇ ਮਹਾਰਾਜ ਮੇਹਰ ਕਰਦੇ।
ਤੇਰੇ ਚਰਨਾਂ ਤੋਂ ਜਾਵਾਂ ਬਲਿਹਾਰ ਪੀਆ।
ਲੜਦੇ ਜੁਲਮ ਨਾਲ ਰਾਮ ਪਰਦੇਸ ਤੁਰ ਗਏ।
ਫਤੇ ਹਰੀ ਨੇ ਕਰੀ ਪੁਕਾਰ ਦਾਤਾ।
ਕ੍ਰਿਸ਼ਨ ਭੇਜ ਦੇ ਜਗਤੇ ਇਕ ਵਾਰੀ।
ਅੰਗਰੇਜ ਰਾਜ ਇਹ ਕਰੇ ਖਵਾਰ ਦਾਤਾ।
ਵਿਧਿ ਬਨੀ ਵਿਧਾਤਾ ਨੇ ਲਿਖ ਦਿਤਾ।
ਆਯਾ ਕਰਨ ਫਿਰ ਪਰਉਪਕਾਰ ਦਾਤਾ।
ਮੋਜੀ ਠਾਕਰ ਜੀ ਵਾਲੀ ਫਿਰ ਦੁਨੀਆ ਦਾ।
ਮਹਾਰਾਜ ਜੰਗ ਸਿੰਘ ਆਯਾ ਚਲ ਆਪ ਦਾਤਾ।
ਇਕੋ ਜਨਿਆ ਜਨਨੀ ਨੇ, ਦਾਤਾ ਭਗਤ ਸੂਰਮਾ ਭਾਰਾ।
ਵਿਚ ਬਾਢੀ ਕੁਲ ਦੇ ਜੀ। ਇਕ ਜੋਧਾ ਪਰਗਟ ਹੋਇਆ।
ਜਿਓ ਸੂਰਜ ਨਿਕਲੇ ਤੇ, ਤਾਰੇ ਛਪੇ ਅੰਧੇਰ ਪਲੋਆ।
ਆਯਾ ਜਗ ਤਾਰਨ ਨੂੰ। ਫਤੇ ਕੋਰ ਦਾ ਰਾਜ ਦੁਲਾਰਾ।
ਇਕੋ ਜਨਿਆ ਜਨਨੀ ਨੇ। ਦਾਤਾ ਭਗਨ ਸੂਰਮਾ ਭਾਰਾ।

ਧੰਨ ਪਿਤਾ ਤੇ ਕੁਲ ਧੰਨ ਹੈ। ਧੰਨ ਹੈ ਉਹ ਸ਼ੁਭ ਦਿਹਾੜੀ।
ਜਦ ਪਰਗਟ ਹੋਯਾ ਸੀ, ਗੁਰੂ ਜੰਗ ਸਿੰਘ ਪਰਉਪਕਾਰੀ।
ਆਇਆ ਖਾਤਰ ਦੁਖੀਆਂ ਦੀ, ਉਹ ਕ੍ਰਿਸ਼ਨ ਮੁਰਾਰ ਦੁਬਾਰਾ।
ਇਕੋ ਜਨਿਆ ਜਨਨੀ ਨੇ, ਦਾਤਾ ਭਗਤ ਸੂਰਮਾ ਭਾਰਾ।

ਉਹ ਪੂਰੇ ਕਰ ਦਿੰਦਾ, ਜੇਹੜੇ ਕਢਦਾ ਬਚਨ ਜਬਾਨੋ।
ਨਾ ਮੋੜਿਆ ਮੁੜਕੇ ਜੀ। ਜਿਹੜੇ ਛੁਟ ਰਏ ਤੀਰ ਕਮਾਨੋ।

ਬਰਸੇ ਅਮ੍ਰਿਤ ਰਸਨਾ ਚੋਂ, ਚਮਕੇ ਮਥੇ ਨੂਰ ਸਿਤਾਰਾ।
ਇਕੋ ਜਨਿਆ ਜਨਨੀ ਨੇ। ਦਾਤਾ ਭਗਤ ਸੂਰਮਾ ਭਾਰਾ।

ਉਹ ਹਸਦਾ ਜਾਂਦਾ ਏ। ਜੇਹੜਾ ਰੋ ਰੋ ਦਰ ਤੇ ਆਂਦਾ।
ਲੇਖ ਲਿਖੇ ਜੋ ਕੁਦਰਤ ਦੇ ਮਹਾਰਾਜ ਢਾਹਕੇ ਨਵੇਂ ਬਨਾਂਦਾ।
ਤਲੀ ਸਰਹੋਂ ਜਮਾ ਦੇਂਦਾ। ਨਾ ਕੋਈ ਲੰਮਾ ਲੋਂਦਾ ਲਾਰਾ।
ਇਕੋਂ ਜਨਿਆ ਜਨਨੀ ਨੇ। ਦਾਤਾ ਭਗਤ ਸੂਰਮਾ ਭਾਰਾ।

ਇਹ ਪੂਜਨ ਜੋਗੀਆ। ਸੰਗਤੇ ਕੋਟ ਧਰਮੂ ਦੀ ਧਰਤੀ।
ਜਿਥੇ ਬੈਹ ਕੇ ਮਹਾਰਾਜ ਨੇ। ਕੀਤੀ ਘੋਰਤਪਸਿਆ ਭਗਤੀ।
ਮੋਜੀ ਠਾਕਰ ਮਸਿਆ ਤੇ। ਤਾਈਓਂ ਪਰੀਆਂ ਕਰਨ ਉਤਾਰਾ।
ਇਕੋ ਜਨਿਆ ਜਨਨੀ ਨੇ। ਦਾਤਾ ਭਗਤ ਸੂਰਮਾ ਭਾਰਾ।

## ਵਰ੍ਹੇ ਗੰਡ

ਪਰਉਪਕਾਰੀ ਦੀ ਵਰ੍ਹੇ ਗੰਡ ਆਈ ਦੇਵਾਂ ਮੈਂ ਵਧਾਈ ਸੰਗਤੇ ਤੇ।
ਜਗ ਤਾਰਨ ਗੁਰੂ ਜੰਗ ਸਿੰਘ ਆਏ ਭੁਲੇ ਭਟਕੇ ਰਾਹੇ ਪਾਏ।
ਗੀਤ ਖੁਸ਼ੀ ਦੇ ਗਾਈਏ ਦੇਵਾਂ ਮੈਂ ਵਧਾਈ ਸੰਗਤੇ।
ਡੁਬਦਾ ਹਿੰਦ ਬਚਾਯਾ ਸਤਿਗੁਰੂ ਮਾਰਗ ਇੱਕ ਦਿਖਾਯਾ ਸਤਿਗੁਰ।
ਸਤਿ ਸੰਗ ਹਰਿ ਗੁਣ ਗਾਈਏ ਦੇਵਾਂ ਮੈਂ ਵਧਾਈ ਸੰਗਤੇ।
ਝੂਠ ਪਖੰਡ ਰਦ ਕੇ ਸਾਰੇ ਨਾਮ ਜਪਾ ਕੇ ਤਾਰੇ ਸਾਰੇ।
ਮੋਜੀ ਠਾਕਰ ਸਭ ਫਲ ਪਾਈਏ ਦੇਵਾਂ ਮੈ ਵਧਾਈ ਸੰਗਤੇ।

## ਗੂੰਜਾ

ਨਾਮ ਤੇਰੇ ਦੀਆਂ ਗੂਜਾਂ ਜੁਗ ਜੁਗ ਪੈਂਦੀਆਂ ਰਹਿਣਗੀਆਂ।
ਧੰਨ ਧੰਨ ਮਹਾਰਾਜ ਜੰਗ ਸਿੰਘ ਸੰਗਤਾਂ ਕਹਿਦੀਆਂ ਰਹਿਣਗੀਆਂ।
ਜਦ ਜਦ ਤੇਰੀ ਲੋੜ ਪਵੇਗੀ ਤੇਰਿਆਂ ਸਿਖਾਂ ਨੂੰ।
ਆਕੇ ਤੂੰ ਫਿਰ ਦੂਰ ਕਰੇਗਾ ਸਾਰਿਆਂ ਦੁਖਾਂ ਨੂੰ।
ਮੌਜੀ ਠਾਕਰ ਡੇਰੇ ਤੇ ਸੰਗਤਾਂ ਆਉਦੀਆਂ ਰਹਿਣਗੀਆਂ।
ਨਾਮ ਤੇਰੇ ਦੀਆਂ ਗੂੰਜਾ ਜੁਗਾ ਜੁਗ ਪੈਦੀਆਂ ਰਹਿਣਗੀਆਂ।

# ਜੱਗ ਤੇ ਨਿਹਾਲ

ਕੋਟ ਧਰਮੂ ਵਾਲੇ ਗੁਰਾਂ ਨੂੰ ਧਿਆ ਲਿਆ।
ਜਗਤੇ ਨਿਹਾਲ ਹੋ ਗਿਆ।
ਪਿਤਾ ਹਰੀ ਸਿੰਘ ਮਾਤਾ ਫਤੇ ਕੌਰ ਜਾਏ ਨੇ।
ਸਾਹਬ ਕੋਰ ਜੀ ਨੇ ਲਾਲ ਗੋਦ ਚੇ ਖਿਡਾਏ ਨੇ।
ਡੇਰਾ ਕੋਟ ਧਰਕੂ ਦੇ ਵਿਚ ਲਾਲਿਆ।
ਜਗ ਤੇ ਨਿਹਾਲ ਹੋਗਿਆ।
ਕੋਟ ਵਿਚ ਗਲੀ ਗਲੀ ਟੋਡੀ ਰਹੇ ਭਜਦੇ।
ਘਰ ਘਰਿ ਪੁਛ ਪੁਛ ਗੁਰੂ ਜੀ ਨੂੰ ਲਭਦੇ।
ਸਾਹਮਨੇ ਰੈਂਹਦੇ ਵੀ ਚੇਹਰਾ ਨਾ ਵਖਾਲਿਆ।
ਜਗ ਤੇ ਨਿਹਾਲ ਹੋ ਗਿਆ।
ਕੋਟ ਧਰਮੂ ਵਾਲੇ ਗੁਰਾਂ ਨੂੰ ਧਿਆ ਲਿਆ।
ਜਗਤੇ ਨਿਹਾਲ ਹੋ ਗਿਆ।

# ਮਹਾਰਾਜ ਦਾ ਪਿਆਰ ਅਨੋਖਾ ਏ

ਮਹਾਰਾਜ ਦਾ ਪਿਆਰ ਅਨੋਖਾ ਏ।
ਕੋਈ ਵਿਚਲੇ ਗੁਰਮੁਖ ਪਾਂਉਦੇ ਨੇ।

ਜਿਨ੍ਹਾਂ ਜਾਗਿਆ ਪੂਰਬ ਭਾਗ ਕੋਈ।
ਤਿਨਾ ਮੋਹ ਨਿੰਦਰਾ ਤੋਂ ਜਾਗ ਹੋਈ।
ਨਿਤ ਮਹਾਰਾਜ ਵਲ ਹੀ ਧਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

ਮਹਾਰਾਜ ਦੇ ਦਵਾਰੇ ਜਾ ਕਰਕੇ।
ਕਰੋ ਅਨਿਕ ਡੰਡੋਤਾਂ ਚਾ ਕਰਕੇ।
ਚਰਨ ਧੂੜ ਲੈ ਮਸਤਕ ਲਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

ਜਿਨ੍ਹਾਂ ਪਾ ਲਿਆ ਦਰਸ਼ਨ ਮਹਾਰਾਜ ਦਾ।
ਤਿਨਾ ਭਾਗ ਜਾਗਿਓ ਹੈ ਧੁਰ ਦਾ।
ਮਹਾਰਾਜ ਤੋਂ ਬਲਿਬਲਿ ਜਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

ਸਿੱਖ ਚਲ ਚਲ ਡੇਰੇ ਆਉਂਦੇ ਨੇ।
ਗੁਰੂ ਸਦ ਸਦ ਗਲ ਨਾਲ ਲਾਉਂਦੇ।
ਗੁਰੂ ਹਿਰਦੇ ਨਾਮ ਵਸਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

ਵਿਚ ਹਿਰਦੇ ਮਹਾਰਾਜ ਵਾਸਾ ਏ।
ਰਸਨਾਂ ਤੇ ਗੁਰੂ ਜਸ ਖਾਸਾ ਏ।
ਸਿੱਖ ਮਹਾਰਾਜ ਤਾਈ ਰੀਝਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

ਸਿਖ ਹੀਏ ਮਹਾਰਾਜ ਵਸਦਾ ਏ।
ਸਿੱਖ ਮਹਾਰਾਜ ਰੂਪ ਹੀ ਲਗਦਾ ਏ।
ਬਿਬ ਬਿਚਾਰ ਨਾ ਕੋਈ ਰਖਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

ਕਰ ਕਰ ਕੇ ਸੇਵਾ ਮਹਾਰਾਜ ਦੀ।
ਕਰੋ ਖੁਸ਼ੀ ਪਰਾਪਤ ਮਹਾਰਾਜ ਦੀ।
ਸਿੱਖ ਗੁਰਮੁਖ ਪਦਵੀ ਪਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

ਮਹਾਰਾਜ ਦੇ ਦਰਤੇ ਬੈਠ ਸਭੀ।
ਕਰੋ ਭਰਮ ਭੁਲੇਖੇ ਦੂਰ ਸਭੀ।
ਮੌਜੀ ਠਾਕਰ ਦੇ ਗੁਣ ਗਾਂਦੇ ਨੇ।
ਮਹਾਰਾਜ ਦਾ ਪਿਆਰ ਅਨੋਖਾ ਏ।

## ਕਲਿਜੁਗ ਵਿਚ ਸਤਿਜੁਗ

ਜੁਗਾਂ ਦੇ ਕਈ ਜੁੱਗ ਬੀਤ ਗਏ।
ਕਲਜੁਗ ਦਾ ਜਮਾਨਾ ਆਇਆ।
ਮਹਾਰਾਜ ਜੰਗ ਸਿੰਘ ਨੇ,
ਕਲਿਜੁਗ ਵਿਚ ਸਤਿਜੁਗ ਲਾਇਆ।
ਬਚਪਨ ਗਿਆ ਜਵਾਨੀ ਜਦ ਧਾਰੀ ਸੀ।
ਨਾਮ ਨੂੰ ਜਪਿਆ ਤੇ ਹਓਮੈ ਉਸ ਮਾਰੀ ਸੀ।

ਮਨ ਨੂੰ ਨਿਮਾਣਾ ਕਰਕੇ।
ਹਹੀ ਹਰ ਹਰ ਨਾਮ ਧਿਆਇਆ।
ਮਹਾਰਾਜ ਜੰਗ ਸਿੰਘ ਨੇ।
ਕਲਿਜੁਗ ਵਿਚ ਸਤਿਜੁਗ ਲਾਇਆ।
ਸੁਖਾਂ ਦਾ ਭੰਡਾਰਾ ਉਹਨੇ ਜੱਗ ਉਤੇ ਖੋਲਿਆ।
ਹੋਇਆ ਸਦਾ ਵਾਕਪੂਰਾ ਮੁੱਖ ਤੋਂ ਜੋ ਬੋਲਿਆ।
ਆਸਾਂ ਤੇ ਮੂਰਾਦਾ ਪਾਉਦਾ ਉਹ।
ਜੇਹੜਾ ਚਲਕੇ ਸ਼ਵਾਲੀ ਦਰ ਆਇਆ।
ਮਹਾਰਾਜ ਜੰਗ ਸਿੰਘ ਨੇ।
ਕਲਿਜੁਗ ਵਿਚ ਸਤਿਜੁਗ ਲਾਇਆ।
ਧਰਮੂ ਦਾ ਕੋਟ ਵੇਖਿਆ,
ਸਚ ਖੰਡ ਦਾ ਦਿਦਾਰ ਪਾਇਆ।
ਸਰੋਵਰ ਚੇ ਜਿਨੇ ਨਹਾ ਲਿਆ।
ਉਹਦਾ ਜਨਮ ਤੇ ਮਰਨ ਮੁਕਾਇਆ।
ਮਹਾਰਾਜ ਜੰਗ ਸਿੰਘ ਨੇ,
ਕਲਿਜੁਗ ਵਿਚ ਸਤਿਜੁਗ ਲਾਇਆ।
ਚੋਰ ਠੱਗ ਡਾਕੂ ਧਾੜਵੀ ਕਈ,
ਪਾਪੀ ਉਸ ਚਰਨਾਂ ਨਾਲ ਲਾਏ।
ਚੋਰਾਸੀ ਵਾਲੇ ਗੋੜ ਮੁਕ ਗਏ।
ਜਿਨ੍ਹਾਂ ਤੁਸਾਂ ਦੇ ਦਿਦਾਰੇ ਪਾਏ।
ਨਿਪੁਤਿਆਂ ਨੂੰ ਪੁਤ ਵੰਡ ਦੇ,
ਮੋਜੀ ਠਾਕਰ ਨੇ ਸਭ ਨੂੰ ਰਜਾਇਆ।
ਮਹਾਰਾਜ ਜੰਗ ਸਿੰਘ ਨੇ
ਕਲਿਜੁਗ ਵਿੱਚ ਸਤਿਜੁਗ ਲਾਇਆ।

## ਦਾਤਾਂ ਦਾ ਭੰਡਾਰਾ

ਮਹਾਰਾਜ ਜੀ ਪਰਓਪਕਾਰ ਤੇਰਾ।
ਧੰਨ ਆਪਤੇ ਧੰਨ ਸੇਵਾਦਾਰ ਤੇਰੇ।
ਸ਼ਰਦੀ ਪੂਜ ਦੀ ਅਪਣੀ ਭੇਟ ਲੈਕੇ।
ਮੱਥਾ ਟੇਕਦੇ ਆਣ ਦਰਬਾਰ ਤੇਰੇ।

ਧੇਲੇ ਦਮੜੀਆਂ ਦੇ ਤੋਹਫੇ ਦੇਣ ਵਾਲੇ,
ਪਾਂਉਦੇ ਰਜ ਕੇ ਮਾਨ ਸਤਕਾਰ ਤੇਰੇ।
ਕਿਸੇ ਹੋਰਤੇ ਉਹ ਨਿਸਚਾ ਰਖਦੇ ਨਹੀਂ।
ਚਰਨ ਪੂ ਜਦੇ ਆਣ ਦਾ ਤਾਰ ਤੇਰੇ।

ਚੋਹਾਂ ਵਰਨਾਂ ਦੇ ਵਢਿਆਂ ਛੋਟਿਆਂ ਲਈ,
ਚਲਦੇ ਸਦਾ ਅਤੁੱਟ ਭੰਡਾਰ ਤੇਰੇ।
ਜੰਮ ਉਨ੍ਹਾਂ ਦੇ ਕਦੇ ਨ ਆਵੇ ਨੇੜੇ।
ਮਹਾਰਾਜ ਪਾਏ ਨੇ ਜਿਨ੍ਹਾਂ ਦਿਦਾਰ ਤੇਰੇ।

ਮਹਾਰਾਜ ਨੇ ਆਖਿਆ ਸੁਣੋ ਸਿਖੋ।
ਇਹ ਖੇਡ ਪ੍ਰੇਮ ਪਿਆਰ ਦੀ ਏ।
ਇਥੇ ਵਿਤਕਰਾ ਨ ਛੋਟੇ ਵਡਿਆਂ ਦਾ।
ਮੇਹਰ ਇਕੋ ਜਿਹੀ ਸਿਰਜਨ ਹਾਰਦੀਏ।

ਨਾਲ ਭਾਵਨਾ ਕੋਡੀ ਜੋ ਭੇਟ ਕਰਦਾ,
ਲਛਮੀ ਪੂਜਦੀ ਉਹ ਨੂੰ ਸੰਸਾਰ ਦੀਏ।
ਇੱਕ ਮਿਕ ਹੋਵੇ ਗੁਰੂ ਵਿਚ ਜੇਹੜਾ।
ਚੜ੍ਹੀ ਰਵੇ ਉਹਨੂੰ ਪਾਣ ਪਿਆਰ ਦੀਏ।

ਏਥੇ ਦੂਈ ਦਵੈਤ ਨੂੰ ਥਾਂ ਨਾਹੀਂ।
ਏਥੇ ਮਿਲਦਾ ਮਾਣ ਨਿਮਾਣਿਆ ਨੂੰ।
ਮੋਜੀ ਠਾਕਰ ਦਰਗਾਹ ਵਿਚ ਸੁਰਖੁਰੂ ਹੈ।
ਏਥੇ ਮਿਲਦੇ ਡੰਨ ਜਰਵਾਨਿਆ ਨੂੰ।

## ਮਹਾਰਾਜ ਜੰਗ ਸਿੰਘ

ਜਤੀ ਸਤੀ ਤੇ ਤਪੀਆਂ ਤੋਂ ਤਪੀ ਵਢਾ।
ਸਿਫਤ ਕਰਦਾ ਤੇਰੀ ਭਗਵਾਨ ਤੱਕਿਆ।
ਮਹਾਰਾਜ ਦੀ ਜੋਤ ਸਮਾਈ ਜਿਥੇ।
ਮਹਾਰਾਜ ਦਾ ਉਥੇ ਦੀਦਾਰ ਤੱਕਿਆ।

ਸੋਰਣਾ ਮੰਦਰ ਤੇ ਬਾਹਰ ਪ੍ਰਦਖਨਾ ਨੇ।
ਉਸ ਜਗਾਹ ਤੇ ਆਲੀ ਨਜਾਰਾ ਤੱਕਿਆ।
ਮੁਰਾਦਾ ਮੰਗਦੇ ਆਣ ਕੇ ਬਹੁਤ ਦੂਖੀਏ।
ਦੁਖੀ ਦਿਲਾਂ ਦਾ ਇਕ ਸਹਾਰਾ ਤੱਕਿਆ।

ਸੰਗਤ ਵੇਖਕੇ ਮਨ ਨੂੰ ਸ਼ਾਂਤ ਆਵੇ,
ਉਹ ਜਗਾਹ ਤੇ ਸਿਰਜਨ ਹਾਰਾ ਤੱਕਿਆ।
ਸੰਗਤ ਸਾਦੀ ਤੇ ਸਾਦਾ ਲਿਬਾਸ ਉਥੇ।
ਉਨ੍ਹਾਂ ਲੋਕਾਂ ਵਿਚ ਵਸਿਆ ਪਿਆਰਾ ਤੱਕਿਆ।
ਮੌਜੀ ਠਾਕਰ ਨਾ ਦੂਈ ਦੁਵੈਤ ਉਥੇ।
ਉਨ੍ਹਾਂ ਵਿਚ ਵਸਿਆ ਪਾਲਨ ਹਾਰਾ ਤਕਿਆ।
ਜਿਨਾਂ ਦੇਖਿਆ ਉਸਦੇ ਦਿਦਾਰੇ ਨੂੰ,
ਉਹ ਭਲਦਾ ਨਹੀਂ ਕਦੇ ਨਜਾਰੇ ਨੂੰ।
ਦਿਦਾਰ ਉਸਦਾ ਰਬ ਦਾ ਦੀਦਾਰਾ ਸੀ,
ਦੁਖੀ ਦਿਲਾਂ ਦਾ ਇਕ ਸਹਾਰਾ ਸੀ।
ਉਹਦਾ ਗੇੜ ਚੋਰਾਸੀ ਮੁਕਦਾ ਸੀ।
ਜਿਨ੍ਹਾਂ ਦੇਖਿਆ ਸਿਰਜਨ ਹਾਰੇ ਨੂੰ।
ਜਿਨ੍ਹਾਂ ਦੇਖਿਆ ਉਸਦੇ ਦਿਦਾਰੇ ਨੂੰ।
ਉਹ ਭੁਲਦਾ ਨਹੀਂ ਕਦੇ ਨਜਾਰੇ ਨੂੰ।

ਬ੍ਰਹਮ ਚਾਰੀ ਬ੍ਰਹਮ ਗਿਆਨੀ ਸੀ।
ਦਇਆ ਦੋਲਤ ਪੁਤਰਾਂ ਦਾ ਦਾਨੀ ਸੀ।
ਭੰਡਾਰੇ ਖੁਸ਼ੀਆਂ ਦੇ ਵੰਡਦਾ ਸਭਨਾ ਨੂੰ।
ਮੋਜੀ ਠਾਕਰ ਪਤਾ ਆਲਮ ਸਾਰੇ ਨੂੰ।
ਜਿਨ੍ਹਾਂ ਦੇਖਿਆ ਉਸਦੇ ਦਿਦਾਰੇ ਨੂੰ।
ਉਹ ਭੂਲ ਦਾ ਨਹੀਂ ਕਦੇ ਨਜਾਰੇ ਨੂੰ।

## ਮਹਾਰਾਜ ਆਇਆ

ਕਲਜੁਗ ਤਾਰਨ ਵਾਸਤੇ ਮਹਾਰਾਜ ਜੀ ਆਇਆ।
ਗਿਆਨ ਦਾ ਮਾਰਗ ਦਸਕੇ ਅਲੱਖ ਲਖਾਇਆ।
ਦੂਈ ਦਿਲਾਂ ਤੋਂ ਕਢ ਕੇ, ਪਰੇਮ ਸਿਖਾਇਆ।
ਨਫਰਤ ਕਰਕੇ ਦੂਰ ਸਭਨਾਂ ਨੂੰ ਗਲੇ ਲਗਾਯਾ।

ਛੂਤ ਛਾਤ ਦਾ ਭੂਤ ਕਢਕੇ ਇਕ ਥਾਂ ਬਹਾਇਆ
ਭੂਲੀ ਹੋਈ ਖਲਕਤ ਨੂੰ ਫੜ ਰਾਹੇ ਪਾਇਆ।
ਸੁੱਤੇ ਹੋਏ ਮੁਲਕ ਨੂੰ ਹਲੂਣ ਜਗਾਇਆ।
ਭਵਜਲੋਂ ਉਸ ਨੂੰ ਤਾਰਿਆ ਜਿਸ ਸੀਸ ਨਿਵਾਇਆ।

ਕੋਟ ਧਰਮੂ ਦੇ ਜਾ ਧਰਤੀ ਨੂੰ ਭਾਗ ਲਗਾਇਆ।
ਮਹਾਰਾਜ ਜੰਗ ਸਿੰਘ ਵਾਹਵਾਹ ਖੇਲ ਰਚਾਇਆ।
ਮੋਜੀ ਠਾਕਰ ਮਹਿਮਾਂ ਜਾਣ ਦਾ ਧੰਨ ਉਸਦੀ ਮਾਇਆ।

## ਸ਼ਾਨ ਨਿਆਰੀ

ਮਹਾਰਾਜ ਜੰਗ ਸਿੰਘ ਦੀ, ਸਾਰੀ ਦੁਨੀਆ ਤੋਂ ਸ਼ਾਨ ਨਿਆਰੀ।
ਚੇਹਰੇ ਉਤੇ ਨੂਰ ਚਮਕੇ ਅਖਾਂ ਵਿਚ ਰਹਿੰਦੀ ਨਾਮ ਦੀ ਖੁਮਾਰੀ।
ਜਤੀਆਂ ਤੋਂ ਜਤੀ ਤੇ ਸਤੀਆਂ ਤੋਂ ਸਤੀ ਸੀ।
ਹਠੀਆਂ ਤੋਂ ਹਠੀ ਤੇ ਤਪੀਆਂ ਤੋਂ ਤਪੀ ਸੀ।
ਜਲਵਾ ਵੇਖ ਉਸਦਾ, ਉਹ ਨੂੰ ਝੁਕ ਦੀ ਸੀ ਦੁਨੀਆਂ ਸਾਰੀ।
ਮਹਾਰਾਜ ਜੰਗ ਸਿੰਘ ਦੀ ਸਾਰੀ ਦੁਨੀਆਂ ਤੋਂ ਸ਼ਾਨ ਨਿਆਰੀ।
ਕਦੇ ਸੀ ਉਹ ਸ਼ਹਿਨਸ਼ਾਹ ਤੇ ਕਦੇ ਉਹ ਫਕੀਰ ਸੀ।
ਕਦੇ ਜਾਹਰਾ ਪੀਰ ਕਦੇ ਪੀਰਾਂ ਦਾ ਉਹ ਪੀਰ ਸੀ
ਛੱਟਾ ਦੇਕੇ ਖੁਲ੍ਹਾਂ ਨਾਮ ਦਾ, ਉਹਨੇ ਦੁਨੀਆਂ ਸੀ ਸਾਰੀ ਤਾਰੀ।
ਮਹਾਰਾਜ ਜੰਗ ਸਿੰਘ ਦੀ, ਸਾਰੀ ਦੁਨੀਆਂ ਤੋਂ ਸ਼ਾਨ ਨਿਆਰੀ।
ਸਤਿਗੁਰੂ ਰਾਮ ਸਿੰਘ ਦੇ ਉਹ ਘਰ ਦਾਸੀ ਦਾਨੀ ਪੂਰਾ
ਭਗਤਾਂ ਤੋਂ ਭਗਤ ਵਡਾ ਉਹ ਸੂਰਿਆ ਤੋਂ ਜਾਪੇ ਸੂਰਾ
ਮੋਜੀ ਠਾਕਰ ਵੇਖ ਉਸ ਨੂੰ ਉਹਦੇ ਚਰਨਾਂ ਤੋਂ ਜਾਵੇ ਬਲਿਹਾਰੀ।
ਮਹਾਰਾਜ ਜੰਗ ਸਿੰਘ ਦੀ ਸਾਰੀ ਦੁਨੀਆਂ ਤੋਂ ਸ਼ਾਨ ਨਿਆਰੀ।

## ਦਰਸ਼ਨ ਨਾਲ ਸ਼ਾਂਤ

ਗੁਰੂ ਜੰਗ ਸਿੰਘ ਦੇ ਦਰਸ਼ਨ ਨਾਲ ਸ਼ਾਂਤ ਆਵੇ।
ਤੇ ਬਚਨ ਮਨਿਆ ਖੁਲ੍ਹ ਕਪਾਟ ਜਾਂਦੇ।
ਰਿਸ਼ੀ ਮੁਨੀ ਉਮਰ ਸਾਰੀ ਖੋਜਦੇ ਰਹੇ।
ਜਿਹ ਨੂੰ ਮਿਲਕੇ ਲਭ ਉਹ ਬਾਟ ਜਾਂਦੇ।
ਗੰਗਾ ਜਮਨਾ ਅੰਦਰ ਟੁਬੀਆਂ ਲੋਣ ਦੇ ਲਈ।
ਵੇਖ ਸੈਹਜ ਤੇ ਸੁੰਨ ਦੇ ਘਾਟ ਜਾਂਦੇ
ਵੇਖ ਲਈਏ ਜਦੋਂ ਪਰਤੱਖ ਸਤਿਗੁਰ
ਮਾਯਾ ਜਾਲ ਵਾਲੇ ਪਰਦੇ ਪਾਟ ਜਾਂਦੇ।
ਰਖਿਆ ਕਰਦੇ ਨੇ ਹਰਇਕ ਥਾਂ ਅੰਦਰ
ਕਲੂ ਕਾਲ ਅੰਦਰ ਅਵਤਾਰ ਆਇਆ।

ਰੱਬੀ ਜੋਤ ਇਲਾਹੀ ਨਿਰੰਕਾਰ ਜੀ ਦੀ
ਸਰਬ ਕਲਾ ਲੈਕੇ ਦੇਹ ਧਾਰ ਆਯਾ।
ਜੱਗ ਸੜ ਰਿਹਾ ਹਓਮਾਂ ਦੀ ਅੱਗ ਅੰਦਰ
ਸ਼ਬਦ ਨਾਲ ਕਰਨੇ ਠੰਡਾ ਠਾਰ ਆਯਾ
ਅੱਗ ਵਿਸ਼ੇ ਵਿਕਾਰਾਂ ਦੀ ਬਹੁਤ ਲੱਗੀ।
ਰੈਹਮਤ ਕਰਕੇ ਤਾਰਨ ਸੰਸਾਰ ਆਯਾ।
ਸ਼ਰਾਬੀ ਮਾਸੀਆਂ ਨੂੰ ਭੁੱਲੇ ਭਟਕਿਆ ਨੂੰ।
ਗੁਰੂ ਜੰਗ ਸਿੰਘ ਨੇ ਸਿਧੇ ਰਾਹ ਪਾ ਦਿਤਾ।
ਮੋਜੀ ਠਾਕਰਾ ਕਿਤੇ ਨ ਰਵੀਂ ਭੁਲਿਆ
ਕੋਟ ਧਰਮੂ ਦਾ ਰਸਤਾ ਦਿਖਾ ਦਿਤਾ

## ਸੰਤ

ਪਾਰ ਸੰਤ ਦਾ ਕੋਈ ਪਾ ਨਹੀਂ ਸਕਦਾ।
ਸੰਤ ਦੀ ਹੋਈ ਹੈਰਮਤ ਨੂੰ ਕੋਈ ਮਿਟਾ ਨਹੀਂ ਸਕਦਾ।
ਸੰਤ ਸ਼ੇਰ ਤੇ ਸੂਰਮੇ ਨੂੰ ਕੋਈ ਮੋੜ ਨਹੀਂ ਸਕਦਾ
ਸੰਤ ਦੀ ਜੋੜੀ ਕਿਸਮਤ ਨੂੰ ਕੋਈ ਤੋੜ ਨਹੀਂ ਸਕਦਾ।
ਸੰਤ ਦੀ ਹੋਈ ਬਖਸ਼ਿਸ਼ ਨੂੰ ਕੋਈ ਟਾਲ ਨਹੀਂ ਸਕਦਾ
ਸੰਤ ਦੇ ਭਰੇ ਬੇੜੇ ਨੂੰ ਕੋਈ ਗਾਲ ਨਹੀਂ ਸਕਦਾ।
ਰੱਬਦੇ ਘਰ ਵਿਚ ਸੰਤਾ ਦੀ ਹੁੰਦੀ ਮੁਖਤਿਆਰੀ ਏ।
ਤਾਂਹੀ ਤੇ ਫਿਰ ਸੰਤਾ ਨੇ ਆ ਦੁਨੀਆਂ ਤਾਰੀ ਏ।
ਰੱਬ ਸੰਤ ਦਾ ਕਹਿਣਾ ਸਜਨੋ ਕਦੇ ਵੀ ਮੋੜੇ ਨਾ
ਸੰਤਾ ਦੇ ਜੋੜੇ ਹੋਏ ਨੂੰ ਕਦੇ ਰੱਬ ਵੀ ਤੋੜੇ ਨਾ
ਰਬ ਵਿਚ ਤੇ ਸੰਤਾ ਵਿਚ ਕੋਈ ਭਾਵ ਭੇਦ ਨਹੀਂ।
ਮੋਜੀ ਠਾਕਰ ਦੀ ਰੈਹਮਤ ਨੂੰ ਕੋਈ ਜਾਣੇ ਬੇਦ ਨਹੀਂ।

## ਤੈਨੂੰ ਰੱਬ ਨ ਆਖਾਂ ਤੇ ਕੀਹ ਆਖਾਂ

ਮਾਤਾ ਫਤੇ ਦੀ ਅੱਖ ਦੇ ਤਾਰਿਆ ਵੇ।
ਜੇ ਪਰਉਪਕਾਰੀ ਨਾ ਆਖਾਂ ਤੇ ਕੀਹ ਆਖਾਂ।
ਦਰ ਆਇਆਂ ਦੀ ਝੋਲੀਆਂ ਭਰ ਦੇਂਦਾ।
ਜੇ ਦਾਤਾਰ ਨਾ ਆਖਾਂ ਤੇ ਕੀਹ ਆਖਾਂ।

ਵਢੇ ਵੱਢੇ ਪਾਪੀਆਂ ਨੂੰ ਵੀ ਤਾਰ ਦਿਤਾ।
ਬਖਸ਼ਨ ਹਾਰ ਨ ਆਖਾਂ ਤੇ ਕੀਹ ਆਖਾਂ।
ਮੋਜੀ ਠਾਕਰ ਮਹਾਰਾਜ ਜੰਗ ਸਿੰਘ ਜੀ।
ਤੈਨੂੰ ਰੱਬ ਨਾ ਆਖਾਂ ਤੇ ਕੀਹ ਆਖਾਂ।
ਤੈਨੂੰ ਵਰਾ ਦਾ ਦਾਤਾ ਵੀ ਆਖਦੇ ਨੇ।
ਮੁਰਾਦਾਂ ਪਾਈਆਂ ਏਥੋਂ ਜੱਗ ਵਾਸੀਆਂ ਨੇ।
ਕਾਮ ਧੇਨ ਸੀ ਬੱਧੀ ਹੋਈ ਦਰ ਤੇਰੇ।
ਰਿਧਾਂ ਸਿਧਾਂ ਹੋਈਆਂ ਸਭ ਦਾਸੀਆਂ ਨੇ।
ਮੋਏ ਹੋਏ ਤੂੰ ਕਈ ਜਵਾ ਦਿਤੇ।
ਲਾਹਈਆਂ ਜਮਾਂ ਦੀਆਂ ਗਲੋਂ ਤੂੰ ਫਾਸੀਆਂ ਨੇ।
ਮੋਜੀ ਠਾਕਰ ਹੁਕਮ ਵਿਚ ਧਰਮ ਰਾਜਾ।
ਕੱਟੀਆਂ ਕਈਆਂ ਦੀਆਂ ਤੂੰ ਚੁਰਾਸੀਆਂ ਨੇ ।

## ਚਰਨਾਂ ਤੋਂ ਜਾਈਏ ਬਲਿਹਾਰੇ

ਮਹਾਰਾਜ ਜੰਗ ਸਿੰਘ ਜੀ ਤੇਰੇ ਚਰਨਾਂ ਤੋਂ ਜਾਈਏ ਬਲਿਹਾਰੇ।
ਤੇਰੇ ਦੁਆਰੇ ਚਲ ਸੰਗਤਾਂ ਨੇ ਆਉਦੀਆਂ।
ਸੇਵਾ ਸ਼ਰਧਾ ਦੇ ਨਾਲ ਨੇ ਕਮਾਂਉਂਦੀਆਂ।
ਏਥੋਂ ਮਨ ਭਾਉਦੇ ਫਲ ਪਾਉਂਦੀਆਂ।
ਤੇਰਾ ਤਕ ਕੇ ਦਵਾਰਾ ਬੜਾ ਆਉਂਦਾ ਹੈ ਨਜਾਰਾ।
ਸਾਨੂੰ ਤੇਰਾ ਹੀ ਸਹਾਰਾ ਦੂਰੋਂ ਪੈਦਾ ਚਮਕਾਰਾ।
ਜਿਵੇਂ ਚਮਕਦੇ ਅੰਬਰ ਦੇ ਤਾਰੇ।
ਮਹਾਰਾਜ ਜੰਗ ਸਿੰਘ ਜੀ ਤੇਰੇ ਚਰਨਾਂ ਤੋਂ ਜਾਈਏ ਬਲਿਹਾਰੇ।
ਬੜੀ ਦੂਰੋਂ ਦੂਰੋ ਜੀ ਪ੍ਰੇਮੀ ਚਲ ਆਵਦੇ।
ਏਥੇ ਆਨਕੇ ਤੇ ਸੇਵਾ ਹੈ ਕਮਾਂਵਦੇ।
ਫੁਲ ਸ਼ਰਧਾ ਦੇ ਆਣਕੇ ਚੜਾਂਵ ਦੇ।
ਸਭ ਆਦੇ ਚਾਂਈ ਚਾਂਈ ਦਾਤਾ ਖੈਰ ਝੋਲੀ ਪਾਈਂ।
ਅਸੀਂ ਜਾਈਏ ਥਾਓਂ ਥਾਈਂ ਸਾਢੀ ਪਿਆਸ ਬੁਝਾਈ
ਏਹੋ ਆਨ ਸਭ ਅਰਜ ਗੁਜਾਰੇ।ਹਾਰਾਜ ਜੰਗ ਸਿੰਘ ਜੀ ਤੇਰੇ ਚਰਨਾਂ ਤੋਂ ਜਾਈਏ ਬਲਿਹਾਰੇ।
ਏਥੇ ਬੜਾ ਚਲਕੇ ਤੇ ਆਂਵਦਾ ਜਹਾਨ ਹੈ।

ਘਰੋਂ ਸ਼ਰਧਾ ਦੇ ਨਾਲ ਹੋਂਵਦੇ ਰਵਾਨ ਹੈ।
ਗੁਰੂ ਜੰਗ ਸਿੰਘ ਜੀ ਵੀ ਬੜਾ ਮੇਹਰਬਾਨ ਹੈ।
ਆਸ ਸਭ ਦੀ ਪੁਜਾਵੇ ਏਥੋਂ ਖਾਲੀ ਕੋਈ ਨ ਜਾਵੇ।
ਖੈਰ ਸਭ ਨੂੰ ਹੀ ਪਾਵੇ ਨਾਲੇ ਵਿਛੁੜੇ ਮਿਲਾਵੇ
ਏਥੋਂ ਮਿਲਦੇ ਨੇ ਪੁੱਤਰ ਪਿਆਰੇ।
ਮਹਾਰਾਜ ਜੰਗ ਸਿੰਘ ਜੀ ਤੇਰੇ ਚਰਨਾਂ ਤੋਂ ਜਾਈਏ ਬਲਿਹਾਰੇ।

ਨਾਲ ਸ਼ਰਧਾ ਦੇ ਆਵੇ ਜੋ ਵੀ ਦਰਤੇ।
ਮਹਾਰਾਜ ਜੀ ਨੇ ਮਾਲੋ ਮਾਲ ਕਰਤੇ।
ਸਭ ਸੇਵਕਾਂ ਦੇ ਘਰ ਦੇਖੋ ਭਰਤੇ
ਆਵੇ ਸ਼ਰਧਾ ਦਿਲ ਧਾਰ ਉਹਨੂੰ ਦੇ ਕੇ ਦਿਦਾਰ
ਬੇੜਾ ਕਰ ਦਿੰਦੇ ਪਾਰ ਮੈਂ ਜਾਵਾ ਬਲਿਹਾਰ।
ਅੱਗੇ ਪਾਪੀ ਨੇ ਅਨੇਕਾਂ ਤੁਸੀ ਤਾਰੇ
ਮਹਾਰਾਜ ਜੰਗ ਸਿੰਘ ਜੀ ਤੇਰੇ ਚਰਨਾ ਤੋਂ ਜਾਈਏ ਬਲਿਹਾਰੇ

ਖੰਡ ਪਾਠ ਵੰਡੇ ਪੁਤੱਰ ਦੇਂਵਦੇ।
ਜੇਹੜੇ ਤੇਰੇ ਦਰ ਆਕੇ ਤੈਨੂੰ ਸੇਂਵਦੇ।
ਸਾਰੇ ਫਲ ਉਹਦੇ ਘਰ ਹੀ ਨੇ ਮੇਂਵਦੇ।
ਐਸੀ ਕਰ ਦਿੰਦੇ ਮੇਹਰ ਲਾਂ ਦਿੰਦੇ ਦੋਹਰ ਤੇਹਰ।
ਦਸਾਂ ਲਿਖਕੇ ਤੇ ਸ਼ੇਰ ਨਾ ਕੋਈ ਹੋਰ ਨਾ ਕੋਈ ਫੇਰ।
ਤੇਰੇ ਦਰ ਉਤੇ ਮਿਲਦੇ ਨਜ਼ਾਰੇ।
ਮਹਾਰਾਜ ਜੰਗ ਸਿੰਘ ਜੀ ਤੇਰੇ ਚਰਨਾਂ ਤੋਂ ਜਾਈਏ ਬਲਿਹਾਰੇ

ਤੇਰੇ ਦਰ ਦੀ ਕੀਹ ਸਿਫਤ ਸੁਨਾਂਵਾਂ ਮੈਂ।
ਏਥੋਂ ਭਰ ਭਰ ਝੋਲੀਆਂ ਲਿਜਾਵਾ ਮੈਂ।
ਮਨ ਚਾਹੇ ਫਲ ਆਣਕੇ ਤੇ ਪਾਂਵਾਂ ਮੈਂ।
ਕਰਾਂ ਸਿਫਤ ਕੀ ਤੇਰੀ ਏਨੀ ਬੁਧ ਨਹੀਂ ਮੇਰੀ।
ਹੁਨ ਕਰਿਓਂ ਨ ਦੇਰੀ ਪੈਣੀ ਚਾਹੀਦੀ ਨਹੀ ਫੇਰੀ।
ਤੇਰੀ ਸੰਗਤ ਆ ਅਰਜ ਗੁਜਾਰੇ।
ਮਹਾਰਾਜ ਜੰਗ ਸਿੰਘ ਜੀ ਤੇਰੇ ਚਰਨਾਂ ਤੋਂ ਜਾਈਏ ਬਲਿਹਾਰੇ

ਏਥੋਂ ਕੋਈ ਵੀ ਨਰਾਸਾ ਨ ਜਾਵੇ।
ਹਰ ਕੋਈ ਖੁਸ਼ੀ ਖੁਸ਼ੀ ਕਰ ਉਤੋਂ ਜਾਵੇ।

ਮਹਾਰਾਜ ਜੰਗ ਸਿੰਘ ਜੀ ਮਨਸਾ ਪੁਜਾਵੇ।
ਦੁੱਧ ਪੁੱਤ ਦੀ ਨ ਥੋੜ ਏਥੇ ਪੂਰੀ ਹੋਵੇ ਲੋੜ।
ਲੈ ਗਏ ਲਖਾਂ ਤੇ ਕਰੋੜ ਆਏ ਬੈਠੇ ਕਈ ਹੋਰ।
ਮੋਜੀ ਠਾਕਰ ਨੂੰ ਤੇਰੇ ਹੀ ਸਹਾਰੇ
ਮਹਾਰਾਜ ਜੰਗ ਸਿੰਘ ਜੀ ਤੇਰੇ ਚਰਨਾਂ ਤੋਂ ਜਾਈਏ ਬਲਿਹਾਰੇ।

## ਮਹਿਮਾਂ ਸਾਧ ਸੰਤ ਦੀ ਨ ਵੇਦ ਜਾਣਦਾ

ਬੇਗਮ ਪੁਰੇ ਚੇ ਏਹਨਾ ਦਾ ਕਿਆਮ ਹੈ।
ਦਸਵਾਂ ਦਵਾਰ ਏਹਨਾਂ ਦਾ ਮੁਕਾਮ ਹੈ।
ਤਿਆਗ ਦਾ ਹੈ ਪਾਨ ਤੇ ਅਹਾਰ ਨਾਮ ਦਾ।
ਸੱਚੇ ਦਾ ਮੁਨਾਰਾ ਸੌਮਾਂ ਹੈ ਗਿਆਨ ਦਾ।
ਰਿਧੀਆ ਤੇ ਸਿਧੀਆਂ ਸਭ ਜਗ ਵਾਸੀਆਂ।
ਮੁਰਾਦਾਂ ਏਥੋਂ ਪਾਈਆਂ ਏਹਨਾਂ ਦੀਆਂ ਦਾਸੀਆਂ।
ਰੈਹਣ ਵਾਂਗ ਕੰਵਲ ਜਗ ਤੋਂ ਨਿਆਰੇ ਨੇ।
ਕਾਮ ਕਰੋਧ ਲੋਭ ਪੰਜੇ ਦੂਤ ਮਾਰੇ ਨੇ।
ਤੱਤ ਖੱਟ ਸ਼ਾਸਤਰ ਬਾਈਬਲ ਕਰਾਨ ਦਾ
ਮਹਿਮਾਂ ਸਾਧ ਸੰਤਦੀ ਨ ਬੇਦ ਜਾਣਾ।
ਹੱਦ ਟੱਪੇ ਔਲੀਆ ਬੇਹੱਦ ਪੀਰ ਹੈ।
ਹੱਦ ਤੇ ਬੇਹੱਦ ਟੱਪਦਾ ਫਕੀਰ ਹੈ।
ਕੀਰਤਨ ਹੋਵੇ ਨਿਤ ਰੈਣ ਜੇ ਸਬਾਈ ਦਾ।
ਭਗਵਾਨ ਰੂਪ ਧਾਰੇ ਆਪ ਸੈਨ ਨਾਈ ਦਾ।
ਕਿਤੇ ਧੰਨੇ ਜੱਟ ਦੇ ਕਿਆਰੇ ਮੋੜ ਦਾ।
ਪਿਆ ਗਾਧੀ ਵਾਵੇ ਆਪ ਹਲ ਜੋੜ ਦਾ।
ਬਚਨਾਂ ਦੇ ਦਾਤੇ ਹੁੰਦੇ ਪੂਰੇ ਸਰਨ ਦੇ।
ਨਰਕ ਕੀਤੇ ਖਾਲੀ ਵਾਜ ਸੁਣੀ ਕੰਨ ਦੇ।
ਉਸ ਦੀ ਰਜਾ ਦੇ ਵਿਚ ਰਹਿਣਾ ਮਾਨਦਾ।
ਮਹਿਮਾ ਸਾਧ ਸੰਤ ਦੀ ਨ ਬੇਦ ਜਾਣਦਾ।

ਭਗਤ ਛਡਾਵੇ ਬਾਂਦੀ ਭਗਵਾਨ ਦੀ।
ਹੋਂਵਦੀ ਅਟੱਲ ਨਿਕਲੀ ਜਬਾਨ ਦੀ।
ਰੱਬ ਨੂੰ ਨਾ ਭਾਵੇ ਭਗਤ ਦੀ ਨਰਾਦਰੀ।
ਦਿਓਰਾ ਫੇਰ ਛੱਡੀ ਨਿੰਦਕਾ ਬਰਾਦਰੀ।
ਮੋਈ ਹੋਈ ਗਊ ਆਇਕੇ ਜਵਾਂਵ ਦਾ।
ਅਚਰਜ ਜੋੜੀ ਖੜਾਵਾਂ ਦੀ ਰਲਾਂਵਦਾ।
ਮਲਿੱਆ ਦੁਆਰਾ ਜਾਕੇ ਸੱਚ ਖੰਡ ਦਾ।
ਮੰਗਦਾ ਗਰੀਬੀ ਮਾਲਕ ਬ੍ਰਹਮੰਡ ਦਾ।
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣਦਾ।
ਮਹਿਮਾ ਸਾਧ ਸੰਤ ਦੀ ਨ ਬੇਦ ਜਾਣਦਾ।
ਜਾਗਦੇ ਨੇ ਭਾਗ ਜਦੋਂ ਸੰਸਾਰ ਦੇ।
ਰੱਬ ਰੂਪ ਸਾਧ ਅਵਤਾਰ ਧਾਰਦੇ।
ਮਰਾ ਮਰਾ ਡਾਕੂਆ ਨੂੰ ਦਸ ਜੁਗਤੀ।
ਗਨਕਾ ਦੀ ਤੋਤਿਓਂ ਕਰਾਤੀ ਮੁਕਤੀ।
ਸੰਗ ਸਾਧ ਸੰਤ ਦਾ ਕੁਲਾਂ ਨੂੰ ਤਾਰਦਾ।
ਫੈਸਲਾ ਵੇਦਾਂਤ ਇਹੋ ਹੀ ਪੁਕਾਰਦਾ।
ਵਿਚ ਦਰਗਾਹ ਓਹੋ ਹੋਜੂ ਪੋਸ਼ਟੀ।
ਘੜੀ ਆਧ ਘੜੀ ਸਾਧਾਂ ਸੰਗ ਗੋਸ਼ਟੀ।
ਜੋਗੀ ਜਤੀ ਸਤੀ ਥੰਮ ਕਲੂ ਕਾਲ ਦੇ।
ਪਰ-ਉਪਕਾਰੀ ਨਦਰੀ ਨਿਹਾਲ ਦੇ।
ਮੋਜੀ ਠਾਕਰ ਦੀ ਰੀਤ ਗੁਰੂ ਆਪ ਜਾਣਦਾ।
ਮਹਿਮਾ ਸਾਧ ਸੰਗਤ ਦੀ ਨ ਬੇਦ ਜਾਣਦਾ।

## ਖੁਦਾ ਸੁੰਦਰ

ਅਲ੍ਹਾ ਦਿਸਦਾ ਏ ਤੇਰੀ ਅੰਖ ਅੰਦਰ।
ਤੇਰੀ ਨਜਰ ਦੇ ਵਿਚ ਖੁਦਾਈ ਸੁੰਦਰ।
ਦੋਲਤ ਚੁਮਦੀ ਏ ਸਦਾ ਚਰਨ ਤੇਰੇ।
ਤੂੰ ਹੈ ਖੁਦ ਖੁਦਾ ਇਲਾਹੀ ਸੁੰਦਰ।

ਤੇਰੀ ਅਦਾ ਤੋਂ ਮੈ ਜਿੰਦਜਾਨ ਵਾਰਾਂ।
ਤੇਰੀ ਖਾਕ ਤੋਂ ਵਾਰਾਂ ਜਹਾਨ ਸੁੰਦਰ।
ਤੇਰੇ ਹਾਸੇ ਤੋਂ ਹਸਤੀ ਖਵਾਜਾ ਵਾਰਾਂ।
ਤੇਰੇ ਕਲਾਮ ਤੋਂ ਵਾਰਾਂ ਕੁਰਾਨ ਸੁੰਦਰ।
ਤੇਰੀ ਰਜਾ ਤੋਂ ਰੋਜੇ ਨਮਾਜ ਵਾਰਾਂ।
ਤੇਰੇ ਪਿਆਰ ਤੋਂ ਵਾਂਰਾਂ ਇਮਾਨ ਸੁੰਦਰ।
ਤੇਰੀ ਸਤ ਕਰਤਾਰ ਦੀ ਸਦਾ ਉਤੋਂ।
ਕਰਾਂ ਮੱਕਾ ਮਦੀਨਾ ਕੁਰਬਾਨ ਸੁੰਦਰ।
ਯਾਰਾਂ ਵਾਰ ਮੈਂ ਮੱਕੇ ਦਾ ਹੱਜ ਕੀਤਾ।
ਉਥੇ ਲਭਿਆ ਨਾ ਮੈਨੂੰ ਖੁਦਾ ਸੁੰਦਰ।
ਮੋਜੀ ਠਾਕਰ ਇਹ ਕੋਤਕ ਨੂੰ ਵੇਖਿਆ ਸੀ।
ਹਾਜੀ ਆਖਦਾ ਖੁਦ ਖੁਦਾ ਸੁੰਦਰ।
ਕਦੇ ਮਾਲਾ ਕਦੇ ਗੁਟਕਾ ਸੀ ਹੱਥ ਜਿਸਦੇ।
ਜਾਪੇ ਜੰਗ ਸਿੰਘ ਜੀ ਦੀ ਤਸਵੀਰ ਸੁੰਦਰ।
ਵੰਡੀਆਂ ਸਦਾ ਹੀ ਖੁਸ਼ੀਆਂ ਜਹਾਨ ਉਤੇ।
ਬਨਕੇ ਆਇਆ ਸੈਂ ਸਾਢੀ ਤਕਦੀਰ ਸੁੰਦਰ।
ਮਥੇ ਨੂਰ ਚਕਮੇ ਸੋਮਾਂ ਰੈਹਮਤਾਂ ਦਾ।
ਮੁਖੋਂ ਬੋਲਦੇ ਸੀ ਸਤ ਕਰਤਾਰ ਸੁੰਦਰ।
ਮੋਜੀ ਠਾਕਰ ਦੇ ਭਰ ਭੰਡਾਰ ਦਿੰਦਾ।
ਸ਼ਰਧਾ ਧਾਰ ਜੋ ਆਇਆ ਦਰਬਾਰ ਸੁੰਦਰ।
ਹਿਰਦੇ ਠਾਰਦਾ ਮਸਤ ਮਸਤ ਨੈਣ ਉਹਦੇ।
ਵਿਚ ਸਭ ਦੇ ਕਰੇ ਨਿਵਾਸ ਸੁੰਦਰ।
ਲੂੰ ਲੂੰ ਉਹਦਾ ਲੈਹਰਾਂ ਮਾਰਦਾ ਸੀ।
ਹਰਬੁਤ ਵਿਚ ਬੈਠਾ ਹੈ ਆਪ ਸੁੰਦਰ।
ਵਾਹੁ ਵਾਹੁ ਸਤਨਾਮ ਦਾ ਜਾਪ ਕਰਦਾ।
ਦੁਖੀਂ ਦਿਲਾਂ ਦੀ ਸੁਣੇ ਫਰਯਾਦ ਸੁੰਦਰ
ਮੋਜੀ ਠਾਕਰ ਜੀ ਜਿਥੇ ਜਾ ਬੈਠ ਦਾ ਸੀ।
ਹਾਜਰ ਰੈਂਹਦਾ ਸੀ ਕੋਲ ਖੁਦਾ ਸੁੰਦਰ।

ਉਹਦੀ ਤਕਨੀ ਬੜੀ ਕਮਾਲ ਦੀ ਸੀ।
ਦਿੰਦਾ ਤੱਕਦੇ ਕਰ ਨਿਹਾਲ ਸੁੰਦਰ।
ਚੱਕ ਤਖਤਿਓ ਤਖਤ ਬਿਠਾਲ ਦੇਂਦਾ।
ਫਰਯਾਦੀ ਕਰਦਾ ਸੀ ਜਦੋਂ ਸਵਾਲ ਸੁੰਦਰ।
ਨਿਗਾਹ ਮਾਰਕੇ ਸੁਰਤ ਦੁੜਾਓ ਜਿਥੇ।
ਪਹੁੰਚਾ ਮਿਲਦਾ ਸੀ ਅਗੇ ਹੀ ਜਾ ਸੁੰਦਰ।
ਮੋਜੀ ਠਾਕਰ ਗੁਰੂ ਦੇ ਪਿਆਰਿਆਂ ਵੇ।
ਜਰੇ ਜਰੇ ਤੋਂ ਨਹੀਂ ਜੁਦਾ ਸੁੰਦਰ।

## ਧੰਨ ਭਾਈ ਸੁੰਦਰ ਸਿੰਘ ਜੀ

ਭਾਈ ਸੁੰਦਰ ਤੇ ਮਹਾਰਾਜ ਮੇਹਰ ਕਰਕੇ।
ਨਾਲ ਜੋਤ ਦੇ ਜੋਤ ਮਿਲਾ ਦਿਤੀ।
ਪੰਜਾ ਵੈਰੀਆਂ ਤੋਂ ਨਾਲੇ ਮੁਕਤ ਕਰਕੇ।
ਬਿਰਤੀ ਨਾਲ ਅਕਾਲ ਦੇ ਲਾ ਦਿਤੀ।
ਹੱਥਾਂ ਵਿਚ ਮਾਲਾ ਹਰਦਮ ਰਹੇ ਫਿਰਦੀ
ਬਾਣੀ ਪੜ੍ਹਣ ਦੀ ਜੁਗਤੀ ਬਤਾ ਦਿਤੀ।
ਜਿਥੇ ਜਾਂਵਦੇ ਲੋਕਾਂ ਦਾ ਭਲਾ ਕਰਦੇ।
ਵੰਡ ਛਕਣ ਦੀ ਰੀਤ ਚਲਾ ਦਿਤੀ।
ਯਾਦ ਗੁਰਾਂ ਦੀ ਹਰਦਮ ਨਹੀਂ ਭੁਲਦੀ।
ਯਾਦ ਉਹਦੀ ਵਿਚ ਰੱਤ ਮੁਕਾ ਦਿਤੀ।
ਭਾਗਾਂ ਨਾਲ ਮਨੁਖ ਹੈ ਜਨਮ ਮਿਲਿਆ।
ਬਿਰਤੀ ਗੁਰਾਂ ਦੇ ਚਰਨਾਂ ਨਾਲ ਲਾ ਦਿਤੀ।
ਮੋਜੀ ਠਾਕਰ ਇਹ ਜੋਤ ਅਕਾਲ ਦੀ ਹੈ।
ਸੁੰਦਰ ਸਿੰਘ ਨੂੰ ਗਲ ਸਮਝਾ ਦਿਤੀ।

## ਸ੍ਰ: ਹੀਰਾ ਸਿੰਘ ਨੂੰ ਪੁੱਤਰ ਦੀ ਦਾਤ ਮਿਲੀ

ਸਰਦਾਰ ਹੀਰਾ ਸਿੰਘ ਜੀ ਦੀ ਸੁਣੋ ਸਾਖੀ।
ਢਾਣੀ ਕਕੜ ਦੀ ਦਾ ਉਹ ਵਸਨੀਕ ਹੈਸੀ।

ਸ਼ਰਧਾਂ ਰਖਦੇ ਸੀ ਗੁਰੂ ਜੰਗ ਸਿੰਘ ਤੇ
ਨਰਿੰਦਰ ਕੋਰ ਘਰ ਵਾਲੀ ਭਜਨੀਕ ਹੈਸੀ।
ਕਦੀ ਕਦੀ ਦਬਾ ਉਹ ਨੂੰ ਪੈ ਜਾਂਦਾ।
ਹਵਾ ਉਪਰੀ ਨਾਲੇ ਸ਼ਰੀਕ ਹੈਸੀ
ਇਕ ਦਿਨ ਦਰਸ਼ਨ ਹੋ ਗਿਆ ਸਤਿਗੁਰੂ ਦਾ
ਗੁਰੂ ਜੰਗ ਸਿੰਘ ਦੀ ਰਖੀ ਓਡੀਕ ਹੈਸੀ।
ਉਚੇ ਲੰਮੇ ਚਿੱਟੇ ਕਪੜੇ ਹੱਥ ਖੂੰਡਾ
ਕੋਟ ਧਰਮੂ ਦੇ ਆਪ ਵਸਨੀਕ ਹੈ ਸੀ।
ਦੋਵੇ ਪਹੁੰਚ ਗਏ ਡੇਰੇ ਨ ਦੇਰ ਲਾਈ
ਕਰੀ ਬੇਨਤੀ ਵਿਚੋਂ ਜੋ ਬਰੀਕ ਹੈਸੀ।
ਭਾਈ ਸੁੰਦਰ ਸਿੰਘ ਜੀ ਸਿਰ ਤੇ ਹੱਥ ਰਖਿਆ।
ਬਿਮਾਰੀ ਓਡ ਗਈ ਜੋ ਤਕਲੀਫ ਹੈ ਸੀ।
ਧੰਨਵਾਦ ਕੀਤਾ ਪੂਰੇ ਸਤਿਗੁਰੂ ਦਾ
ਨਹਾਕੇ ਸਰੋਵਰ ਚੋਂ ਹੋ ਗਈ ਠੀਕ ਹੈਸੀ।
ਸਮਾਂ ਪਾਕੇ ਜਨਮੀ ਘਰਿ ਇਕ ਲੜਕੀ
ਅਸੀ ਭੁਲ ਗਏ ਡੇਰੇ ਤੇ ਆਉਨ ਜਾਣਾਂ।
ਛੇ ਮਹੀਨੇ ਦੀ ਉਮਰ ਚੇ ਪੂਰੀ ਹੋ ਗਈ
ਘਰਿ ਵਿਚ ਦਿਸੇ ਨ ਬਾਲ ਕੋਈ ਅਣਜਾਣਾ
ਇਕ ਪਿੰਡ ਵਿਚ ਬੀਬੀ ਨੂੰ ਖੇਡ ਆਂਦੀ
ਤੈਯ ਕਰ ਲਿਆ ਅਸੀ ਉਹਦੇ ਕੋਲ ਜਾਣਾ।
ਵਾਰੀ ਆਈ ਤੇ ਡਾਟ ਕੇ ਕਹਿਣ ਲਗੀ
ਤੁਸੀ ਭੁੱਲ ਗਏ ਗੁਰੂ ਦਾ ਫਰਮਾਣਾ।
ਲੜਕੀ ਮਰੀ ਤਾਹਿਓਂ ਤੁਸੀ ਗਏ ਨਾਹੀਂ
ਮੱਥਾ ਟੇਕਨ ਚਾਹੀਦਾ ਸੀ ਜਰੂਰ ਜਾਣਾ।
ਜਾਓ ਦਾਤ ਉਥੋਂ ਹੀ ਥੋਨੂੰ ਮਿਲਣੀ ਹੈ।
ਛੱਡ ਗੁਰੂ ਦਾ ਘਰਿ ਪੈਂਦਾ ਪਛਤਾਣਾ।

ਅਸੀਂ ਜਾਕੇ ਭੁਲ ਬਖਸ਼ਾਈ ਭਾਈ ਤੋਂ
ਹਰ ਮਸਿਆ ਤੇ ਲਗ ਪਏ ਆਉਣ ਜਾਣਾ

ਫਿਰ ਦਾਤ ਭਝੰਗੀ ਦੀ ਬਖਸ ਦਿੱਤੀ
ਮੋਜੀ ਠਾਕਰ ਨ ਗੁਰੂ ਨੂੰ ਭੁਲ ਜਾਣਾ।

## ਸਰਦਾਰ ਹੀਰਾ ਸਿੰਘ ਜੀ ਕਕੜ ਦੀ ਢਾਣੀ ਵਾਲਿਆਂ ਨੂੰ ਉਹਨ੍ਹਾਂ ਦੀ ਮਾਤਾ ਨੇ ਇਹ ਸਤਿਗੁਰੂ ਜੰਗ ਸਿੰਘ ਜੀ ਦਾ ਕੋਤਕ ਸੁਨਾਯਾ ਸੀ।

ਢਾਣੀ ਕਕੜ ਦੀ ਤੋਂ ਹੀਰਾ ਸਿੰਘ ਜੀ ਨੇ
ਸੁਣੀ ਮਾਤਾ ਤੋਂ ਕਥਾ ਸੁਨਾਈ ਆਪੇ

ਪੂਤ ਜੱਮੇ ਤੋਂ ਖੁਸ਼ੀ ਅਪਾਰ ਹੁੰਦੀ
ਬਨ ਜਾਂਦੇ ਨੇ ਘਰਿ ਦੇ ਸ਼ੰਗਾਰ ਆਪੇ

ਖਾਣਾ ਪੀਣਾ ਤੇ ਪੈਹਨਨਾ ਰੱਜ ਰੱਜ ਕੇ
ਖੇਤੀ ਬਾੜੀ ਦਾ ਕਰਦੇ ਸਨ ਵਿਹਾਰ ਆਪੇ।

ਦੋ ਮਹੀਨੇ ਦਾ ਸੀ ਮੈਂ ਮੇਰੀ ਮਾਤ ਦੋਨੋ।
ਭਾਰੀ ਟੂਣੇ ਤੋਂ ਲੰਗ ਗਏ ਪਾਰ ਆਪੇ।

ਦਿਨੋਂ ਦਿਨ ਬਿਮਾਰ ਮੈਂ ਰਹਿਣਾ ਲਗਾ।
ਡਾਕਟਰ ਹਕੀਮ ਸਭ ਟੋਲ ਲਏ ਹਾਰ ਆਪੇ

ਧਾਗੇ ਤਵੀਤ ਮੌਲਾਨੇ ਟੂਣੇ ਟਮਣੇ ਵੀ
ਢੂੰਡ ਢੂੰਡ ਕੇ ਬੈਠ ਗਏ ਹਾਰ ਆਪੇ

ਮੁਕੀ ਆਸ ਜਦੋਂ ਸੁਖਾਂ ਦੇ ਭੋਗਨੇ ਦੀ।
ਘੁਮੱਨ ਘੇਰ ਵਿਚ ਕਰਨ ਵਿਚਾਰ ਆਪੇ

ਗੁਰੂ ਜੰਗ ਸਿੰਘ ਪਿੰਡ ਵਿਚ ਆਣ ਪਹੁੰਚੇ।
ਦੇਵਾ ਸਿੰਘ ਸੂਥਾ ਜੀ ਦੇ ਘਰ ਬਾਰ ਆਪੇ।

ਕਿਹਾ ਸਿੱਖਨੇ ਕਿਉਂ ਦੁਖ ਭੋਗਦੇ ਹੈ।
ਚਲੋ ਸਤਿਗੁਰਾਂ ਦਾ ਜਾ ਦੀਦਾਰ ਕਰੀਏ।

ਰੈਹਮਤ ਕਰਦੇ ਨੇ ਗਰੀਬ ਤੇ ਦੁਖੀਆ ਤੇ
ਏਸ ਦੁਖੀ ਦਾ ਵੀ ਬੇੜਾ ਪਾਰ ਕਰੀਏ।

ਸਿੱਖ ਲੈ ਆਇਆ ਦੇਵਾ ਸਿੰਘ ਦੇ ਘਰਿ।
ਨਾਮਧਾਰੀ ਸੂਬੇ ਦੀ ਸਿਫਾਰਸ਼ ਵੀ ਨਾਲ ਕਰੀਏ।
ਆਸ ਬਝ ਗਈ ਦੁਖੀਆਂ ਦੀ ਸੁਖ ਵਾਲੀ
ਬੱਚਾ ਗੁਰੂ ਜੀ ਦੇ ਚਰਣਾ ਚੇ ਆਣ ਧਰੀਏ।
ਰੋ ਰੋ ਮੇਰੇ ਪਿਤਾ ਜੀ ਅਰਜ ਕੀਤੀ
ਸਾਢੀ ਜਿੰਦਗੀ ਵੀ ਇਹ ਦੇ ਨਾਲ ਅੜੀਏ।
ਵਾਹ ਲਾ ਲਾ ਕੇ ਸਾਢੀ ਬਸ ਹੋ ਗਈ।
ਹੋਰ ਕਿਸੇ ਨੇ ਸਾਢੀ ਨ ਬਾਂਹ ਫੜੀਏ।
ਹੁਣ ਦਾਤਿਆ ਤੇਰਾ ਹੀ ਆਸਰਾ ਹੈ।
ਹੋਰ ਦਿਸੇ ਨ ਚਾਰਾ ਅਸੀ ਕੀਹ ਕਰੀਏ।
ਹੱਥ ਫੇਰ ਪਿੰਡੇ ਕਹਿੰਦੇ ਇਹ ਸਿੱਖ ਸਾਢਾ
ਰਾਜੀ ਹੋ ਜਾਓ ਤੁਸੀ ਹੁਣ ਨ ਡਰੀਏ।
ਮਾਂ ਪੁਤਨੇ ਗੋਕਾ ਦੁਧ ਘਿਓ ਹੀ ਛਕਣਾ ਹੈ।
ਮਾੜੀ ਚੀਜ ਨੂੰ ਕਰੀਂ ਨ ਕਦੀ ਚੇਤੇ।
ਬੱਚਾ ਰਵੇਗਾ ਰਾਜੀ ਤੁਸੀ ਸੁੱਖ ਭੋਗੋ।
ਸਾਢੇ ਬਚਨ ਤੇ ਰਖਣੀ ਪਰਤੀਤ ਚੇਤੇ।
ਨੋ ਬਰ ਨੋ ਜਦੋ ਮੈਂ ਹੋ ਗਿਆ ਸੀ।
ਮਾਂ ਛਡ ਘਰਿ ਮੈਨੂੰ ਮਿਲਨ ਗਈ ਪੇਕੇ।
ਨਾਨਕੇ ਮੇਰੇ ਸੀ ਮਾਸੀ ਸ਼ਰਾਬੀ ਸਾਰੇ
ਰੱਬ ਉਹਨਾ ਦੇ ਕਦੇ ਸੀ ਨਹੀਂ ਚੇਤੇ।
ਮਾਂ ਮੇਰੀ ਨੇ ਰਿੰਨ ਕੇ ਮਾਸ ਖਾਦਾ
ਬਚਨ ਗੁਰਾਂ ਦਾ ਰਹਿਆ ਨ ਉਸ ਚੇਤੇ।
ਏਧਰ ਮੈਂ ਬਿਮਾਰ ਹੋ ਗਿਆ ਬਹੁਤਾ ਭਾਰੀ।
ਪਿਤਾ ਮੇਰੇ ਹੋ ਗਏ ਪਰੇਸ਼ਾਨ ਚੇਤੇ।
ਜਾਕੇ ਲੈ ਆਏ ਮੇਰੀ ਮਾਤਾ ਜੀ ਨੂੰ।
ਉਹਨੇ ਆਣਕੇ ਜਦੋਂ ਮੇਰੇ ਹਾਲ ਦੇਖੇ
ਕੈਹ ਦੀ ਹੋ ਗਈ ਗਲਤੀ ਮੈਥੋਂ ਬਹੁਤ ਭਾਰੀ।
ਮੈਂ ਮਾਸ ਰਿੰਨ ਖਾ ਲਿਆ ਜਾ ਪੇਕੇ।

ਭੁਲਾਂ ਯਾਦ ਕਰਕੇ ਪਛੋਤਾਨ ਬਹੁਤਾ।
ਕੈਹਣ ਬਖਸ਼ ਦਾਤਾ ਸਾਨੂੰ ਗੁਨਾਹੀਆਂ ਨੇ
ਮੈਨੂੰ ਲੈਕੇ ਚਲ ਪਾਏ ਵਲ ਕੋਟ ਧਰਮੂ
ਹੋਰ ਕਿਤੇ ਨ ਦੇਰੀਆਂ ਲਾਈਆਂ ਨੇ।
ਗੁਰ ਦਰਸ਼ਨ ਹੋ ਗਏ ਸਾਨੂੰ ਜਾਂਦਿਆਂ ਹੀ।
ਕਹਿੰਦੇ ਕਿਵੇ ਅਜ ਸੰਗਤਾਂ ਆਈਆਂ ਨੇ
ਮੇਰੀ ਮਾਤਾ ਨੇ ਦਸਿਆ ਹਾਲ ਸਾਰਾ
ਪੇਕੇ ਜਾਕੇ ਮਾਸ ਰਿੰਨ ਖਾਈਆਂ ਨੇ।
ਮੇਰੀ ਗਲਤੀ ਤੋਂ ਮੁੰਡਾ ਬਿਮਾਰ ਹੋਇਆ
ਭੁਲਾ ਬਖਸ਼ਾਓਨ ਲਈ ਸੰਗਤਾਂ ਆਈਆਂ ਨੇ।
ਕਰੋ ਕਿਰਪਾ ਅਸੀ ਕੰਨਾ ਨੂੰ ਹਥ ਲਾਏ
ਮੈਥੋਂ ਹੋ ਗਈਆਂ ਬੇ ਪਰਵਾਹੀਆਂ ਨੇ।
ਗੁਰਾਂ ਫੇਰ ਕੇ ਹੱਥ ਨਾਲੇ ਬਖਸ਼ ਦਿੱਤਾ।
ਨਾਲੇ ਉਮਰਾਂ ਲਮੀਆਂ ਕਰਵਾਈਆਂ ਨੇ।
ਮੋਜੀ ਠਾਕਰ ਧੰਨਵਾਦ ਕਰ ਸਤਿਗੁਰੂ ਦਾ
ਤੈਯਾਰੀ ਵਾਪਸ ਦੀ ਫੇਰ ਕਰਵਾਈਆਂ ਨੇ

## ਇਹ ਸਾਖੀ ਸੰਤ ਗੁਰਮੇਲ ਸਿੰਘ ਦੀ ਜਬਾਨੀ

ਸੁਪਨੇ ਵਿਚ ਜਾਂ ਮਸਿਆ ਦਾ ਦਿਨ ਆਇਆ।
ਮੈਨੂੰ ਓਪਰੀ ਜਿਹੀ ਆਵਾਜ ਆਈ।
ਕਿਹਾ ਬੰਦਿਆਂ ਨੇ ਮੈਨੂੰ ਮਾਰ ਟੁੱਬੀ।
ਤੂੰ ਸਰੋਵਰ ਦੇ ਜਾ ਵਿਚ ਘਾਰ ਭਾਈ।
ਅਸੀਂ ਮਿਲਾਂਗੇ ਹੁਨ ਤੈਨੂੰ ਜਾ ਅਗੇ।
ਜਾਨਾ ਧਰਮ ਰਾਜੇ ਦੇ ਦਰਬਾਰ ਭਾਣੀ।
ਟੁਬੀ ਮਾਰੀ ਤੇ ਹੇਠਾਂ ਨੂੰ ਜਾਣ ਲੱਗਾ।
ਕਰਕੇ ਓਦਮ ਤੇ ਆਇਆ ਮੈਂ ਬਾਹਰ ਭਾਈ।
ਓਹੋ ਦੋ ਜਨੇ ਵੀ ਉਥੇ ਆ ਪਹੁੰਚੇ।
ਉਸ ਥਾਂ ਦੀ ਹੋਰ ਨੁਹਾਰ ਭਾਈ।

ਪਿਛੇ ਪਿਛੇ ਮੈਂ ਉਹਨਾ ਦੇ ਹੋ ਤੁਰਿਆ।
ਚਾਰ ਦੀਵਾਰੀ ਤੇ ਗੇਟ ਵਿਚ ਘਾਰ ਭਾਈ।
ਸੜਕਾਂ ਛੋਟੀਆਂ ਤੇ ਅਗੇ ਤੁਰੇ ਜਾਵਣ।
ਮੈਂ ਵੀ ਜਾਂਵਦਾ ਹੋ ਲਾਚਾਰ ਭਾਈ।
ਕਿਤੇ ਨਰਕਾਂ ਦੇ ਵਿਚ ਨ ਲੈ ਜਾਵਣ।
ਕਰਾਂ ਸੋਚ ਤੇ ਨਾਲੇ ਵਿਚਾਰ ਭਾਈ।
ਹਾਇ ਹਾਇ ਦੀ ਪਿੱਛੇ ਆਵਾਜ ਰਹਿ ਗਈ।
ਮੈਨੂੰ ਅਗੇ ਹੀ ਅਗੇ ਨੂੰ ਲਈ ਜਾਂਦੇ।
ਧਰਮ ਰਾਜ ਦਾ ਤਖਤ ਜਾਂ ਕੋਲ ਆਇਆ।
ਏਥੇ ਖੜ ਜਾ ਮੈਨੂੰ ਉਹ ਬੋਲ ਜਾਂਦੇ।
ਭੈਣੀ ਸਾਹਿਬ ਦੀ ਸੰਗਤ ਪਈ ਰਾਗ ਪੜਦੀ।
ਗੁਰੂ ਜੰਗ ਸਿੰਘ ਦੇ ਸਿਖ ਭਜਨ ਕਰੀ ਜਾਂਦੇ।
ਮੈਂ ਦੇਖਦਾ ਸੰਗਤ ਦੋਨੋ ਪਾਸਿਆ ਦੀ।
ਗੁਰੂ ਜੰਗ ਸਿੰਘ ਮੈਨੂੰ ਬੋਲ ਮਾਰ ਆਂਦੇ।
ਗੁਰਮੇਲ ਸਿੰਘ ਤੂੰ ਅੱਗੇ ਨਹੀਂ ਜਾਵਨਾ ਹੈ।
ਏਨੇ ਚੇ ਧਰਮ ਰਾਜ ਦੇ ਬੰਦੇ ਆ ਜਾਂਦੇ।
ਗਲਤੀ ਸਾਢੇ ਤੋਂ ਹੋ ਗਈ ਬਹੁਤ ਭਾਰੀ।
ਮੰਗੀ ਮਾਫੀ ਤੇ ਨਾਲੇ ਸਤਕਾਰ ਆਂਦੇ।
ਅਖਾਂ ਮੀਟੋ ਤੁਸੀ ਵਾਪਸ ਹੀ ਜਾਵਨਾ ਹੈ।
ਲਿਆਕੇ ਸਰੋਵਰ ਦੇ ਵਿਚ ਉਤਾਰ ਜਾਂਦੇ।
ਜੱਥੇਦਾਰ ਫਲੇੜੇ ਦਾ ਪ੍ਰੀਤਮ ਸਿੰਘ ਜੀ।
ਓਹਦੇ ਨਾਲ ਮਿਲਾ ਸਿਤਾਰ ਜਾਂਦੇ।
ਵਿਖਿਆ ਦਸੀ ਮੈਂ ਜਾਂ ਜਥੇਦਾਰ ਤਾਈਂ।
ਸੁਣੀ ਧਿਆਨ ਨਾਲ ਜੋ ਮੈਂ ਆਖਿਆ ਏ।
ਦਿਲ ਡਰ ਦੇ ਨਾਲ ਘਬਰਾ ਗਿਆ ਸੀ
ਐਸਾ ਕੋਤਕ ਮੈਂ ਜੋ ਅਜ ਭਾਖਿਆ ਏ।
ਕੀਹ ਪਤਾ ਸੀ ਉਥੇ ਉਹ ਕੀਹ ਕਰਦੇ।
ਗੁਰੂ ਜੰਗ ਸਿੰਘ ਨੇ ਮੈਨੂੰ ਰਾਖਿਆ ਏ।

ਮੋਜੀ ਠਾਕਰਾ ਰਹੋ ਮਰੀਦ ਬਨ ਕੇ।
ਹੱਥ ਲਾ ਕੰਨਾ ਨੂੰ ਮੈਂ ਆਖਿਆ ਏ।
ਉਹਨਾਂ ਨੂੰ ਮਾਰਨ ਵਾਲਾਕੋਣ ਜਿਨਾਂ ਦਾ ਸਤਿਗੁਰ ਰਾਖਾ ਏ
ਸਤਿਗੁਰੂ ਰਾਖਾ ਏ ਸਤਿਗੁਰੂ ਜੰਗ ਸਿੰਘ ਰਾਖਾ ਏ।

## ਸੰਮਤ ਬਿਕਰਮੀ 2002 ਫਲੇੜੇ ਪਿੰਡ 40 ਦਿਨਾਂ ਦਾ ਪ੍ਰਯੋਗ ਯਗ ਤੇ ਅਖੰਡ ਪਾਠ ਦੀ ਕਵਿਤਾ

ਜਿਲਾ ਸੰਗਰੂਰ ਤੇ ਤਸੀਲ ਸਨਾਮ ਵਿਚ ਹੈ।
ਸੰਗਤ ਤਾਰੀ ਸੀ ਦਰਸ਼ਨ ਦਿਖਾਇਕੇ ਜੀ।
ਜੰਗ ਸਿੰਘ ਮਹਾਰਾਜ ਜੀ ਕਰੀ ਕਿਰਪਾ।
ਫਲੇੜੇ ਪਿੰਡ ਦੇ ਵਿਚ ਚਰਨ ਪਾਇਕੇ ਜੀ।
ਸਾਧ ਸੰਗਤ ਵਿਚ ਬਚਨ ਉਚਾਰਿਆ ਸੀ।
ਚਾਲੀ ਦਿਨ ਭਜਨ ਕਰੋ ਏਥੇ ਆਇਕੇ ਜੀ।
ਅਖੰਡ ਪਾਠ ਦਾ ਕਰੋ ਅਰੰਭ ਪਹਿਲਾਂ।
ਪਾਠੀ ਸੋਧ ਵਾਲੇ ਲਿਆਉ ਜਾਇਕੇ ਜੀ।
ਹੁਕਮ ਹਜੂਰ ਦਾ ਮਨ ਲਿਆ ਸਾਰਿਆਂ ਨੇ
ਪਾਠੀ ਆ ਗਏ ਨਾਲ; ਰਲਾ ਭਾਈ
ਕੱਠੀ ਕਰ ਸਮਗਰੀ ਲਈ ਪੂਰੀ।
ਪੰਜਾ ਪਾਠੀਆਂ ਲਿਆ ਰਲਾ ਭਾਈ।
ਸਨੇ ਕੇਸ ਇਸ਼ਨਾਨ ਕਰਾ ਸਾਰਿਆਂ ਨੂੰ।
ਦਿਤਾ ਅੰਮ੍ਰਿਤ ਦਾ ਚੁਲਾ ਪਿਲਾ ਭਾਈ।
ਕਰ ਪ੍ਰਚੰਡ ਅਗਨੀਲ ਨਰੇਲ ਧਰ ਉਤੇ।
ਸਿੰਘ ਪੜਨ ਬਾਣੀ ਮੁਖੋਂ ਅਲਾ ਭਾਈ।
ਮਹਾਰਾਜ ਜੀ ਨੇ ਫਿਰ ਹੁਕਮ ਕੀਤਾ।
ਗਊਆ ਦੁੱਧ ਭਰੀਆਂ ਦੋ ਲਿਆ ਭਾਈ।
ਆਟਾ ਪੀਹਣ ਲਈ ਦੋ ਚੱਕੀਆਂ ਵੀ।
ਉਹ ਘਰਾਂ ਤੋਂ ਲਈਆਂ ਮੰਗਵਾ ਭਾਈ।

ਰੋਟੀ ਚੱਕੀ ਦੇ ਅਟੇ ਦੀ ਦੁੱਧ ਗੋਕਾ।
ਰੋਜ ਪਾਠੀਆਂ ਤਾਂਈਂ ਛਕਾ ਭਾਈ।
ਸੇਵਾ ਕਰਨ ਤੋਂ ਮੇਵਾ ਹੀ ਲਭਦਾ ਹੈ।
ਰਜ ਰਜ ਕੇ ਸੇਵ ਕਮਾ ਭਾਈ।
ਚਾਲੀ ਦਿਨ ਜਿਥੇ ਭਜਨ ਪਾਠ ਕਰੀਏ।
ਉਹੋ ਧਰਤੀ ਸੁਹਾਵਨੀ ਹੋ ਜਾਂਦੀ।
ਉਥੋਂ ਭੂਤ ਪ੍ਰੇਤ ਕਲ ਜੋਗਨਾ ਦੀ।
ਸਦਾ ਲਈ ਸਫਾਈ ਹੈ ਜੋ ਜਾਂਦੀ।
ਓਥੇ ਨਾਮ ਦਾ ਸਦਾ, ਪ੍ਰਭਾਵ ਰਹਿੰਦਾ।
ਗੰਦੀ ਬੂ ਮਨ ਮੁਖਾਂ ਦੀ ਖੋ ਜਾਂਦੀ।
ਭਾਈ ਭਾਈਆਂ ਦਾ ਸਦਾ ਪਿਆਰ ਵਧਦਾ।
ਗੁਰੂ ਜੰਗ ਸਿੰਘ ਦੀ ਕਿਰਪਾ ਹੋ ਜਾਂਦੀ।
ਚਾਲੀਏਂ ਦਿਨ ਬਸੰਤ ਨੂੰ ਭੋਗ ਪਾਕੇ।
ਮਹਾਰਾਜ ਫਲੇੜੇ ਨੂੰ ਤਾਰ ਗਏ ਨੇ।
ਖੁਸ਼ੀਆਂ ਬਖਸ਼ੀਆਂ ਨਗਰ ਨਿਵਾਸੀਆਂ ਨੂੰ।
ਕਥਾ ਵਾਰਤਾ ਬਹੁਤ ਸੁਨਾ ਗਏ ਨੇ।
ਉਸ ਪਿੰਡ ਦੇ ਹਨ ਸੰਤ ਗੁਰਮੇਲ ਸਿੰਘ ਜੀ।
ਮਹਾਰਾਜ ਜੀ ਤੇ ਸ਼ਰਧਾ ਰਖਾ ਗਏ ਨੇ।
ਜਥੇ ਦਾਰ ਪ੍ਰੀਤਮ ਸਿੰਘ ਦੇ ਹੈਨ ਸਪੁੱਤਰ।
ਮੋਜੀ ਠਾਕਰ ਨੂੰ ਕਥਾ ਸੁਨਾ ਗਏ ਨੇ।

## ਮੁਸਾਫਿਰ ਖਾਨਾ ਏ

ਸਭ ਜਗਤ ਮੁਸਾਫਰ ਖਾਨਾ ਏ, ਸਭ ਜਗਤ ਮੁਸਾਫਰ ਖਾਨਾ ਏ।
ਲੱਖ ਚੋਰਾਸੀ ਜੋਨੀ ਜੇਤੀ ਚਾਰੋ ਖਾਣੀ ਅੰਦਰ ਤੇਤੀ।
ਜਹਾਂ ਜਹਾਂ ਕਿਸੇ ਨੇ ਜਾ ਨਾਏ ਸਭ ਜਗਤ ਮੁਸਾਫਰ ਖਾਨਾ ਏ।
ਆਏ ਅਕੇਲਾ ਜਾਏ ਅਕੇਲਾ ਵਿਚ ਮੁਸਾਫਰ ਖਾਨੇ ਮੇਲਾ ਏ।
ਜਗਤ ਸਰਾਇ ਵਸਦੀ ਐਸੇ ਵਿਚ ਦਰਯਾਉ ਨਾਉ ਪੂਰ ਜੈਸੇ।
ਅੰਤ ਸਭ ਨੇ ਵਿਛੜਾਨਾ ਏ ਸਭ ਜਗਤ ਮੁਸਾਫਰ ਖਾਨਾ ਏ।
ਗਰੀਬ ਅਮੀਰ ਰਾਊ ਰੰਕ ਸਾਰੇ ਕਰਮੀ ਧਰਮੀ ਭਗਤ ਜਗਤਾਰੇ।
ਮੋਜੀ ਠਾਕਰ ਭੇਦ ਮਿਟਾਨਾ ਏ ਸਭ ਜਗਤ ਮੁਸਾਫਰ ਖਾਨਾ ਏ।

# ਸਰਮੱਦ ਨੂੰ ਮਿਲਣਾ

ਔਰੰਗਜੇਬ ਜਦ ਤਖਤ ਨਸ਼ੀਣ ਹੋਇਆ।
ਮੱਚੀ ਹਰ ਪਾਸੇ ਹਾਹਾ ਕਾਰ ਹੈਸੀ।
ਇਨਸਾਨੀ ਖ਼ੂਨ ਸੀ ਓਸਦੇ ਮੂੰਹ ਲਗਾ।
ਸਣੇ ਪਿਉ ਭਾਈਆਂ ਦਿਤਾ ਮਾਰ ਹੈਸੀ।
ਗਉ ਗਰੀਬ ਦਾ ਜੀਣਾ ਦੁਸ਼ਵਾਰ ਹੋਇਆ।
ਕਤਲੇ ਆਮ ਕਰਦਾ ਫਿਰਕਾ ਦਾਰ ਹੈਸੀ।
ਪਿਆ ਕੰਬਦਾ ਸੀ ਥਰ ਥਰ ਹਿੰਦ ਸਾਰਾ।
ਜਾਪੇ ਜੁਲਮ ਨੇ ਲਿਆ ਅਵਤਾਰ ਹੈਸੀ।
ਏਹੋ ਜਹੇ ਗਲ ਘੋਟੂ ਸਮੇਂ ਅੰਦਰ
ਏਸ ਜਗਾ ਤੇ ਹੋਇਆ ਫਰੀਰ ਰੱਬ ਦਾ।
ਨਰਲੇਪ ਦੁਨੀਆਂ ਤੋਂ ਨਾਮ ਸਰ ਮੱਦ ਉਸਦਾ।
ਅਠੋ ਪਹਿਰ ਮਨਾਂਵਦਾਂ ਭਲਾ ਸਭਦਾ।
ਸੁਰਤੀ ਉਸਦੀ ਦਸਮ ਦਵਾਰ ਰਹਿੰਦੀ,
ਬਿਰਤੀ ਲਾਈ ਖ਼ੁਦਾ ਦੇ ਨਾਲ ਰਖਦਾ।
ਅੰਤਸ਼ ਕਰਣ ਤੇ ਆਤਮਾਂ ਸ਼ੁਧ ਉਸਦੀ।
ਮੱਥੇ ਉਹਦੇ ਇਲਾਹੀ ਨੂਰ ਮਘਦਾ।
ਜੇਬਨਸਾਂ ਔਰੰਗੇ ਦੀ ਨੇਕ ਬੇਟੀ,
ਬਹੁਤਾ ਰੱਬ ਦੇ ਵਲ ਧਿਆਨ ਰਖੇ।
ਸੰਗ ਸਾਧ ਦਾ ਕੁਲਾਂ ਨੂੰ ਤਾਰਦਾਏ,
ਉਹਦੀ ਆਤਮਾਂ ਏਨਾ ਗਿਆਨ ਰਖੇ।
ਦਰਗਾਹ ਸਰਮੱਦ ਦੀ ਜੇਬਨਸਾਂ ਨਿਤ ਆਉਂਦੀ
ਸੱਚੀ ਸੇਵਾ ਤੇ ਮਨ ਮਸਤਾਨ ਰਖੇ।
ਛੋਹ ਪਾਰਸ ਦੀ ਲੋਹੇ ਨੂੰ ਕਰੇ ਸੋਨਾ,
ਸੰਗ ਸਾਧ ਦਾ ਸ਼ਕਤੀ ਮਹਾਨ ਰਖੇ।
ਵੈਰ ਸਾਧੂਆਂ ਨਾਲ ਦੁਸ਼ਟ ਰਹੇ ਕਰਦੇ,
ਉਸੇ ਰੀਤ ਨੂੰ ਸਮਾਂ ਦੂਹਰਾਹਣ ਲਗਾ।
ਚੁਗਲੀ ਚੁਗਲ ਨੇ ਲਾਈ ਜਾਂ ਸ਼ਾਹ ਅਗੇ,
ਵੇਖੋ ਰਾਈ ਤੋਂ ਪਹਾੜ ਬਨਾਣ ਲਗਾ।

ਨਜੈਜ ਤਾਲੁਕ ਸਰਮੱਦ ਦੇ ਨਾਲ ਏਹਦੇ,
ਜੇਬਨਸਾਂ ਨਾਲ ਆ ਕੈਹਣ ਸ਼ੈਤਾਨ ਲਗਾ।
ਪਥੱਰ ਪਾਟਦੇ ਚੁਗਲੀ ਨਾਲ ਕਹਿਣ ਲੋਕੀ
ਦਿਨ ਦੀਵੀਂ ਵੇਖੋ ਨੇਰ੍ਹ ਪਾਣ ਲਗਾ।
ਭਰੇ ਸ਼ਾਹ ਦੇ ਕਾਜੀਆਂ ਕੰਨ ਕੱਚੇ,
ਸੁਣ ਸੁਣ ਸ਼ਾਹ ਦਾ ਸੀ ਬੁਰਾ ਹਾਲ ਹੋਯਾ।
ਭਰਿਆ ਰੋਹ ਦਾ ਮਾਨ ਹਕੂਮਤਾਂ ਦਾ,
ਤਾਂਬੇ ਵਾਂਗ ਚੇਹਰਾ ਲਾਲੋ ਲਾਲ ਹੋਯਾ।
ਬੁਰਾ ਭਲਾ ਕਿਹਾ ਜੋ ਉਸ ਮੂੰਹ ਆਯਾ,
ਕੈਹਰ ਵਾਨ ਉਹਦਾ ਵਾਲ ਵਾਲ ਹੋਯਾ।
ਕੈਂਹਦਾ ਅਬੇ ਸਰਮੱਦ ਨੂੰ ਕਤਲ ਕਰਦੋ,
ਔਰੰਗਜੇਬ ਜਾਪੇ ਰੂਪ ਕਾਲ ਹੋਯਾ।
ਪਾਕੇ ਹੁਕਮ ਜ਼ਲਾਦ ਬਾਦਸ਼ਾਹ ਦਾ,
ਕੁਟੀਆ ਵਲ ਸਰਮੱਦ ਦੀ ਆਂਵਦੇ ਨੇ।
ਤਿੰਨ ਵਾਰ ਕੀਤੇ ਜਲਾਦਾਂ ਨਾਲ ਗੁਸੇ,
ਸ਼ਸਤ੍ਰ ਪਰਤ ਪਿਛਾਂ ਨੂੰ ਆਂਵਦੇ ਨੇ।
ਨਿਗਾਹ ਕੀਤੀ ਫਕੀਰ ਸਭ ਹੋਏ ਅਨ੍ਹੇ,
ਹੱਥ ਚੁੱਕੇ ਦੇ ਚੁੱਕੇ ਰਹਿ ਜਾਂਵਦੇ ਨੇ।
ਘੜੇ ਬੁਤ ਜਿਂਉ ਕਿਸੇ ਬੁਤ ਘਾੜੇ,
ਬੇ ਜਾਨ ਹੋਏ ਨਜ਼ਰੀ ਆਂਵਦੇ ਨੇ।
ਕਿਹਾ ਫਕੀਰ ਨੇ ਕਰੀਂ ਰਹਿਮ ਅੱਲਾ,
ਏਨੀ ਆਖ ਕੇ ਅੰਤਰ ਧਿਆਨ ਹੋ ਗਏ।
ਸ਼ਸਤ੍ਰ ਲਗਕੇ ਮਿਲੀ ਸ਼ਹੀਦ ਪਦਵੀ,
ਪਰਮਾਨੰਦ ਦੇ ਨਾਲ ਸੀ ਲੀਨ ਹੋ ਗਏ।
ਮਿਲਕੇ ਦੇਵਤਿਆਂ ਨੇ ਜੈ ਜੈਕਾਰ ਕੀਤੀ,
ਦਰਗਾਹ ਅੱਲਾ ਦੀ ਜਾ ਪਰ ਵਾਨ ਹੋ ਗਏ।
ਜਗ ਡਰੇ ਮਰਨੋ ਇਹ ਅਨੰਦ ਸਮਝਣ,
ਇਹ ਤੇ ਮਰ ਕੇ ਅਮਰ ਜਹਾਨ ਹੋ ਗਏ।

ਪੂਜਨੀਕ ਉਹ ਧਰਤੀ ਹੋ ਜਾਂਦੀ,
ਜਦੋਂ ਸਾਧਾਂ ਦਾ ਜਿਥੇ ਕਿਆਮ ਹੋਵੇ।
ਸਤ ਰਹਿਮਤਾ ਉਸ ਥਾਂ ਵਸਦੀਆਂ ਨੇ
ਜਿਥੇ ਸਾਧਾਂ ਦਾ ਜਰਾ ਧਿਆਨ ਹੋਵੇ।
ਕਹਿਣ ਬੇਦ ਵੀ ਸਾਧਾਂ ਦੀ ਧੂੜ ਸਦਕਾ,
ਉਜਾੜ ਥਾਂ ਵੀ ਤੀਰਥ ਸਮਾਨ ਹੋਵੇ।
ਮਨ ਮੰਗੀਆਂ ਮੁਰਾਦਾਂ ਮਿਲਨ ਉਥੋਂ,
ਝੂਕਦਾ ਜਗ ਸਭ ਉਸ ਅਸਥਾਨ ਹੋਵੇ।
ਜੋਤ ਜਾਗਦੀ ਮਹਾਰਾਜ ਜੰਗ ਸਿੰਘ ਜੀ,
ਨਾਮ ਬਾਣੀ ਦੇ ਜੇਹੜੀ ਮਖਮੂਰ ਦਿਸੇ।
ਚੇਹਨ ਚੱਕਰ ਉਪਕਾਰ ਦੀ ਮੂਰਤੀ ਏਹ,
ਨਾਵੇਂ ਗੁਰੂ ਦੀ ਜੋਤ ਦਾ ਨੂਰ ਦਿਸੇ।
ਵੇਖਣ ਵਾਲੀਆਂ ਅਖੀਆਂ ਵੇਖ ਰਹੀਆਂ
ਜਿਵੇਂ ਮੂਸਾ ਨੂੰ ਜਲਵਾ ਤੂਰ ਦਿਸੇ।
ਦਰਸ਼ਨ ਕਰਦਿਆ ਹੀ ਪਵੇ ਠੰਡ ਸੀਨੇ,
ਮਨ ਝੂਮਦਾ ਵਿਚ ਸਰੂਰ ਦਿਸੇ।
ਦੀਨ ਦਿਆਲ ਜੀ ਦੁਨੀਆਂ ਤਾਰਦੇ ਹੋਏ,
ਦਿੱਲੀ ਸ਼ਹਿਰ ਨੂੰ ਭਾਗ ਆ ਲਾਂਵਦੇ ਨੇ।
ਬਹਾਨੇ ਸੈਰ ਦੇ ਆਏ ਇਸ ਖੂਹ ਉਤੇ,
ਦਿਬ ਦਰਿਸ਼ਟੀ ਨਾਲ ਸਭ ਤਕਾਂਵਦੇ ਨੇ।
ਪਹਿਰੇਦਾਰ ਸੀ ਮਹਾਰਾਜ ਆਪ ਖੜ ਗਏ,
ਕਰੋ ਹਵਨ ਇਹ ਹੁਕਮ ਸੁਨਾਂਵਦੇ ਨੇ।
ਸ਼ਾਕਸ਼ਾਤ ਸਰਮੱਦ ਜੀ ਆਏ ਸਾਂਵੇ,
ਆ ਗੁਰਾਂ ਨੂੰ ਸੀਸ ਨਿਵਾਂਵਦੇ ਨੇ।
ਬਖਸ਼ੀਆਂ ਰੂਹਾਂ ਜੋ ਬਚਨ ਬਲਾਸ ਕੀਤੇ,
ਮਹਾਰਾਜ ਜੀ ਹੀ ਸੋਇਮ ਜਾਣਦੇ ਨੇ।
ਦੀਨ ਦਿਆਲ ਅਗੇ ਸੰਗਤਾਂ ਅਰਜ ਕੀਤੀ,
ਮੁਬਾਰਕ ਮੁਖ ਤੋਂ ਏਦਾਂ ਵਖਾਂਣਦੇ ਨੇ।

ਜਿਦਾਂ ਸੁਣੀ ਮੈਂ ਉਦਾਂ ਹੀ ਦਸ ਦਿੱਤੀ,
ਮਹਾਰਾਜ ਜੰਗ ਸਿੰਘ ਗਲਤੀ ਪਛਾਣਦੇ ਨੇ।
ਹੋਯਾ ਕੀ ਤੇ ਹੋ ਰਿਹਾ ਕੀ ਹੋਸੀ,
ਦੋ ਜਹਾਂਨ ਦੇ ਵਾਲੀ ਹੀ ਜਾਣਦੇ ਨੇ।
ਅਨੇਕਾ ਵਰ ਮਹਾਰਾਜ ਜੀ ਆਪ ਬਖਸ਼ੇ,
ਨਾਲ ਸ਼ਰਧਾ ਦੇ ਜੋ ਵੀ ਆਏ ਏਥੇ।
ਏਸ ਖੂਹ ਤੇ ਕਰੇ ਇਸ਼ਨਾਨ ਆਕੇ,
ਮੂੰਹ ਮੰਗੀਆਂ ਮੁਰਾਦਾਂ ਪਾਏ ਏਥੇ।
ਬਿਰਤੀ ਉਸਦੀ ਕਦੇ ਨ ਜਾਏ ਪਾਸੇ
ਕਰੋ ਭਜਨ ਜੋ ਆ ਕੇ ਨਹਾਏ ਏਥੇ।
ਦੁਖ ਦਲਿਦਰ ਗਰੀਬੀ ਸਭ ਦੂਰ ਹੋਸੀ,
ਪੰਜਾ ਦੂਤਾਂ ਦੀ ਛਾਯਾ ਨ ਆਏ ਏਥੇ।
ਦੁਨੀਆਂ ਵਾਲਿਉ ਐਵੇਂ ਨ ਰਿਹੋ ਭੁਲੇ,
ਮਹਾਰਾਜ ਆਪ ਅਵਤਾਰ ਅਕਾਲ ਦੇ ਨੇ।
ਨਾਲ ਸ਼ਰਧਾ ਦੇ ਗੁਰੂ ਦੇ ਚਰਨ ਪਰਸੋ,
ਮੋਜੀ ਠਾਕਰ ਨੂੰ ਸੇਵਾ ਸੰਭਾਲਦੇ ਨੇ।

## ਮੋਏ ਹੋਏ ਪੰਡਤ ਦੋਲਤ ਰਾਮ ਨੂੰ ਸੁਰਜੀਤ ਕਰਨਾ

ਜਗ ਮਗ ਜਗਦੀ ਜੋਤ ਰੁਪਾਣੇ।
ਚਾਨਣ ਹੋਯਾ ਕੁਲ ਜਮਾਨੇ।
ਦੂਰੋਂ ਦੂਰੋਂ ਸੰਗਤ ਆਵੇ।
ਮਨ ਇਛੇ ਸੋਈ ਫਲ ਪਾਵੇ।
ਮਾਈ ਭਾਈ ਤੇ ਬੁੱਢੇ ਬਾਲ।
ਦਰਸ਼ਨ ਕਰਕੇ ਹੋਣ ਨਿਹਾਲ।
ਚਲੇ ਸਮਾਂ ਤੇਜ ਰਫਤਾਰ।
ਭਾਣਾ ਵਰਤਿਆ ਆ ਕਰਤਾਰ।
ਸੁਖੀ ਵਸੇ ਮਾਲਵਾ ਦੇਸ਼।
ਜਿਥੇ ਰਹਿੰਦੇ ਆਪ ਮਹੇਸ਼।

ਉਥੇ ਪੈ ਗਈ ਤਾਊਨ ਬਿਮਾਰੀ।
ਲਗੀ ਫੇਰਨ ਮੌਤ ਬਹਾਰੀ।
ਮਰਨ ਲਗੇ ਪੂਰਾਂ ਦੇ ਪੂਰ।
ਐਸਾ ਹੋਣੀ ਪਾਯਾ ਫਤੂਰ।
ਡਾਢੇ ਹੋ ਗਏ ਲੋਕ ਨਰਾਸ।
ਜੀਵਨ ਦੀ ਕੋਈ ਦਿਸੇ ਨ ਆਸ।
ਧਰਮੂ ਦੇ ਕੋਟ ਇਕ ਰੈਹੰਦਾ ਬਾਮਣ।
ਦੌਲਤ ਰਾਮ ਨਾਮ ਉਸਦਾ ਆਖਣ।
ਲਖਤਾ ਉਸ ਨੂੰ ਈਨੀ ਸੀ।
ਨੇ ਰੱਬ ਰੂਪ ਸ੍ਰੀ ਜੰਗ ਸਿੰਘ ਜੀ।
ਏਹ ਨੇ ਦੋ ਜਹਾਂਨ ਦੇ ਵਾਲੀ।
ਜਿਨ ਜਲਦੀ ਪ੍ਰਥਮੀ ਆਣ ਸਮ੍ਹਾਲੀ।
ਇਸ ਦਰਦਾ ਸੀ ਉਹ ਸ਼ਰਧਾ ਵਾਨ।
ਬਿਮਾਰੀ ਓਸ ਨੂੰ ਘੇਰਿਆ ਆਨ।
ਹੋ ਗਿਆ ਉਹ ਬਹੁਤ ਨਿਢਾਲ।
ਬਚਣ ਦਾ ਕੋਈ ਦਿਸੇ ਨ ਹਾਲ।
ਇਜਰਾਈਲ ਫਰਿਸ਼ਤੇ ਆਣ।
ਲਗਾ ਕਢਣ ਓਹਦੇ ਪ੍ਰਾਣ।
ਤਦ ਉਸ ਕੀਤੀ ਹਾਲ ਪੁਕਾਰ।
ਉਚੀ ਉਚੀ ਵਾਜਾਂ ਮਾਰ।
ਮਹਾਰਾਜ ਜੰਗ ਸਿੰਘ ਛੇਤੀ ਆਓ।
ਜਮਾਂ ਕੋਲੋਂ ਆਣ ਛਡਾਵਓ।
ਕੋਈ ਜਿਥੇ ਨ ਦਿਸੇ ਔੜ।
ਸਤਿਗੁਰ ਦੀ ਫਿਰ ਪੈਂਦੀ ਲੋੜ।
ਦਰੋਪਤੀ ਵਾਂਗ ਉਸ ਕਰੀ ਪੁਕਾਰ।
ਸੁਣ ਲਈ ਕੂਕ ਆਪ ਦਾਤਾਰ।
ਮਹਾਰਾਜ ਪਹੁੰਚੇ ਉਸ ਦੇ ਕੋਲ।
ਕਿਹਾ ਮੁਖ ਤੋਂ ਏਦਾਂ ਬੋਲ।

ਓ ਦੋਲਤ ਰਾਮਾ ਉਠ ਜਵਾਨ।
ਕਹੋ ਰਾਮ ਤੇ ਹੋ ਸਾਵਧਾਨ।
ਪਲ ਭਰ ਪਹਿਲਾਂ ਸੀ ਜੋ ਮੋਇਆ।
ਉਠ ਖਲੋਤਾ ਨਵਾਂ ਨਰੋਇਆ।
ਫੜ ਲਏ ਓਸਨੇ ਘੁਟ ਕੇ ਚਰਨ।
ਕਟਿੱਆ ਗਿਆ ਉਹਦਾ ਜਨਮ ਮਰਨ।
ਹੋ ਗਈ ਸਾਰੇ ਜੈ ਜੈ ਕਾਰ।
ਪਿੰਡ ਵਾਲੇ ਆ ਢੱਠੇ ਦਵਾਰ।
ਹੱਥ ਬਨ੍ਹ ਸਭਨੇ ਅਰਜ ਗੁਜਾਰੀ
ਤੁਸੀਂ ਹੋ ਦਾਤਾ ਪਰਉਪਕਾਰੀ।
ਦੀਨਾ ਬੰਧੂ ਦੀਨਾ ਨਾਥ।
ਮਾਨਸ ਕੇ ਨਹੀਂ ਕੁਛ ਹਾਥ।
ਕਰ ਦਿਉ ਸਾਢੀ ਬੰਦ ਖਲਾਸ।
ਗੁਰੂ ਜੰਗ ਸਿੰਘ ਅਗੇ ਅਰਦਾਸ।
ਕਰੋ ਗੁਰੂ ਅਗੇ ਅਰਜ ਜਰੂਰ।
ਮੋਜੀ ਠਾਕਰ ਸਦਾ ਹਜੂਰ

## ਆਦਮਖੋਰ ਸੰਢੇ ਨੂੰ ਨਥਣਾਂ

ਸ਼ਾਂਤ ਮੂਰਤੀ ਮਹਾਰਜ ਜੰਗ ਸਿੰਘ ਜੀ।
ਕੇਹੜੇ ਕੇਹੜੇ ਮੈਂ ਦਸਾਂ ਚੌਜ ਤੇਰੇ।
ਤੇਰੇ ਉਪਕਾਰਾਂ ਦਾ ਰਿਣੀ ਜਗ ਸਾਰਾ।
ਇਨਸਾਨੀ ਅਕਸ਼ ਕੀ ਸਕੇ ਖੋਜ ਤੇਰੇ।
ਲਖਾਂ ਤਰੇ ਤੇ ਲੱਖਾ ਹੀ ਤਰ ਜਾਣੇ।
ਦਰਸ਼ਨ ਪਾਪੀਆਂ ਕੀਤੇ ਜਿਸ ਰੋਜ ਤੇਰੇ।
ਤੇਰੇ ਦਰੋਂ ਨ ਕੋਈ ਵੀ ਗਿਆ ਖਾਲੀ।
ਸਦਾ ਦਾਤਿਆ ਖੁਲੇ ਨੇ ਭੋਜ ਤੇਰੇ।
ਕਹਿੰਦੇ ਲੋਕ ਸੀ ਮਾਲਵੇ ਦੇਸ ਅੰਦਰ।
ਇਕ ਪਿੰਡ ਇਸ ਲਈ ਮਸ਼ਹੂਰ ਸੀਗਾ।

ਇਸ ਪਿੰਡ ਦਾ ਮਾਲੀ ਸੀ ਬਹੁਤ ਤਕੜਾ।
ਭੈ ਉਸਦਾ ਬਹੁਤ ਦੂਰ ਦੂਰ ਸੀਗਾ।
ਰੋਹਬ ਉਸਦਾ ਜਰਾ ਸਿੰਧ ਵਾਂਗੂੰ।
ਵਧ ਬਲ ਤੋਂ ਉਹ ਨੂੰ ਗਰੂਰ ਸੀਗਾ।
ਵੈਰੀ ਕੈਂਹਿਦੇ ਉਹ ਬੰਦੇ ਦੀ ਜਾਤ ਦਾ ਸੀ।
ਆਵੇ ਰੱਬ ਤਾਂਵੀ ਛਡਦਾ ਘੂਰ ਸੀਗਾ।
ਉਸ ਪਿੰਡ ਦਾ ਮੁਖੀਆ ਧਨਾਡ ਸੀ ਜੋ।
ਸ਼ਰੇ ਆਮ ਸੀ ਉਸ ਐਲਾਨ ਕੀਤਾ।
ਏਸ ਸੰਡੇ ਨੂੰ ਪਾਏ ਨੱਖ ਜੋ ਵੀ।
ਮੁਕੱਰਰ ਉਸਨੇ ਹੋਰ ਇਨਾਮ ਕੀਤਾ।
ਨਾਲੇ ਧੀ ਦਾ ਡੋਲਾ ਮੈਂ ਦਿਆਂ ਉਸ ਨੂੰ।
ਵਿਚ ਹੰਕਾਰ ਦੇ ਉਸ ਬਿਆਨ ਕੀਤਾ।
ਪਿਛੇ ਰਿਹਾ ਨ ਕਿਸੇ ਦਾ ਰਹੂ ਅਗੋਂ।
ਬਾਂਹ ਕਢਕੇ ਸੀ ਜਿਨੇ ਮਾਨ ਕੀਤਾ।
ਧੰਨ ਤੂੰ ਤੇ ਲੀਲਾ ਧੰਨ ਤੇਰੀ।
ਮਹਾਰਾਜ ਕੀ ਕੋਤਕ ਰਚਾਂਵਦੇ ਨੇ।
ਪਹੁੰਚ ਗਏ ਅਚਾਨਕ ਉਸ ਪਿੰਡ ਅੰਦਰ।
ਪਿੰਡ ਵਾਲੇ ਬੋਹ ਖੁਸ਼ੀ ਮਨਾਂਵਦੇ ਨੇ।
ਉਸ ਮਾਲੀ ਦੀ ਵਾਰਤਾ ਪਿੰਡ ਵਾਲੇ।
ਮਹਾਰਾਜ ਦੇ ਤਾਂਈ ਸੁਣਾਵਦੇ ਨੇ।
ਜਿਉ ਜਰਾ ਸਿੰਧ ਦਾ ਮਾਨ ਗਵਾਵਣੇ ਨੂੰ।
ਭਗਵਾਨ ਕ੍ਰਿਸ਼ਨ ਬਣਕੇ ਆਪ ਆਂਵਦੇ ਨੇ।
ਇਕ ਵਾਰ ਉਹ ਸੰਡਾ ਵਿਖਾਉ ਤਾਂ ਸਹੀ।
ਮਹਾਰਾਜ ਜੀ ਇਉ ਫੁਰਮਾਨ ਲਗੇ।
ਏਨਾ ਸੁਣਦਿਆਂ ਹੀ ਸਾਰੇ ਚੁਪ ਹੋ ਗਏ।
ਉਹਦੀ ਜਾਤ ਤੋਂ ਸਭ ਘਬਰਾਣ ਲਗੇ।
ਉਹਦੇ ਸਾਹਮਣੇ ਕੋਈ ਡਰਦਾ ਜਾਂਵਦਾ ਨਹੀਂ।
ਲੋਕ ਪਿੰਡ ਦੇ ਏਦਾ ਸੁਨਾਣ ਲਗੇ।

ਕਿਹਾ ਪਾਤਸ਼ਾਹ ਚਲੋਂ ਖਾਂ ਅਸੀ ਵੇਂਹਦੇ।
ਵੇਖੋ ਇਹ ਕੀ ਖੇਡ ਰਚਾਣ ਲਗੇ।
ਦੂਰ ਖੇਤ ਦੇ ਬੰਨੇ ਪਿਆ ਚਰੇ ਸੰਡਾ।
ਐਰਾਪਤ ਦੇ ਬਿਲਕੁਲ ਸਮਾਨ ਜਾਪੇ।
ਵੇਹਲੇ ਵੇਲੇ ਪ੍ਰਮਾਤਮਾ ਬਨਾਯਾ ਏਨੂੰ।
ਬਲ-ਦੇਵ ਉਹ ਪੂਰਾ ਬਲਵਾਨ ਜਾਪੇ।
ਖੋਰੂ ਪਾਏ ਮਹਾਰਾਜ ਨੂੰ ਤਕ ਉਸਨੇ।
ਚੁਕੀ ਧੋਣ ਉਹ ਕਾਲ ਸਮਾਨ ਜਾਪੇ।
ਬਿਨਾਂ ਮਹਾਰਾਜ ਤੋਂ ਸਾਰੇ ਭੱਜ ਉਠੇ।
ਪਿਆਰੀ ਸਭ ਨੂੰ ਅਪਣੀ ਜਾਨ ਜਾਪੇ।
ਆਇਆਂ ਇੜੰਗ ਦਾ ਸੰਡਾ ਕਾਲ ਵਾਂਗੂੰ।
ਮਹਾਰਾਜ ਜੀ ਵੇਖ ਮੁਸਕਾਂਵਦੇ ਨੇ।
ਖਬਾ ਹੱਥ ਸਿੰਗਾਂ ਨੂੰ ਪਾ ਪਹਿਲਾਂ।
ਸਜੇ ਨਾਲ ਜਬਾੜਾ ਦਬਾਂਵਦੇ ਨੇ।
ਲਾਇਆ ਸੰਡੇ ਨੇ ਅਪਣਾ ਤਾਨ ਪੂਰਾ।
ਉਹਦੇ ਦਾ ਖਾਲੀ ਸਾਰੇ ਜਾਂਵਦੇ ਨੇ।
ਕਾਲੀ ਵਾਂਗ ਸੀ ਉਸ ਨੂੰ ਨਥ ਪਾਈ।
ਜੈ ਜੈਂਕਾਰ ਸਭ ਲੋਕ ਬੁਲਾਂਵਦੇ ਨੇ।
ਹੁਮ ਹੁਮਾਕੇ ਪਿੰਡ ਦੇ ਲੋਕ ਆ ਗਏ।
ਮਹਾਰਾਜ ਦੀ ਚਰਨੀ ਆਣ ਲਗੇ।
ਹਥ ਜੋੜ ਖਲੋਤਾ ਸੀ ਚੋਧਰੀ ਉਹ।
ਕਰਾਂ ਉਹ ਜੋ ਤੁਹਾਡਾ ਫੁਰਮਾਨ ਲਗੇ।
ਕਿਹਾ ਪਾਤਸ਼ਾਹ ਅਸੀ ਫਕੀਰ ਲੋਕੀ।
ਸਾਢਾ ਜਗ ਨਾਲ ਨਾ ਕੋਈ ਹਾਣ ਲਗੇ।
ਜੈਸੀ ਤੇਰੀ ਤੇ ਵੈਸੀ ਹੀ ਧੀ ਸਾਢੀ।
ਮੌਜੀ ਠਾਕਰ ਗੁਰੂ ਜੰਗ ਸਿੰਘ ਫੁਰਮਾਨ ਲਗੇ।
ਮਹਾਰਾਜ ਜੰਗ ਸਿੰਘ ਤੇਰਿਆਂ ਕੋਤਕਾ ਦਾ।
ਚੀਜ ਕੋਈ ਵੀ ਪਾਰ ਨਹੀਂ ਪਾ ਸਕਦੀ।

ਕਲਮ ਜੋਗੀ ਦੀ ਕੀਹ ਤੇਰੀ ਕਰੇ ਉਪਮਾਂ।
ਮੋਜੀ ਠਾਕਰ ਸੁਰਸਤੀ ਨਹੀਂ ਗਾ ਸਕਦੀ।

## ਵਿਛੋੜਾ

ਡੇਰੇ ਤੇ ਆਈ ਸੰਗਤੇ ਅਜ ਅਖੀਆਂ ਜਿਸ ਨੂੰ ਤਰਸਨ।
ਅੰਤਮ ਵੇਲਾ ਗੁਰੂ ਜੰਗ ਸਿੰਘ ਜੀ ਦਾ ਸ਼ਬਦ ਚੋ ਕਰਲੋ ਦਰਸ਼ਨ।
ਯਾਦ ਓਹਦੀ ਵਿਚ ਬੈਠਕੇ ਸੰਗਤੇ ਪਰਦਾ ਖੁਲਦਾ ਗਿਆਨ।
ਇਕਮਨ ਇਕ ਚਿੱਤ ਹੋਕੇ ਜਦ ਪੂਰਾ ਲਾਈਏ ਧਿਆਨ ।

ਭਾਈ ਸੁੰਦਰ ਸਿੰਘ ਜੀ ਨੂੰ ਸਤਿਗੁਰੂ ਕੋਲ ਸਦਕੇ।
ਨਾਲ ਰਮਝ ਦੇ ਏਦਾਂ ਸਮਝਾ ਦਿਤਾ।
ਸਚ ਖੰਡ ਅਸੀ ਛੇਤੀ ਚਲੇ ਜਾਣੈ।
ਅਕਾਲ ਪੁਰਖ ਨੇ ਹੈ ਸੱਦਾ ਆ ਦਿੱਤਾ।
ਸਿੱਖੀ ਸੇਵਕੀ ਦਾ ਜੋ ਇਹ ਬਾਗ ਖਿੜਿਆ।
ਪੈਹਰੇਦਾਰ ਹੈ ਤੈਨੂੰ ਬਣਾ ਦਿਤਾ।
ਅਮ੍ਰਿਤ ਕੁੰਡ ਜੋ ਬਨਿਆ ਹੈ ਤਾਲ ਏਥੇ।
ਦੁਖ ਭੰਜਨ ਹੈ ਇਹਨੂੰ ਬਨਾ ਦਿੱਤਾ।
ਦੇਕੇ ਸ਼ਕਤੀਆਂ ਭਗਤੀਆਂ ਸਾਰੀਆਂ ਹੀ।
ਗੁਰਾਂ ਲੈਹਣੇ ਤੋਂ ਅੰਗਦ ਬਨਾ ਦਿੱਤਾ।

ਗੁਰਾਂ ਆਖਿਆ ਸੁੰਦਰ ਦੀ ਬਾਂਹ ਫੜਕੇ।
ਮੇਰੇ ਨਾਲ ਅਜ ਕਰ ਇਕਰਾਰ ਭਾਈ।
ਸੇਵਾ ਡੇਰੇ ਅਜ ਤੋਂ ਸੋਂਪਦੇ ਹਾਂ।
ਤੇਰੇ ਨਾਲ ਹੈ ਸਾਢਾ ਪਿਆਰ ਭਾਈ।
ਸਾਰੀ ਉਮਰ ਸੀ ਹੋਏ ਕਰਜਾਈ ਤੇਰੇ।
ਅਜ ਤੋਂ ਦੇਂਦੇ ਹਾਂ ਭਾਰ ਓਤਾਰ ਭਾਈ।
ਮਾਨ ਸਰੋਵਰ ਹੈ ਸੰਗਤਾਂ ਦੇ ਤਾਰਨੇ ਨੂੰ।
ਲਾਵੇ ਟੁਬਾ ਜੋ ਏਥੇ ਇਕਵਾਰ ਭਾਈ।

ਪੰਜ ਮਸਿਆਂ ਜੋ ਕਰੇ ਇਸ਼ਨਾਨ ਆਕੇ।
ਕੁਲਾਂ ਉਸ ਦੀਆਂ ਦੇਂਵੀਂ ਤੂੰ ਤਾਰ ਭਾਈ।
ਨਾਮ ਬਾਣੀ ਦਾ ਚੱਲੇ ਪਰਵਾਹ ਏਥੇ।

ਦੇਣੇ ਸਭਨਾ ਦੇ ਕੰਮ ਸਵਾਰ ਭਾਈ।
ਲੰਗਰ ਸੰਗਤਾਂ ਛਕਨ ਬੇਅੰਤ ਆਕੇ।
ਸ਼ਹੀਦੀ ਦੇਗੇ ਵੀ ਰਖਨਾ ਤਿਆਰ ਭਾਈ।
ਪਾਠ ਗੁਰੂ ਗ੍ਰੰਥ ਦਾ ਨਿਤ ਹੋਵੇ।
ਪੰਜ ਸ਼ਬਦ ਦੇ ਨਾਲੇ ਰਹਿਰਾਸ ਭਾਈ।

ਜੱਤ ਸੱਤ ਦਾ ਖਾਸ ਧਿਆਨ ਰਖਨਾ।
ਗੁਰਮੁੱਖ ਸਿੱਖ ਰਖਨੇ ਅਪਣੇ ਨਾਲ ਭਾਈ।
ਭੈਣਾਂ ਬੀਬੀਆਂ ਸਾਢੀਆਂ ਬੇਟੀਆਂ ਨੇ।
ਸਦਾ ਉਹਨਾਂ ਨੂੰ ਦੇਣਾ ਸਤਕਾਰ ਭਾਈ।
ਭਾਈ ਸੁੰਦਰ ਨੂੰ ਸਤਿਗੁਰੂ ਬੋ ਲਦੇ ਨੇ।
ਕਰਦੇ ਧਰਮ ਦਾ ਨਾਲੇ ਗਿਆਨ ਭਾਈ।
ਮਾਇਆ ਦੇਖ ਅਕਾਲ ਦੀ ਡੋਲਨਾ ਨਹੀ।
ਧਰਮੋਂ ਡੋਲਨਾ ਨਹੀਂ ਦੇਣੀ ਜਾਨ ਭਾਈ।

ਚੜਦੀ ਕਲਾ ਚੇ ਰਹੇਗਾ ਪੰਥ ਮੇਰਾ।
ਸਦਾ ਸੱਚ ਦੀ ਕਰਨੀ ਵਿਚਾਰ ਭਾਈ।
ਤੂੰ ਲੈਣਾ ਤੇ ਅਸੀ ਤੇਰਾ ਦੇਵਨਾ ਸੀ।
ਸਦਾ ਜਪਣਾ ਸੱਤ ਕਰ ਤਾਰ ਭਾਈ।
ਸੱਚ ਖੰਡ ਨੂੰ ਅਸੀ ਤੈਯਾਰ ਹੋਏ।
ਤੁਸਾਂ ਨਹੀਂ ਤੁਸਾਂ ਭੁਲਾਵਨਾ ਨਾਮ।
ਅਕਾਲਅ ਪੂਰਖ ਦਾ ਚਲ ਬਿਬਾਨ ਆਇਆ।
ਮੋਜੀ ਠਾਕਰ ਕਰ ਦਿਉ ਅਰਦਾਸ ਭਾਈ।

## ਵਿਛੋੜਾ

ਗੁਰੂ ਜੰਗ ਸਿੰਘ ਆਖਦੇ ਨੇ ਸੰਗਤ ਪਿਆਰੀ ਤਾਈਂ।
ਛਡ ਕੇ ਮੈਂ ਲੋਕ ਪਰਲੋਕ ਅਜ ਜਾਨਾ ਏਂ।
ਭਾਈ ਸਾਚਾ ਸੁੰਦਰ ਸਿੰਘ ਲਾਂਗਰੀ ਬ੍ਰਹਮਚਾਰੀ।
ਭਗਤੀ ਤੇ ਸ਼ਕਤੀ ਸਭ ਸੌਂਪ ਉਹਨੂੰ ਜਾਨਾ ਏਂ।
ਸੰਗਤ ਦਾ ਸਹਾਰਾ ਬਨੂੰ ਅਜ ਭਾਈ ਸੁੰਦਰ ਸਿੰਘ।
ਜੋਤ ਹੈ ਕਬੀਰ ਦੀ ਤੇ ਸਾਧਾਂ ਵਾਲਾ ਬਾਨਾ ਏ।

ਫਤੇਹ ਮੈਂ ਬੁਲਾਵਾਂ ਫਤੇਹ ਬੋਲੋ ਗੁਰੂ ਖਾਲਸਾ ਜੀ।
ਮਨ ਲੋ ਇਹ ਭਾਣਾ ਤੇ ਮੈਂ ਸਚਖੰਡ ਜਾਨਾ ਏ।

## ਦਰਦ ਵਿਛੋੜੇ ਵਾਲਾ ਹਾਲ ਸੰਗਤੇ ਮੈ ਕਿਸਨੂੰ ਆਖਾਂ

ਸੁਖ ਦੁਨੀਆਂ ਦੇ ਮੂਲ ਨਾ ਭਾਵਨ
ਬਿਰਹੋਂ ਦੀ ਰੋਟੀ ਦੁਖਾਂ ਦਾ ਲਾਵਨ
ਹੱਡੀਆਂ ਦਾ ਬਾਲਨ ਬਾਲ
ਸੰਗਤੇ ਮੈਂ ਕਿਸ ਨੂੰ ਅਖਾਂ
ਦਰਦ ਵਿਛੋੜੇ ਵਾਲਾ ਹਾਲ ਸੰਗਤੇ ਮੈ ਕਿਸ ਨੂੰ ਆਖਾਂ।
1988 ਦਿਨ ਸੋਮਵਾਰ ਆਗਿਆ।
ਹਾੜ ਦੀ ਸੰਗਰਾਂਦ ਨੂੰ ਕੈਹਰ ਜਦੋਂ ਵੈਰਪਿਆ
ਧਰਤੀ ਪਿਟਦੀ ਦਾ ਰੋਆ ਵਾਲ ਵਾਲ
ਸੰਗਤੇ ਮੈਂ ਕਿਸ ਨੂੰ ਆਖਾਂ।
ਦਰਦ ਵਿਛੋੜੇ ਵਾਲਾ ਹਾਲ ਸੰਗਤੇ ਮੈ ਕਿਸ ਨੂੰ ਆਖਾਂ।
ਅੱਜ ਦੇ ਦਿਹਾੜੇ ਵਿਛੋੜਾ ਗੁਰਾਂ ਪਾਇਆ ਸੀ।
ਦੁੱਖ ਤੇ ਕੁਲੈਹਣਾ ਦਿਨ ਕੋਟ ਵਿਚ ਆਯਾ ਸੀ।
ਅੱਜ ਸੰਗਤਾਂ ਨੂੰ ਪੂਛੇ ਕੇਹੜਾ ਹਾਲ।
ਸੰਗਤੇ ਮੈ ਕਿਸ ਨੂੰ ਆਖਾਂ।
ਦਰਦ ਵਿਛੋੜੇ ਵਾਲਾ ਹਾਲ ਸੰਗਤੇ ਮੈਂ ਕਿਸ ਨੂੰ ਆਖਾਂ।
ਭੁਬਾਂ ਮਾਰਕੇ ਪੰਖੇਰੂ ਜੰਗਲਾਂ ਦੇ ਰੋਂਦੇ ਸੀ।
ਤੱਕਦੇ ਵਿਛੋੜਾ ਹੰਝੂ ਅਬਰਾਂ ਦੇ ਚੋਂਦੇ ਸੀ।
ਪੰਛੀ ਓਡ ਗਿਆ ਖਾਲੀ ਹੋ ਗਈ ਡਾਲ।
ਸੰਗਤੇ ਮੈਂ ਕਿਸ ਨੂੰ ਆਖਾਂ
ਦਰਦ ਵਿਛੋੜੇ ਵਾਲਾ ਹਾਲ ਸੰਗਤੇ ਮੈਂ ਕਿਸ ਨੂੰ ਆਖਾਂ
ਤਿਨਾਂ ਲੋਕਾਂ ਵਿਚ ਸਾਰੇ ਸੱਚ ਗਈ ਦੁਹਾਈ ਸੀ।
ਗੁਰਾਂ ਦੀ ਕਹਾਣੀ ਰੋ ਰੋ ਕੇ ਸੁਨਾਈ ਸੀ।
ਕੰਬੇ ਧਰਤੀ ਆਕਾਸ਼ ਪਾਤਾਲ।
ਸੰਗਤੇ ਪੈਂ ਕਿਸ ਨੂੰ ਆਖਾਂ
ਦਰਦ ਵਿਛੋੜੇ ਵਾਲਾ ਹਾਲ ਸੰਗਤੇ ਮੈਂ ਕਿਸ ਨੂੰ ਆਖਾਂ।

ਹਾੜ ਸੰਗਰਾਦ ਜਦੋਂ ਆਈ ਗੁਰਾਂ ਦਾ ਵਿਛੋੜਾ ਪੈ ਗਿਆ।
ਔਖੀ ਹੋਈ ਸਾਨੂੰ ਝਲਨੀ ਜੁਦਾਈ ਗੁਰਾਂ ਦਾ ਪਿਛੋਡਾ
ਪੈ ਗਿਆ।
ਵਿਚ ਕੋਟ ਧਰਮੂ ਦੇ ਕੈਹਰ ਜਦੋ ਢੈਹ ਪਿਆ।
ਪਰਉਪਕਾਰੀ ਜੋਤੀ ਜੋਤ ਸੀ ਸਮਾਂ ਗਿਅ।
ਸੰਗਤ ਦੇਂਦੀ ਰਹੀ ਸੀ ਦੁਹਾਈ।
ਗੁਰਾਂ ਦਾ ਵਿਛੋੜਾ ਪੈ ਗਿਆ।
ਔਖੀ ਹੋ ਗਈ ਸਾਨੂੰ ਝਲਨੀ ਜੁਦਾਈ ਗੁਰਾਂ ਦਾ ਵਿਛੋਡਾ ਪੈ ਗਿਆ।
ਮੇਲਾ ਮਸਤਾਨਾ ਕੁੰਡਾ ਨੋਲ ਖੜੇ ਰੈਹ ਗਏ।
ਬਲਵੰਤ ਕੁਲਦੀਪ ਨੂੰ ਹੌਂਸਲਾ ਦਵਾ ਗਏ।
ਗਲ ਸੂੰਦਰ ਨੂੰ ਸਾਰੀ ਸਮਝਾਈ।
ਗੁਰਾਂ ਦਾ ਵਿਛੋੜਾ ਪੈ ਗਿਆ
ਔਖੀ ਹੋ ਗਹੀ ਸਾਨੂੰ ਝਲਨੀ ਜੋਦਾਈ ਗੁਰਾਂ ਦਾ ਵਿਛੋੜਾ ਪੈ ਗਿਆ।
ਇਕ ਜਲ ਵਾਲਾ ਤਾਲ ਦੂਜਾ ਢੋਲਕੀ ਦਾ ਤਾਲ
ਲੰਗਰ ਚਲੇ ਬੇਸ਼ੁਮਾਰ ਸੰਗਤ ਕਰਨੀ ਨਿਹਾਲ
ਫਿਰ ਤੋਟ ਕਦੇ ਵੀ ਨਾ ਆਈ।
ਗੁਰਾਂ ਦਾ ਵਿਛੋੜ ਪੈ ਗਿਆ।
ਔਖੀ ਹੋ ਗਈ ਸਾਨੂੰ ਝਲਨੀ ਜੁਦਾਈ ਗੁਰਾਂ ਦਾ ਵਿਛੋੜਾ ਪੈ ਗਿਆ।
ਵਿਚ ਸੰਗਤ ਰਹਾਂ ਆਪ ਕਰੋ ਵਾਹਿਗੁਰੂ ਦਾ ਜਾਪ।
ਨਾ ਸਤਾਵੇ ਤਾਪ ਪਾਪ ਗੁਰੂ ਰਖਿਆ ਕਰੂ ਆਪ
ਇਹ ਕੈਹਕੇ ਤੇ ਫਤੇ ਸੀ ਬੁਲਾਈ।
ਗੁਰਾਂ ਦਾ ਵਿਛੋੜਾ ਪੈ ਗਿਆ।
ਔਖੀ ਹੋ ਗਈ ਸਾਨੂੰ ਝਲਨੀ ਜੁਦਾਈ ਗੁਰਾਂ ਦੀ ਵਿਛੋੜਾ ਪੈਗਿਆ।
ਹਾੜ ਸੰਗਰਾਂਦ ਜਦੋਂ ਆਈ ਗੁਰਾਂ ਦਾ ਵਿਛੋੜਾ ਪੈ ਪਿਆ

## ਵਿਛੋੜਾ

ਸੰਗਤਾਂ ਨੇ ਚਲ ਆਂਉਦੀਆਂ ਤੇਰਾ ਜਸ ਵੇਦਾਂ ਨੇ ਗਾਇਆ।
ਤੇਰਾ ਤੇ ਵਿਛੋੜਾ ਸਾਢਾ ਦਿਲ ਜਾਂਦਾ ਚੀਰਦਾ।

ਚੇਤਾ ਮੈ ਭੁਲਾਵਾਂ ਕਿਵੇਂ ਉਸ ਜਾਰੇ ਪੀਰਦਾ।
ਜੀਹਦੇ ਹਾਸਿਆਂ ਨੇ ਜਗ ਭਰਮਾਇਆ।
ਸੰਗਤਾਂ ਨੇ ਚਲ ਆਉਦੀਆਂ ਤੇਰਾ ਜਸ ਵੇਦਾ ਨੇ ਗਾਇਆ।
ਮਸਿਆ ਦੀ ਰਾਤ ਉਹ ਤਾਂ ਤਰਲੇ ਕਰ ਕਰ ਹਾਰੀ।
ਛਡਕੇ ਨਾ ਜਾਂਵੀ ਰੋਂਦੀ ਖਲਕਤ ਸਾਰੀ।
ਛਡਕੇ ਤੁਰ ਚਲਿਆ ਤੈਨੂੰ ਤਰਸ ਜਰਾ ਨ ਆਇਆ।
ਸੰਗਤਾਂ ਨੇ ਚਲ ਆਉਦੀਆਂ ਤੇਰਾ ਜਸ ਵੇਂਦਾਂ ਨੇ ਗਾਇਆ।
ਤੇਰੇ ਜਿਹੇ ਚੰਦਾ ਦੀ ਚਕੋਰ ਤਾਂਈ ਲੋੜ ਏ।
ਹਾਏ ਦਾਤਿਆ ਵੇ ਕਿੱਥੇ ਗਇਓ ਮੁਖ ਮੋੜ ਵੇ।
ਸੋਹਣਾ ਜਿਹਾ ਚੰਦਾ ਵੇਖਲੋ ਮਸਿਆ ਦੀ ਰਾਤ ਨੇ ਲੁਕਾਇਆ।
ਸੰਗਤਾਂ ਨੇ ਚਲ ਆਉਦੀਆਂ ਤੇਰਾ ਜਸ ਵੇਦਾਂ ਨੇ ਗਾਇਆ।
ਕੋਟ ਤੇ ਰੁਪਾਣੇ ਦੀਆਂ ਵਾਟਾਂ ਸਾਨੂੰ ਕੈਹਦਿਆਂ।
ਲਭਦਾ ਨਹੀਂ ਮਾਹੀ ਸੋਨਾ ਦਸਾਂ ਵੀ ਨਹੀਂ ਪੈਦਿਆਂ।
ਯਾਦ ਉਸ ਦੀ ਨੇ ਦਿਲ ਤੜਪਾਇਆ।
ਸੰਗਤਾਂ ਨੇ ਚਲ ਆਉਦੀਆਂ ਤੇਰਾ ਜਸ ਵੇਦਾਂ ਨੇ ਗਾਇਆ।
ਦਸ ਤੇਰੇ ਸਾਨੂੰ ਦਿਦਾਰੇ ਕਦੋਂ ਹੋਣਗੇ।
ਫੁਲਾਂ ਉਤੇ ਭੋਰ ਦੇ ਨਜਾਰੇ ਕਦੋਂ ਹੋਣਗੇ।
ਸਰਜੀਤ ਕੌਰ ਪੁੱਛੇ ਉਸ ਨੂੰ ਜਿਨੇ ਦਰਸ਼ਨ ਤੇਰਾ ਪਾਇਆ।
ਸੰਗਤਾਂ ਨੇ ਚਲ ਆਉਦੀਆਂ ਤੇਰਾ ਜਸ ਵੇਦਾਂ ਨੇ ਮਾਇਆ।

## ਵਿਛੋੜਾ

ਅਜ ਤੇਰੀ ਇਕ ਦੀਦ ਨੂੰ ਦੁਨੀਆਂ ਪਈ ਹੈ ਤਰਸਦੀ।
ਤੇਰੇ ਬਾਜੋ ਲੰਗਦੀ ਆਘੜੀ ਸੋ ਸੋ ਬਰਗ ਦੀ।
ਹੋ ਗਈ ਹਰ ਇਕ ਆਤਮਾ ਭੁਖੀ ਆ ਤੇਰੇ ਦਰਸ ਦੀ।
ਉਪਕਾਰਾਂ ਦੀ ਰਿਣੀ ਦੁਨੀਆਂ ਭੋਣ ਤੇਰੇ ਪਰਸ ਦੀ।
ਵੇਖ ਮਨੁਖਤਾ ਜਾ ਰਹੀ ਪਾਪਾਂ ਦੇ ਵਿਚ ਗਰੱਸ ਦੀ।
ਮਹਾਰਾਜ ਜੰਗ ਸਿੰਘ ਨਿਗਾਹ ਕਰ ਮੇਹਰ ਸੀ ਜਿਸ ਚੋਂ ਵਰਸਦੀ।
ਤੂੰ ਬੇਅੰਤ ਅਨੰਤ ਸੀ ਕੀ ਬੰਨਾ ਤੇਰੇ ਉਪਕਾਰ ਦਾ।
ਦਰ ਰਹਿਮਤਾਂ ਦੇ ਖੁਲਦੇ ਜਦ ਨਦਰੀ ਨਦਰ ਨਿਹਾਰਦਾ।

ਨੂਰੀ ਨਜ਼ਰ ਦੀ ਤਕਣੀ ਤਪਦੇ ਸੈਂ ਹਿਰਦੇ ਠਾਰਦਾ।
ਵੈਦਾਂ ਦਾ ਵਢਾ ਵੈਦ ਤੂੰ ਦੁਖ ਲਾਹ ਦਿਤਾ ਸੰਸਾਰ ਦਾ।
ਭਰਾ ਕੇ ਜਾਂਦਾ ਝੋਲੀਆਂ ਅਰਜ਼ਾ ਜੋ ਆਂ ਗੁਜਾਰਦਾ।

ਜੁਦਾਈ ਦਾ ਅੱਲਾ ਸਲ ਸੀ ਰਾਮ ਹਰੀ ਪ੍ਰਤਾਪ ਦਾ।
ਕੈਹਰ ਬਣਕੇ ਆਗਿਆ ਦਾਤਾ ਵਿਛੋੜਾ ਆਪ ਦਾ।
ਇਕ ਤੇਰੀ ਹੋਂਦ ਬਾਝੋਂ ਘੋਰ ਕਲ ਜੁਗ ਜਾਪ ਦਾ।
ਦਿਲ ਦਿਵਾਨਾ ਹੋ ਰਿਹਾ ਚਰਨਾਂ ਦੀ ਸੋਹਣੀ ਚਾਪਦਾ।
ਲਗ ਗਿਆ ਏ ਰੋਗ ਵਢਾ ਹਿੱਜਰ ਤੇ ਸੰਤਾਪ ਦਾ।
ਜਾਂ ਭੁਗਤ ਰਹੇ ਹਾਂ ਫਲ ਕਿਸੇ ਲਗੇ ਹੋਏ ਸਰਾਪ ਦਾ।

ਰਾਮ ਦਾ ਵਿਜੋਗੀ ਸੈਂ ਤੂੰ ਵਿਛੋੜੇ ਦੀ ਤੈਨੂੰ ਸਾਰ ਆ।
ਅਗ ਹਿਜਰ ਦੀ ਕੀਹ ਇਹੀ ਜਾਣਦੀ ਸਰਕਾਰ ਆ।
ਤੇਰੇ ਬਾਝੋਂ ਪ੍ਰੀਤਮਾ ਇਹ ਜਿੰਦਗੀ ਬੇਕਾਰ ਆ।
ਸੂਲਾਂ ਖਾਣਾ ਹੋ ਗਿਆ ਪੈਨਣ ਹੋਗਿਆ ਦੁਸ਼ਵਾਰ ਆ।
ਮੈਹਫਲਾਂ ਹੋਈਆਂ ਸੁੰਞੀਆਂ ਤੇਰੇ ਬਾਝੋਂ ਕੀ ਬਹਾਰ ਆ।
ਮੋਜੀ ਠਾਕਰ ਗੁਰੂ ਜੰਗ ਸਿੰਘ ਤੇਰੇ ਚਰਨਾਂ ਚੇ ਇਹ ਪੁਕਾਰ ਆ।

## ਕੋਟ ਵਿਚੋਂ ਜਾਣ ਵਾਲਿਆ ਸਾਢੇ ਰੋਂਦੇ ਨੈਣ ਨਿਮਾਣੇ

ਕਿਨੇ ਘਲਿਆ ਹੈ ਮਸਿਆ ਸੰਗਰਾਂਦੇਂ ਸਾਢੇ ਸਾਓ ਸਤਿਗੁਰੂ ਤੇਰੇ ਨਾਲ ਜਾਂਦੇ
ਨੀ ਤੀਰ ਵਿਛੋੜੇ ਦੇ ਇਹ ਸਾਥੋਂ ਝੱਲੇ ਨਹੀਂ ਜਾਣੇ
ਕੋਟ ਵਿਚੋਂ ਜਾਣ ਵਾਲਿਆ ਸਾਢੇ ਰੋਂਦੇ ਨੈਣ ਨਿਮਾਣੇ।

ਚੰਦ ਤੇਰਾ ਤੁਰ ਨੀ ਗਿਆ, ਤੁਰ ਗਿਆ ਨੀ ਫਤਕੋਰੇ ਮਾਈ।
ਸਾਨੂੰ ਇਹ ਦੇ ਨੀ ਗਿਆ, ਦੇਨੀ ਗਿਆ ਚੋਰ ਭਲਾਈ।
ਹਿਜਰਾਂ ਵਿੱਚ ਰੋਵਾਂਗੇ ਬੈਹਕੇ ਪੈਂਦ ਸਰਾਣੇ।
ਕੋਟ ਵਿਚੋਂ ਜਾਣ ਵਾਲਿਆ ਸਾਢੇ ਰੋਂਦੇ ਨੇ ਨੈਣ ਨਿਮਾਣੇ

ਕੋਟ ਦੀਆਂ ਕੰਧਾ ਰੋਂਦੀਆਂ ਰੋ ਰੋ ਕੇ ਦੇਣ ਦੁਹਾਈਆਂ।
ਕੂਕ ਸੁਣੀ ਵਿਛੋੜੇ ਦੀ ਤੇ ਤਰੇੜਾਂ ਮੰਦਰ ਨੂੰ ਆਈਆ ।
ਪੱਛੀਆਂ ਨੇ ਚੋਗ ਛਡਕੇ ਛਡਤੇ ਚੁਗਣੇ ਦਾਣੇ।
ਕੋਟ ਵਿਚੋਂ ਜਾਣ ਵਾਲਿਆ ਸਾਢੇ ਰੋਂਦੇ ਨੈਣ ਨਿਮਾਣੇ।

ਵਿਛੋੜੇ ਵਾਲੀ ਕੂਕ ਸੁਣਕੇ, ਗਛ ਪਿਆ ਤੇਰੀ ਦਾਸੀਆਂ ਨੂੰ।
ਲੈ ਚਲੋ ਸਤਿਗੁਰੂ ਜੀ, ਨਾਲੇ ਨਗਰ ਨਿਵਾਸੀਆਂ ਨੂੰ।
ਕਦੋਂ ਫਿਰ ਆਕੇ ਛਕੋਗੇ, ਛਕੋਗੇ ਨਗਰ ਵਿਚੋਂ ਖਾਣੇ।
ਕੋਟ ਵਿਚੋਂ ਜਾਣ ਵਾਲਿਆ, ਸਾਢੇ ਰੋਂਦੇ ਨੇ ਨੈਣ ਨਿਮਾਣੇ।

ਭਾਈ ਖੜਾ ਢਾਹਾਂ ਮਾਰਦਾ, ਹਿੰਜੂਆਂ ਦੇ ਹਾਰ ਪਰੋਏ।
ਗੁਰਦਿਆਲ ਮਸਤਾਨੇ ਦਾ ਦਿਲ ਭੂਬਾਂ ਮਾਰ ਮਾਰ ਰੋਏ।
ਸੰਗਤ ਮਸਤਾਨੀ ਹੋ ਗਈ ਤੇਰੀਆਂ ਤੂਹੀ ਜਾਣੇ।
ਕੋਟ ਵਿਚੋਂ ਜਾਣ ਵਾਲਿਆਂ ਸਾਢੇ ਰੋਂਦੇਂ ਨੇ ਨੈਣ ਨਿਮਾਣੇ।

ਧਰਤੀ ਰੋਵੇ ਧਰਮੂ ਕੋਟ ਦੀ ਪੀਆ ਫਿਰ ਕਦੋਂ ਆਵੇਂਗਾ।
ਰੋਂਦੀ ਨੂੰ ਛੱਡ ਚਲਿਆ ਕਦੋਂ ਫੇਰਾ ਪਾਂਵੇਗਾ।
ਤੇਰੇ ਬਿਨਾ ਸਾਢੇ ਫੁਟ ਗਏ ਨੇ ਭਾਗ ਨਿਮਾਣੇ।
ਕੋਟ ਵਿਚ ਜਾਣ ਵਾਲਿਆ ਸਾਢੇ ਰੋਂਦੇ ਨੇ ਨੈਣ ਨਿਮਾਣੇ।

ਬਿਰਛ ਰੋਂਦੇ ਅਣੀਏ ਦੇ ਕਦੋਂ ਸਾਤਿਗੁਰੂ ਆਵੋਗੇ।
ਰੋਂਦਿਆਂ ਨੂੰ ਛੱਡ ਚਲਿਆ ਕਦੋਂ ਗਲ ਨਾਲ ਲਾਵੋਗੇ।
ਬਿਰਹੋਂ ਦੇ ਸਤਿਗੁਰੂ ਜੀ ਦੁਖੜੇ ਝੱਲੇ ਨਹੀਂ ਜਾਣੇ।
ਕੋਟ ਵਿਚੋਂ ਜਾਣ ਵਾਲਿਆਂ ਸਾਡੇ ਰੋਂਦੇ ਨੇ ਨੈਣ ਨਿਮਾਣੇ।

## ਵਿਛੋੜਾ

ਹਾਇ ਹੋਸ਼ ਨ ਆਵਦੀ ਦਿਨੋਂ ਰਾਤੀ।
ਬੈਠ ਰਹਾਂ ਮੈ ਵਾਂਗ ਸ਼ੁਦਾਈਆਂ ਦੇ।
ਆਵੇ ਚੈਣ ਨ ਕੂਕਦੀ ਫਿਰਾਂ ਝੱਲੀ।
ਤੀਰ ਲਗੇ ਨੇ ਗੁੱਝੇ ਜੁਦਾਈਆਂ ਦੇ।
ਬਾਣ ਗੁਰਾਂ ਨੇ ਮਾਰਿਆ ਵਿਚ ਸੀ ਨੇ।
ਜਿੰਦ ਮੁਕ ਗਈ ਨਾਲ ਤਨਹਾਈਆਂ ਦੇ।
ਹਾਇ ਹਾਇ ਮੈਂ ਬਿਰਹੋਂ ਨੇ ਮਾਰ ਸੁੱਟੀ।
ਸਹੇ ਜਾਨੇ ਨਹੀਂ ਬਿੰਗ ਕਮਾਈਆਂ ਦੇ।
ਅਜ ਭਾਂਬੜ ਪਏ ਮੱਚਦੇ ਵਿਚ ਸੀਨੇ।
ਬਿਜਲੀ ਚਮਕਦੀ ਸੀਨੇ ਕਟਾਰ ਵੱਜੇ।

ਬਿਨਾਂ ਤੇਰੇ ਹੋਰ ਚੰਗਾ ਕੁਝ ਲਗਦਾ ਨਹੀਂ।
ਕੈਹਰ ਕੁਦਰਤ ਦਾ ਹੋਇਆ ਅਪਾਰ ਲੱਗੇ।
ਹੋਇਆ ਚਿਤ ਉਦਾਸ ਇਸ ਦੁਨੀਆਂ ਤੋਂ।
ਛਮ ਛਮ ਅਖਾਂ ਚੋਂ ਹੰਜੂਆਂ ਦੀ ਧਾਰ ਵਗੇ।
ਮੇਰੇ ਪਰ ਉਪਕਾਰੀ ਗੁਰੂ ਜੰਗ ਸਿੰਘ ਜੀ।
ਤੇਰੇ ਬਿਨਾਂ ਇਹ ਸੁਨਾਂ ਸੰਸਾਰ ਲਗੇ।

## ਮਿਰਜਾ ਤਰਜ

ਤੁਰ ਗਿਆ ਪੀਰ ਸੰਸਾਰ ਦਾ
ਹਾੜ ਸੰਗਰਾਂਦ ਗਈ ਸੀ ਆ।
ਕੌਣ ਸੁਣੇ ਸਾਢੀ ਸੋਹਨਿਆ ਮਿਤਰਾ
ਅਸੀ ਖੜੇ ਹਰੇ ਸੀਸ ਨਵਾ
ਅਜ ਸੰਗਤ ਧਰਮੂ ਕੋਟ ਦੀ
ਰਹੀ ਨੈਣਾਂ ਚੋਂ ਨੀਰ ਵਹਾ
ਮੇਰਾ ਪਰਉਪਕਾਰੀ ਮਹਾਰਾਜ
ਅਜ ਗਿਆ ਵਿਛੋੜਾ ਪਾ
ਢਾਹਾਂ ਉਦੋਂ ਕੋਟ ਨੇ ਮਾਰੀਆਂ
ਗੁਰੂ ਚਲਿਆ ਕੰਨੀ ਛਡਵਾ
ਉਹ ਸ਼ਬਦ ਵੈਰਾਗ ਦੇ ਸੀ ਬੋਲਦੇ।
ਪਏ ਰੋਂਦੇ ਸੀ ਨਜਰੀ ਆ।
ਆਏ ਦੇਵਤੇ ਵੀ ਸੱਚ ਖੰਡ ਤੋਂ
ਕੋਲ ਬੈਠ ਗਏ ਚਿਖਾ ਦੇ ਆ।
ਲਾਟਾਂ ਨਿਕਲ ਆਕਾਸ਼ ਨੂੰ ਮਿਲ ਗਈਆਂ
ਅੰਬਰ ਰਿਹਾ ਸੀ ਫੁਲ ਬਰਸਾ।

## ਵਿਛੋੜੇ ਦਾ ਗੀਤ

ਮੇਰੇ ਮਹਾਰਾਜ ਜੰਗ ਸਿੰਘ ਪਿਆਰੇ ਸਾਡੇ ਸੀ ਦਿਲੀ ਸਹਾਰੇ।
ਸਾਢਾ ਕੀ ਕਸੂਰ ਵੇ, ਹੋਇਆ ਤੂੰ ਕਾਹਨੂੰ ਸਾਢੀ ਅਖਾਂ ਤੋਂ ਦੂਰ ਵੇ।
ਏਥੋਂ ਦੀ ਸੰਗਤ ਨੂੰ ਵਿਛੋੜਾ ਪਾ ਗਿਆ।
ਆਪ ਜਾਕੇ ਸਚ ਖੰਡ ਡੇਰਾ ਲਾ ਲਿਆ।

ਬਿਨਾਂ ਦਸੇ ਕੱਲੇ ਜਾਣਾ ਇਹਕੀ ਦਸਤੂਰ ਵੇ।
ਹੋਇਆ ਤੂੰ ਕਾਹਨੂ ਸਾਢੀ ਅਖਾਂ ਤੋਂ ਦੂਰਵੇ।
ਅਸੀਂ ਹਾਂ ਬਾਗ ਤੇਰਾ ਤੂੰ ਬਾਗ ਦਾ ਮਾਲੀ ਵੇ।
ਤੂੰ ਨਹੀਂ ਦਿਸਦਾ ਦਾਤਾ ਜੱਗ ਸਾਰਾ ਖਾਲੀ ਵੇ।
ਤੂੰ ਜੋਤ ਸੈਂ ਅਕਾਲ ਦੀ ਤੂੰ ਰਬੀ ਨੂਰ ਵੇ।
ਹੋਇਆ ਤੂੰ ਕਾਹਨੂੰ ਸਾਢੀ ਅੱਖਾਂ ਤੋਂ ਦੂਰ ਵੇ।
ਜੰਗ ਸਿੰਘ ਨਾਮ ਸੀ ਤੇਰਾ ਜੰਗ ਦੁਖਾਂ ਨਾਲ ਕਰਦਾ ਸੀ।
ਦੁਖ ਕਟਕੇ ਪਿਆਰੀ ਸੰਗਤ ਦੇ ਅਪਣੇ ਤੇ ਜਰਦਾ ਸੀ।
ਅੰਗ ਸੰਗ ਸਹਾਈ ਹੋਣ ਵਾਲੇ ਆਜਾ ਮੇਰੇ ਹਜ਼ੂਰਵੇ।
ਹੋਇਆ ਤੂੰ ਕਾਹਨੂੰ ਸਾਢੀ ਅਖਾਂ ਤੇ ਦੂਰ ਵੇ।
ਤਸਵੀਰ ਨੈਣਾ ਵਿਚ ਤੇਰੀ ਦਿਲ ਵਿਚ ਪਿਆਰ ਵੇ।
ਮੋਜੀ ਠਾਕਰ ਦਾ ਜੀਨਾ ਹੋ ਗਿਆ ਮਹਾਲ ਵੇ।
ਦਿਸ ਸਾਢਾ ਤੇਰੇ ਬਾਝੋ ਹੋਇਆ ਚੂਰੋ ਚੂਰ ਵੇ।
ਹੋਇਆ ਤੂੰ ਕਾਹਨੂੰ ਸਾਢੀ ਅੱਖਾਂ ਤੋਂ ਦੂਰ ਵੇ।
ਮੇਰੇ ਮਹਾਰਾਜ ਜੰਗ ਸਿੰਘ ਪਿਆਰੇ, ਸਾਢੇ ਸੀ ਦਿਲੀ ਸਹਾਰੇ।
ਸਾਢਾ ਕੀਹ ਕਸੂਰ ਵੇ, ਹੋਇਆ ਤੂ ਕਾਹਨੂੰ ਸਾਢੀ ਅੱਖਾਂ ਤੋਂ ਦੂਰਵੇ।

## ਖੋਜ

ਤੇਰੀ ਖੋਜ ਵਿਚ ਅਕਲ ਦੇ ਖੰਡ ਝੜ ਗਏ।
ਤੇਰੀ ਭਾਲ ਵਿਚ ਥੋਥਾ ਖਿਆਲ ਹੋਇਆ।
ਲਖਾਂ ਓਗਲਾਂ ਗੁੰਜਲਾਂ ਕੱਢ ਥੱਕੀਆਂ।
ਤੇਰੀ ਗੁੰਜਲ ਦਾ ਸਿੱਧਾ ਨ ਵਾਲ ਹੋਇਆ।
ਘੱਘੀ ਬੱਝ ਗਈ ਸੰਖਾ ਦੀ ਹੋ ਹੋ ਕੇ।
ਪਿੱਟ ਪਿੱਟ ਕੇ ਚੂਰ ਘੜਿਆਲ ਹੋਇਆ।
ਚੀਕ ਚੀਕ ਕੇ ਕਲਮ ਦੀ ਜੀਭ ਪਾਟੀ।
ਹਲ ਅਜੇ ਨਾ ਤੇਰਾ ਸਵਾਲ ਹੋਇਆ।
ਤੇਰੇ ਹਿਜਰ ਵਿਚ ਕਈਆਂ ਨੇ ਕੰਨ ਪਾੜੇ।
ਅਤੇ ਕਿਸੇ ਨੇ ਜਟਾਂ ਵਧਾਹੀਆਂ ਨੇ।

ਵੜਕੇ ਗੁਫਾ ਵਿਚ ਕਿਸੇ ਚਿਲੇ ਕੱਟੇ।
ਕਿਸੇ ਰੜੇ ਵਿਚ ਰਾਤਾਂ ਲੰਘਾਈਆਂ ਨੇ।
ਕੋਈ ਲਮਕਿਆ ਖੂਹ ਦੇ ਵਿੱਚ ਪੁੱਠਾ।
ਅਤੇ ਕਿਸੇ ਨੇ ਧੂਨੀਆਂ ਤਾਈਆਂ ਨੇ।
ਕਿਸੇ ਬੈਠ ਕੁਰਾਣ ਦਾ ਪਾਠ ਕੀਤਾ।
ਕਿਸੇ ਗੁਰੂ ਤੋਂ ਮੁਕਤੀਆਂ ਪਾਈਆਂ ਨੇ।
ਕਿਸੇ ਨੈਣਾ ਦੇ ਸਾਗਰ ਹੰਗਾਲ ਮਾਰੇ।
ਕਿਸੇ ਹਿੱਕ ਦਾ ਖੂੰਜਾ ਫਰੋਲਿਆ ਵੇ।
ਰੋ ਰੋ ਕੇ ਦੁਨੀਆਂ ਨੇ ਹਾਲ ਪਾਏ।
ਪਰ ਤੂੰ ਹਸ ਕੇ ਕਦੇ ਨ ਬੋਲਿਆ ਵੇ।
ਦੀਦੇ ਕੁਲੰਜ ਮਾਰੇ ਤੇਰੇ ਪ੍ਰੇਮੀਆਂ ਨੇ।
ਅਜੇ ਅਥਰੂ ਤੈਨੂੰ ਨ ਪੋਏ ਕੋਈ।
ਤੇਰੀ ਸੋਹ ਕੁਝ ਰੋਨ ਦਾ ਮਜਾ ਹੀ ਨਹੀਂ।
ਪੂੰਜਨ ਵਾਲਾ ਜੇ ਕੋਲ ਨ ਹੋਏ ਕੋਈ।
ਤੈਨੂੰ ਲੱਭਣ ਲਈ ਰਸਤੇ ਪਿਆ ਜੇਹੜਾ।
ਉਹਨੂੰ ਹੀਲਿਆਂ ਨਾਲ ਪਰਤਾਇਆ ਤੈਂ।
ਹਿੱਸਾ ਦੋਲਤਾਂ ਦਾ ਹੁਸਨ ਹਕੂਮਤਾਂ ਦਾ।
ਉਹਦੇ ਰਾਹ ਵਿਚ ਚੋਗਾ ਖਿਡਾਇਆ ਤੈ।
ਕਈ ਸੇਵਕਾਂ ਨੂੰ ਬਹੁਤੀ ਦੇ ਮਾਇਆ।
ਉਸ ਨੂੰ ਅਪਣੇ ਮਗਰੋਂ ਲਾਇਆ ਤੈਂ।
ਕਿਸੇ ਛੰਨਾ ਬਨਾਯਾ ਜੇ ਖੋਪਰੀ ਦਾ।
ਬੁਲੀਆਂ ਤਾਂਈਂ ਨ ਉਹ ਨੂੰ ਲਾਇਆ ਤੈਂ।
ਕਿਸੇ ਦਿਲ ਦਾ ਰੰਗਲਾ ਪਲੰਗ ਡਾਹਿਆ।
ਤੇਰੇ ਨਾਜ ਨੂੰ ਨੀਂਦਰਾਂ ਆਈਆਂ ਨਾਂ।
ਕਿਸੇ ਜੁੱਤੀਆਂ ਸੀਤੀਆਂ ਚੱਮ ਦੀਆਂ।
ਤੇਰੀ ਬੇਪਰਵਾਈ ਨੇ ਪਾਈਆਂ ਨਾਂ।
ਰਗੜ ਰਗੜ ਕੇ ਮੱਥੇ ਚਟਾਕ ਪਾ ਲਏ।
ਅਜੇ ਹੈਰਮਤਾਂ ਤੇਰੀਆਂ ਛਾਈਆਂ ਨਾਂ।

ਮਾਰ ਸਿੱਟਿਆ ਤੇਰਿਆਂ ਰੋਸਿਆਂ ਨੇ।
ਫੂਕ ਸਿਟਿਆ ਬੇਪਰਵਾਹੀਆਂ ਨੇ।
ਮਰਦੇ ਮਰਦੇ ਨੂੰ ਵੀ ਨਹੀਂ ਦਰਸ ਦੇਂਦਾ।
ਗਲ ਫਸ ਕੇ ਘੰਡੀ ਵਿਚਘਾਰ ਰੈਹ ਜਾਇ।
ਜੇ ਤੂੰ ਮੂੰਹ ਤੋਂ ਪਰਦਾ ਹਟਾ ਦੇਵੇ।
ਬਿੱਟ ਬਿੱਟ ਤਕਦਾ ਸੰਸਾਰ ਰੈਹ ਜਾਇ।
ਰੈਹ ਜਾਏ ਭਾਈ ਦੇ ਹੱਥ ਵਿਚ ਸੰਖ ਫੜਿਆ।
ਤੇ ਮੁਲਾਂ ਦੀ ਬਾਂਗ ਵਿਚਘਾਰ ਰੈਹ ਜਾਇ।
ਪੰਡਤ ਹੋਰਾਂ ਦਾ ਰੈਹ ਜਾਇ ਸੰਧੂਰ ਘੁਲਿਆ।
ਜਾਮ ਸੂਫੀ ਦਾ ਹੋਇਆ ਤੈਯਾਰ ਰੈਹ ਜਾਇ।
ਕਲਮ ਢੈਹ ਪਏ ਹਥੋਂ ਫਲਾਸਰ ਦੀ।
ਮੁਨਕਰ ਤਕਦਾ ਤੇਰੀ ਨੁਹਾਰ ਰੈਹ ਜਇ।
ਇਕ ਘੜੀ ਜੇ ਖੁਲਾ ਦੀਦਾਰ ਦੇਵੇਂ।
ਸਾਢਾ ਨਿਤ ਦਾ ਰੇੜਕਾ ਮੁਕ ਜਾਵੇ।
ਮੋਜੀ ਠਾਕਰ ਜੇ ਦੀਦ ਤੇਰੀ ਹੋਏ ਸਾਂਝੀ।
ਝਗੜਾ ਮੰਦਰ ਮਸੀਤ ਦਾ ਮੁਕ ਜਾਵੇ।

## ਅਖੰਡ ਪਾਠ

ਪੂਰੀ ਵਿਧਿ ਨਾਲ ਸਾਰਾ ਖੰਡ ਪਾਠ ਹੋ ਜਾਵੇ।
ਜਨਮ ਜਨਮ ਵਾਲੇ ਕੱਟੇ ਜਾਂਦੇ ਰੋਗ ਜੀ।
ਸੁਭ ਦਿਨ ਵਾਰ ਅਖੰਡ ਪਾਠ ਰਖ ਦੇਵੇ।
ਅਛੇ ਸ਼ੁਭ ਟੈਮ ਵਿਚ ਪੈ ਜਾਵੇ ਭੋਗ ਜੀ।
ਗੁਰੂ ਜੀ ਦੀ ਬਾਣੀ ਰੂਪ ਗੁਰੂਆਂ ਦਾ ਦਿਸਦੀ ਹੈ।
ਜਿਸਨੂੰ ਪੜ੍ਹ ਸੁਣਕੇ ਤੇ ਮਿਟ ਜਾਵੇ ਸੋਗ ਜੀ।
ਸਾਰੀ ਜੇ ਨਾ ਸੁਣੇ ਭੋਗ ਆਣ ਕੇ ਜਰੂਰ ਸਣੇ।
ਓਹਵੀ ਤਰ ਜਾਂਦੇ ਸਿਆਣੇ ਆਖਦੇ ਨੇ ਲੋਕ ਜੀ।
ਮਨ ਦੀ ਮੁਰਾਦ ਪੂਰੀ ਹੋ ਜਾਵੇ ਝਟ ਪਟ।
ਸੱਚੇ ਮਨ ਨਾਲ ਜੇਹੜਾ ਪੜੇ ਗੁਰਬਾਣੀ ਹੈ।
ਦੁੱਧ ਪੁਤ ਧੰਨ ਜੋ ਵੀ ਮੰਗੇ ਸਭ ਮਿਲ ਜਾਵੇ।

ਰੱਤੀ ਨਹੀ ਝੂਠ ਸਭ ਸੱਚੀ ਹੀ ਕਹਾਣੀ ਹੈ।
ਦੇਹੀ ਵਾਲੇ ਰੋਗ ਉਡ ਜਾਂਦੇ ਨੇ ਕਫੂਰ ਵਾਂਗੂ।
ਕਈਆਂ ਪੜ੍ਹ ਸੁਣਕੇ ਤੇ ਸ਼ਕਤੀ ਪਛਾਣੀ ਹੈ।
ਜਿੰਨ ਭੂਤ ਡਰ ਭਉ ਸਭ ਮਿਟ ਜਾਂਵਦਾ ਹੈ।
ਨਵੀਂ ਨਹੀਂ ਗਲ ਇਹ ਤਾਂ ਬਹੁਤ ਹੀ ਪੁਰਾਣੀ ਹੈ।

ਜੋ ਵੀ ਚੀਜ ਮੰਗੋ ਗੁਰੂ ਸਭ ਕੁਝ ਦੇਂਵਦਾ ਏ।
ਸਤਿਗੁਰੂ ਆਪ ਬਾਣੀ ਵਿਚ ਫਰਮਾਂਦੇ ਨੇ।
ਸੱਚੇ ਮਨ ਨਾਲ ਪੂਰੀ ਸ਼ਰਧਾ ਨੂੰ ਧਾਰਕੇ ਤੇ।
ਗੁਰਮੁੱਖ ਪਿਆਰੇ ਅਖੰਡ ਪਾਠ ਕਰਾਂਦੇ ਨੇ।
ਪਾਠੀ ਹੋਣ ਚੰਗੇ ਬਾਣੀ ਪੜਨ ਪ੍ਰੇਮ ਨਾਲ।
ਪਰੇਮ ਨਾਲ ਸੁਨਣ ਜੋ ਵੀ ਪਾਠ ਕਰਾਂਦੇ ਨੇ।
ਹੋਉਗੀ ਮੁਰਾਦ ਪੂਰੀ ਸ਼ਰਧਾ ਜੋ ਵਾਨ ਹੋਵੇ।
ਗੁਣੀ ਗਿਆਨੀ ਸਾਰੇ ਏਹੋ ਆਖਕੇ ਸੁਨਾਂਦੇ ਨੇ।

ਨਿਪੂਤਿਆਂ ਨੂੰ ਪੁੱਤ ਦੁੱਧ ਵਾਲਿਆਂ ਨੂੰ ਦੁੱਧ ਮਿਲੇ।
ਸੁਤੇਹ ਜੇਹੜਾ ਪੜੇ ਉਹਦੀ ਮੁਕਤ ਕਰਾਂਵਦੀ
ਦੇਹ ਦੀ ਅਰੋਗਤਾ ਲਈ ਪਾਠ ਜੇਹੜਾ ਕਰਦਾ ਏ।
ਕੰਚਨ ਦੇ ਵਾਂਗ ਦੇਹੀ ਸੁਧ ਹੈ ਬਨਾਂਵਦੀ
ਘਰ ਦੇ ਕਸ਼ਟ ਤੇ ਮੁਕੱਦਮੇ ਨੂੰ ਮਾਤ ਪਾਵੇ।
ਵੈਰੀਆਂ ਦੇ ਤਾਂਈ ਬਾਣੀ ਮਿੱਤਰ ਬਨਾਂਵਦੀ।
ਬਾਣੀ ਗੁਰੂ ਨਾਨਕ ਦੀ ਰਤਨਾਂ ਦੀ ਖਾਨ ਜਾਣੋ।
ਉਹੋ ਤਰ ਜਾਨ ਬਾਣੀ ਜਿਨਾਂ ਮਨ ਭਾਂਵਦੀ।
ਰਤਨਾਂ ਦੀ ਖਾਨ ਬਾਣੀ ਮੁਰਦਿਆਂ ਚੇ ਜਾਨ ਪਾਵੇ।
ਕੀਹ ਮੈਂ ਤਰੀਫ ਕਰਾਂ ਏਸ ਗੁਰਬਾਣੀ ਦੀ।
ਕੱਟੀ ਦੀ ਚੋਰਾਸੀ ਜੇਹੜਾ ਪੜ ਦਾ ਪੇਰਮ ਨਾਲ।
ਏਸੇ ਬਾਣੀ ਜੋੜ ਤੀ ਖੜਾਓਂ ਤਾਰਾ ਰਾਣੀ ਦੀ।
ਪੜ੍ਹ ਸੁਨ ਬਾਣੀ ਨੂੰ ਅਨੰਦ ਬੜਾਂ ਆਂਵਦਾ ਹੈ।
ਜਿਸ ਤਰਾਂ ਪਿਆਸੇ ਤਾਈਂ ਮਿਲੇ ਘੁਟ ਪਾਣੀ ਦੀ।
ਮੋਜੀ ਠਾਕਰ ਬਾਣੀ ਤੋਂ ਵੈਰਾਗ ਲਗ ਜਾਂਵਦਾ ਏ।
ਰੱਬ ਨਾਲ ਰੂਹ ਲਗ ਜਾਂਦੀ ਹੈ ਪਰਾਣੀ ਦੀ।

## ਨਾਨਕ ਗੁਰੂ ਦਾ ਜਲਵਾ

ਨਾਨਕ ਗੁਰੂ ਦਾ ਜਲਵਾ ਜਗ ਮੇਂ ਸੁਹਾ ਰਹਾ ਹੈ।
ਆਖੋਂ ਮੇਂ ਬਸ ਰਹਾ ਹੈ ਦਿਲ ਮੇਂ ਸਮਾ ਰਹਾ ਹੈ।
ਹਾਂ ਕਿਉਂ ਨ ਖੁਸ਼ੀ ਹੋਵੇ ਭਾਰਤ ਵਰਸ਼ ਮੇਂ ਭਾਰੀ।
ਨਾਨਕ ਗੁਰੂ ਪਿਆਰਾ ਦੁਨੀਆਂ ਮੇਂ ਆ ਰਹਾ ਹੈ।
ਆਣਾ ਤੇਰਾ ਮੁਬਾਰਕ ਜਿਸ ਜਿਸ ਨੇ ਸੁਣ ਲਿਆ ਹੈ।
ਕੁਰਬਾਣ ਹੋਕੇ ਤੁਝ ਪਰ ਖੁਸੀਆਂ ਮਨਾ ਰਹਾ ਹੈ।
ਹਰ ਦਿਲ ਅਜੀਜ ਤੁਝ ਸਾ ਦੁਨੀਆਂ ਮੈਂ ਕੌਣ ਹੋਗਾ।
ਹਿੰਦੂ ਭੀ ਜਪ ਰਹਾ ਹੈ ਮੁਸਲਿਮ ਭੀ ਗਾ ਰਹਾ ਹੈ।
ਜਿਸ ਬਾਗ ਕ਼ੋ ਉਜਾੜਾ ਬਾਦੇ ਖਿਜਾਂ ਨੇ ਆਕਰ।
ਵੋ ਆਜ ਫਿਰ ਸਬਜ਼ ਹੈ ਦਿਲ ਕੋ ਲੁਭਾ ਰਹਾ ਹੈ।
ਯੇ ਪ੍ਰੇਮ ਕੀ ਸਦਾਏਂ ਅਰਸ਼ੇ ਬਰੀ ਮੇਂ ਗੂੰਜੀ।
ਵੋ ਜਗਤ ਕਾ ਸਿਤਾਰਾ ਦਰਸ਼ਨ ਦਿਖਾ ਰਹਾ ਹੈ।
ਕੁਰਬਾਨ ਤੇਰੇ ਦਮ ਕੇ ਸਦਕੇ ਤੇਰੇ ਕਦਮ ਕੇ।
ਤੇਰਾ ਦੀਦਾਰ ਜਗਦੇ ਦੁਖੜੇ ਮਿਟਾ ਰਹਾ ਹੈ।
ਧੰਨ ਭਾਗ ਹੈਂ ਹਮਾਰੇ ਦੁਰਸ਼ਨ ਹਮੇ ਦਿਖਾਯਾ।
ਮੋਜੀ ਠਾਕਰ ਜਮਾਨਾ ਅਜ ਗੀਤ ਗਾ ਰਹਾ ਹੈ।

## ਬੰਦਨਾ

ਬੰਦਨਾ ਕਰਦਾ ਹਾਂ ਮੈਂ ਸਤਿਗੁਰੂ ਨਾਨਕ ਦੇਵ ਨੂੰ।
ਦਯਾ ਕਰਕੇ ਜੇਹੜਾ ਵਿਚ ਜਗਤ ਦੇ ਆਇਆ।
ਘੋਰ ਕਲੂ ਦੇ ਅੰਦਰ ਪਰਗਟ ਹੋਇਆ ਆਨਕੇ।
ਜਗਤ ਜਲੰਦੇ ਤਾਈ ਆਨਕੇ ਬਚਾਇਆ।

ਤਾਰੇ ਮਾਤਾ ਪਿਤਾ ਤੇ ਨਾਲੇ ਭੈਣ ਨਾਨਕੀ।
ਫੇਰ ਤਰ ਗਿਆ ਪਾਂਧਾ ਜਦੋਂ ਸੀ ਪੜਨੇ ਪਾਇਆ।
ਰਾਇ ਬੁਲਾਰ ਤਰ ਗਿਆ ਚੋਜ ਗੁਰੂ ਦੇ ਦੇਖ ਦੇ।
ਛੇਸ਼ ਨਾਗ ਤਰ ਗਿਆ ਛਾਂ ਕਰਨ ਨੂੰ ਆਇਆ।

ਫੇਰ ਬਾਲਾ ਤੇ ਮਰਦਾਨਾ ਦੋਵੇਂ ਤਾਰ ਤੇ।
ਜਗ ਤੇ ਗੇੜ ਜਿਨਾ ਨੇ ਨਾਲ ਗੁਰੂ ਦੇ ਲਾਇਆ।
ਰਾਗ ਅਲਾਪਦਾ ਮਰਦਾਨਾ ਰਬਾਬ ਬਜਾਇਕੇ।

ਨਾਮ ਜਪਾ ਗੇੜ ਚੁਰਾਸੀ ਦਾ ਮੁਕਾਇਆ।

ਕੋਡੇ ਰਾਖਸ਼ ਵਰਗੇ ਵਿੱਚ ਪਲਾਂ ਦੇ ਤਾਰਤੇ।
ਜਾ ਮਰਦਾਨਾ ਰਾਖਸ਼ ਕੋਲੋਂ ਸੀ ਛੁਡਾਇਆ।
ਬਾਬਰ ਜਾਕੇ ਵਿੱਚ ਦਿੱਲੀ ਦੇ ਤੂੰ ਤਾਰਿਆ।
ਸਾਧ ਛਡਾਏ ਜਾਕੇ ਚੱਕੀਆਂ ਤਾਂਈ ਚਲਾਇਆ।

ਮੱਕੇ ਪਹੁੰਚੇ ਕਹਿਣਾ ਮੰਨ ਕੇ ਜੀ ਮਰਦਾਨੇ ਦਾ।
ਜਾਕੇ ਮੱਕਾ ਪੈਰਾਂ ਨਾਲ ਸੀ ਫਰਾਇਆ।
ਵਲੀ ਕੰਧਾਰੀ ਤਾਰਿਆ ਜਾਕੇ ਵਿੱਚ ਪਹਾੜਾਂ ਦੇ।
ਪਾਣੀ ਪੀਣ ਗਿਆ ਮਰਦਾਨਾ ਸੀ ਤਿਹਾਇਆ।

ਸਿੱਧ ਚੁਰਾਸੀ ਤਾਰੇ ਕਰ ਸੱਚਾ ਉਪਦੇਸ਼ ਜੀ।
ਗੋਸ਼ਟ ਕਰਕੇ ਸਾਰੇ ਸਿੱਧਾਂ ਤਾਂਈ ਨਿਵਾਇਆ।
ਜਾਦੂ ਮਾਤ ਸੀ ਕੀਤੇ ਜਾਕੇ ਵਿਚ ਬੰਗਾਲ ਦੇ।
ਜਦ ਮਰਦਾਨੇ ਤਾਂਈ ਛਤਰਾ ਸੀ ਬਨਾਇਆ।

ਮਲਿਕ ਭਾਗੋ ਦਾ ਹੰਕਾਰ ਜਾਕੇ ਤੋੜਿਆ।
ਉਹਦੇ ਪੂੜਿਆਂ ਵਿਚੋਂ ਲਹੂ ਸੀ ਵਗਾਇਆ।
ਰੋਟੀ ਕੋਦਰੇ ਦੀ ਖਾਦੀ ਸੀ ਤਰਖਾਣ ਦੀ।
ਰੋਟੀ ਖਾਕੇ ਭਾਈ ਨਾਲੋ ਨੂੰ ਵਡਿਆਇਆ।

ਕੇਹੜੇ ਕੇਹੜੇ ਚੋਜ ਦਸਾਂ ਮੈਂ ਸਤਿਗੁਰੂ ਨਾਨਕ ਦੇ।
ਉਹਦੇ ਚੋਜਾਂ ਦਾ ਤੇ ਅੰਤ ਕਿਸੇ ਨਹੀਂ ਪਾਇਆ।
ਸੀਸ ਨਿਵਾਕੇ ਸੰਗਤੇ ਕਰਦਾ ਹਾਂ ਮੈਂ ਬੇਨਤੀ।
ਮੋਜੀ ਠਾਕਰ ਨੇ ਤੇ ਜਸ ਤੇਰਾ ਹੈ ਗਾਇਆ।

## ਰੱਬੀ ਬਾਣੀ

ੴ ਜੀ ਨੇ ਧੁਰੋਂ ਹੀ ਲਿਖ ਭੇਜੀ
ਗੁਰੂ ਨਾਨਕ ਜੀ ਦੇ ਮੁਖੋਂ ਉਚਾਰ ਬਾਣੀ।
ਸਨ 1662 ਨੂੰ ਗੁਰੂ ਅਰਜਨ
ਅਮ੍ਰਿਤਸਰ ਵਿਚ ਲਿਖੀ ਸੁਧਾਰ ਬਾਣੀ।
ਰੱਬੀ ਬਾਣੀ ਇਹ ਰੱਬ ਤੋਂ ਧੁਰੋਂ ਆਈ।
ਸਗਲੀ ਚਿੰਤ ਮਿਟਾਏ ਨਿਰੰਕਾਰ ਬਾਣੀ।

ਬਾਣੀ ਪਸ਼ੂ ਪਰੇਤਾਂ ਨੂੰ ਤਾਰਦੀ ਏ।
ਹਰ ਇਕ ਜੀਵ ਦਾ ਕਰੇ ਉਧਾਰ ਬਾਣੀ।
ਕੱਟ ਦਿੰਦੀ ਏ ਚੱਕਰ ਚੋਰਾਸੀਆਂ ਦੇ।
ਅਠਾਰਾਂ ਨਰਕਾਂ ਦੇ ਦੁਖ ਨਿਵਾਰਦੀ ਏ।
ਮਿਟ ਜਾਂਵਦੇ ਪਲਾਂ ਵਿਚ ਤਾਪ ਤਿੰਨੇ।
ਦੈਂਤ ਰਾਕਸ਼ਾਂ ਤਾਈ ਸੁਧਾਰਦੀ ਏ।
ਜਿਹੜੇ ਬਾਣੀ ਨੂੰ ਪ੍ਰੇਮ ਦੇ ਨਾਲ ਪੜ ਦੇ।
ਉਹ ਨੂੰ ਚਿੰਤਾ ਨ ਕਿਸੇ ਪ੍ਰਕਾਰ ਦੀਏ।
ਜਿੰਨੇ ਸਿਦਕ ਰਖਿਆ ਧੰਨੇ ਭਗਤ ਵਾਂਗੂੰ।
ਉਹਦੇ ਸਾਰੇ ਹੀ ਕਮ ਸਵਾਰਦੀ ਏ।
ਕਾਲੇ ਕਾਂਵਾਂ ਨੂੰ ਵੇਖਿਆ ਹੰਸ ਬਣਦੇ।
ਜਪਜੀ ਸਾਹਿਬ ਦੀ ਗੰਗਾ ਵਿਚ ਨਹਾਕੇ ਤੇ।
ਆਸਾਂ ਪੂਰੀਆਂ ਹੁੰਦੀਆਂ ਸਭ ਦਿਆਂ ਹੀ।
ਬਾਣੀ ਆਸਾ ਦੀ ਵਾਰ ਨੂੰ ਗਾਂ ਕੇ ਤੇ।
ਕੋਹੜ ਕੱਟੀ ਦੇ ਵੇਖੇ ਨੇ ਕੋਹੜੀਆਂ ਦੇ।
ਬਾਣੀ ਸੁਖਮਨੀ ਸਾਹਿਬ ਧਿਆ ਕੇ ਤੇ।
ਬਾਣੀ ਦਿੰਦੀ ਹੈ ਪੁੱਤ ਨਿਪੁਤਿਆਂ ਨੂੰ।
ਵੇਖੋ ਪਾਠ ਅਖੰਡ ਕਰਾ ਕੇ ਤੇ।
ਜਿਸ ਨੂੰ ਬਾਣੀ ਦੇ ਪ੍ਰੇਮ ਦੀ ਪਿਓਂਦ ਲਗੇ।
ਉਹੋ ਕੋਉੜਿਆਂ ਤੋਂ ਮਿਠਾ ਹੋ ਜਾਂਦਾ।
ਉਹਦੇ ਪ੍ਰੇਮ ਵਿਚ ਰੱਬ ਵੀ ਬੱਝ ਜਾਵੇ।
ਪਹਿਰੇ ਦਾਰ ਬਣ ਅੱਗੇ ਖਲੋ ਜਾਂਦਾ।
ਪਾਵੇ ਵਾਂਗ ਧਰੂ ਦੇ ਅੱਟਲ ਪਦਵੀ।
ਧੋਨੇ ਸਾਰੀਆਂ ਕੁਲਾਂ ਦੇ ਧੋ ਜਾਂਦਾ।
ਤਪਦੇ ਥੰਮ ਚੋਂ ਭਗਤ ਨੂੰ ਰੱਖ ਲੈਂਦਾ।
ਤਨੋਂ ਮਨੋ ਜੋ ਏਸਦਾ ਹੋ ਜਾਂਦਾ।
ਬਾਣੀ ਪੜ੍ਹੇ ਮੂੰਹ ਮੰਗਿਆ ਫਲ ਮਿਲਦੇ।
ਹੋਵੇ ਦਰਗਾਹ ਦੇ ਵਿਚ ਮਦਦਗਾਰ ਬਾਣੀ।
ਬਾਣੀ ਵਿਚ ਹੈ ਗਿਆਨ ਵੈਰਾਗ ਭਰਿਆ।
ਉਤਮ ਸਿਖਿਆ ਪੜੋ ਵਿਚਾਰ ਬਾਣੀ।

ਬਾਣੀ ਰਤਨਾਂ ਦੀ ਖਾਨ ਅਨਮੋਲ ਜਾਣੋ।
ਤਪਦਾ ਹਿਰਦਾ ਕਰੇ ਠੰਡਾ ਠਾਰ ਬਾਣੀ।
ਜੁਗਾਂ ਜੁਗਾਂ ਤੋ ਬਾਣੀ ਹੈ ਚਲੀ ਆਉਂਦੀ।
ਪੂਰੀ ਆਸ ਕਰੇ ਬਖਸ਼ਨ ਹਾਰ ਬਾਣੀ।
ਦਰਗਾਹ ਵਿਚ ਵੀ ਰੂਹਾਂ ਸੜਦੀਆਂ ਨੂੰ।
ਇਹ ਕਰਦੀ ਹੈ ਠੰਡਾ ਠਾਰ ਬਾਣੀ।
ਧੁਪ ਦੁਖਾਂ ਦੀ ਉਸ ਨੂੰ ਲਗਦੀ ਨਾਂ।
ਠੰਡੀ ਛਾਂ ਐਸੀ ਦੇਵੇ ਪਿਆਰ ਬਾਣੀ।
ਤਿੰਨੇ ਲੋਕ ਉਸਦੇ ਮਹਿਕ ਓਠਦੇ ਨੇ।
ਸੰਗਤ ਪੜਦੀ ਹੈ ਮੁਖੋਂ ਉਚਾਰ ਬਾਣੀ।
ਮੋਜੀ ਠਾਕਰਾ ਬਾਣੀ ਜੇ ਨਿਤ ਗਾਂਵੇ।
ਨਾਲ ਦੇਂਦੀ ਏ ਜੋੜ ਕਰਤਾਰ ਬਾਣੀ।

## ਚੀਨੀ ਵਾਲਿਆ ਦੇਸ਼ ਤੇ ਕਰ ਕਿਰਪਾ
## ਯਾਦ ਕਰਦਾ ਏ ਹਿੰਦੂਸਤਾਨ ਤੇਰਾ

ਦੂਤੀ ਲਾਂਵਦੇ ਲੂਹੀਆਂ ਦਿਨੇ ਰਾਤੀ।
ਕਿਉਂ ਚੀਨੀ ਵਾਲੜਾ ਅਜੇ ਤਕ ਆਯਾ ਹੀ ਨਹੀਂ।
ਮੇਹਣੇ ਮਾਰਦੇ ਸਾਰਮਨੇ ਹੋ ਹੋ ਕੇ।
ਉਹਨੇ ਆਣਕੇ ਮੂੰਹ ਵਖਾਯਾ ਹੀ ਨਹੀਂ।
ਮਾਰ ਮਾਰ ਕੂਕਾਂ ਮਗਜ ਪਾੜਲਏ ਨੇ।
ਪਹੁੰਚੀ ਇਕ ਵੀ ਕੂਕ ਨ ਉਸ ਤਾਂਈ।
ਛੈਣੇ ਫੈਲਕਾਂ ਲਖਾਂ ਹੀ ਪਾੜ ਲਏ ਨੇ।
ਕਾਹਨੂੰ ਯਾਦ ਕਰਦੇ ਹੋ ਹੁਣ ਉਸ ਤਾਈ।
ਖੰਡ ਪਾਠ ਲੱਖਾਂ ਸਹਿਜ ਪਾਠ ਕੋਟਾਂ।
ਕੋਈ ਪਹੁੰਚਿਆ ਨਾ ਅਜੇ ਉਸ ਤਾਈ।
ਕੀਹ ਪਤਾ ਕੇਹੜੀ ਭੁਲ ਹੋ ਗਈ ਏ।
ਕੋਈ ਪੁਛ ਲੋ ਜਾਇਕੇ ਓਸ ਤਾਂਹੀ।
ਜਾਂ ਤਾਂ ਛੱਡ ਦਿਓ ਉਸ ਨੂੰ ਯਾਦ ਕਰਨਾ।
ਜਾਂ ਪੁਛ ਲੋ ਕੀਹ ਹੈ ਫੁਰਮਾਨ ਤੇਰਾ।

ਚੀਨੀ ਵਾਲਿਆ ਦੇਸ ਤੇ ਕਰ ਕਿਰਪਾ।
ਯਾਦ ਕਰਦਾ ਏ ਹਿੰਦੁਸਤਾਨ ਤੇਰਾ।
ਸਮਾਂ ਸਦੀ ਤੋਂ ਜਯਾਦਾ ਹੀ ਬੀਤ ਗਿਆ ਏ।
ਦਿਲ ਪਰਚੇ ਨਾ ਹੁਣ ਧੀਰ ਦਾਤਾ।
ਹੁਣ ਦੇਸ ਵਿਚ ਆਉਣ ਦੀ ਕਰੋ ਕਿਰਪਾ।
ਬਦਲੋ ਆਣਕੇ ਸਾਢੀ ਤਕਦੀਰ ਦਾਤਾ।
ਤੇਰੇ ਦੇਸ ਦੀ ਵਿਗੜ ਗਈ ਬਹੁਤ ਦੁਨੀਆਂ।
ਆਕੇ ਵੇਖ ਲਵੋ ਸਾਢੀ ਤਸਵੀਰ ਦਾਤਾ।
ਹਿਰਦੇ ਗੰਦਗੀ ਤੋਂ ਵੀ ਹੋਏ ਬਹੁਤ ਗੰਦੇ।
ਉਤੋਂ ਕਰਦੇ ਹਾਂ ਚੰਗੀ ਤਕਰੀਰ ਦਾਤਾ।
ਪਿਤਾ ਪੁੱਤਰ ਵਿਚ ਰਿਹਾ ਪਿਆਰ ਨਾਹੀਂ।
ਭਾਈ ਮਾਰਦੇ ਨੇ ਸਕੇ ਵੀਰ ਦਾਤਾ।
ਡਰ ਰੱਬ ਦਾ ਰਿਹਾ ਨਾ ਦਿਲ ਅੰਦਰ।
ਮਾਰਨ ਗਊ ਗਰੀਬ ਨੂੰ ਚੀਰ ਦਾਤਾ।
ਤੇਰੇ ਬਿਨਾ ਨਹੀਂ ਕਮ ਇਹ ਹੋਣ ਵਾਲਾ।
ਬਣ ਗਿਆ ਏ ਭੈੜਾ ਇਨਸਾਨ ਤੇਰਾ।
ਚੀਨੀ ਵਾਲਿਆ ਦੇਸ ਤੇ ਕਰ ਕਿਰਪਾ।
ਯਾਦ ਕਰਦਾ ਏ ਹਿੰਦੁਸਤਾਨ ਤੇਰਾ।
ਤੇਰੀ ਕਿਰਪਾ ਨਾਲ ਦੇਸ਼ ਆਜਾਦ ਹੋਇਆ।
ਭੁਲ ਗਏ ਸਭ ਕੀਤਾ ਐਲਾਨ ਤੇਰਾ।
ਸੁੱਚ ਸੋਧ ਛੱਡੀ ਰੇਹਤ ਬੈਹਤ ਛੱਡੀ।
ਛੱਡ ਦਿਤਾ ਹੈ ਅਮ੍ਰਤ ਪਾਨ ਤੇਰਾ।
ਮਾਲਾ ਟੰਗ ਛੱਡੀ ਦੇਖੋ ਕਿਲੀਆਂ ਤੇ।
ਦਵਾਨੀ ਮੁਲ ਨ ਪਾਯਾ ਦੇਖੋ ਆਨ ਤੇਰਾ।
ਸਿਰ ਚੇ ਪਾਣੀ ਪਾਨਾ ਓਕਾ ਭੁਲ ਗਏ ਨੇ।
ਯਾਦ ਰਖਿਆ ਨਾ ਕੋਈ ਫੁਰਮਾਨ ਤੇਰਾ।
ਮੁੰਡਿਆਂ ਦਾਹੜੀਆਂ ਕੇਸ ਮਨਾ ਲਏ ਨੇ।
ਭੁਲ ਗਏ ਸਭ ਕੀਤਾ ਵਖਿਆਨ ਤੇਰਾ।
ਬਹੁਤੇ ਮਾਸ ਸ਼ਰਾਬ ਓਡੋਨ ਲੱਗੇ।
ਦਿਲੋਂ ਡਰ ਲਗੇ ਹੁਣ ਲਾਹਨ ਤੇਰਾ।

ਕੇਹੜੇ ਦੇਸ਼ ਨੂੰ ਤਾਰਦਾ ਫਿਰੇ ਦਾਤਾ।
ਕੋਈ ਘਲੇ ਨਾ ਪਾਤੀ ਨਿਸ਼ਾਨ ਤੇਰਾ।
ਚੀਨੀ ਵਾਲਿਆਂ ਦੇਸ ਤੇ ਕਰ ਕਿਰਪਾ।
ਯਾਦ ਕਰਦਾ ਏ ਹਿੰਦੁਸਤਾਨ ਤੇਰਾ।
ਘੋਲ ਘੁਮਾਈ ਜੇ ਲਾਲਾਨਾ ਦਰਸ ਦੇਂਵੇ।
ਦਰਸ਼ਨ ਕਰਕੇ ਖੁਸ਼ੀ ਨਰ ਨਾਰ ਹੋਵੇ।
ਸਦੀਆਂ ਬੀਤੀਆਂ ਨੇ ਤੇਰੀ ਯਾਦ ਅੰਦਰ।
ਕਿਉਂ ਨ ਹਰ ਇਕ ਜੀਵ ਬਲਿਹਾਰ ਹੋਵੇ।
ਭੇਟਾ ਲੈ ਲੈਕੇ ਆਕੇ ਕਰਨ ਦਰਸ਼ਨ।
ਖੁਸ਼ੀ ਵੇਖਕੇ ਸਾਰਾ ਸੰਸਾਰ ਹੋਵੇ।
ਘਰ ਘਰ ਦੇ ਵਿਚ ਦਿਵਾਨ ਲਗਨ।
ਥਾਂ ਥਾਂ ਤੇਰੀ ਜੈ ਜੈ ਕਾਰ ਹੋਵੇ।
ਸਭ ਤੋਂ ਵਧ ਖੁਸ਼ੀ ਹੋਵੇ ਕੂਕਿਆਂ ਨੂੰ।
ਜਦੋਂ ਸਾਹਮਨੇ ਚੀਨੀ ਆਸਵਾਰ ਹੋਵੇ।
ਹਵਨ ਵਰਨੀਆਂ ਕਿਤੇ ਖੰਡ ਪਾਠ ਹੋਵਣ।
ਯਾਦ ਸਭ ਨੂੰ ਸੱਚਾ ਕਰ ਤਾਰ ਹੋਵੇ।
ਮੋਜੀ ਠਾਕਰ ਨੂੰ ਆਨਕੇ ਪਾਓ ਰਸਤੇ।
ਭੁਲ ਗਏ ਜੋ ਸੱਚਾ ਬਿਆਨ ਤੇਰਾ।
ਚੀਨੀ ਵਾਲਿਆਂ ਦੇਸ ਤੇ ਕਰ ਕਿਰਪਾ।
ਯਾਦ ਕਰਦਾ ਏ ਹਿੰਦੁਸਤਾਨ ਤੇਰਾ।

## ਸ੍ਰੀ ਸਤਿਗੁਰੂ ਰਾਮ ਸਿੰਘ ਦੀ ਯਾਦ

ਆ ਗਈ ਬਸੰਤ ਪਾਲਾ ਹੋ ਗਿਆ ਓਡੰਤ।
ਖੁਸੀ ਹੋਯਾ ਜੀਆ ਜੰਤ ਹੁਨ ਠੰਡ ਨਹੀਂ ਸਤਾਂਵਦੀ।
ਬੂਟੇ ਹਰੇ ਹੋਏ ਕੁਲ ਬਾਗੀਂ ਖਿੜ ਪਏ ਨੇ ਫੁਲ।
ਜੇਹੜੇ ਬੜੇ ਨੇ ਅਮੁੱਲ ਕੁੱਲ ਦੁਨੀਆਂ ਹੈ ਚਾਂਵਦੀ।
ਫੁੱਲ ਹੋ ਗਏ ਤਿਆਰ ਖਿੜ ਰਹੀ ਗੁਲ ਜਾਰ।
ਆਵੇ ਦੂਰੋਂ ਮਹਿਕਾਰ ਬੜੀ ਦਿਲਾਂ ਤਾਂਈ ਭਾਂਵਦੀ।
ਮਾਲੀ ਗੁੰਦ ਗੁੰਦ ਹਾਰ ਪਾਉਣ ਗਲਾਂ ਵਿਚ ਘਾਰ।
ਦੇਖੋ ਸਾਰੇ ਸੰਸਾਰ ਤਾਂਈ ਮੈਹਕ ਹੈ ਲੋਭਾਂਵਦੀ।

ਸੁਣ ਨੀ ਬਸੰਤ ਜੇਹੜਾ ਕੂਕਿਆਂ ਦਾ ਕੰਤ।
ਉਹਨੂੰ ਕਹਿਣ ਵਢਾ ਸੰਤ ਰਾਈਆਂ ਪਿੰਡ ਭੈਣੀ ਵਾਲੜਾ।
ਪਾਲੇ ਗਊ ਤੇ ਗਰੀਬ ਉਹਦੀ ਮਹਿਮਾ ਹੈ ਅਜੀਬ।
ਸਿਧੇ ਕਰਦਾ ਨਿਸੀਬ ਦੇਕੇ ਨਾਮ ਦਾ ਪਿਆਲੜਾ।
ਹੈ ਉਹ ਵਢਾ ਸ਼ੈਹਨਸ਼ਾਹ ਬੜਾ ਬੇਪਰਵਾਹ।
ਮਨੇ ਸਭ ਦੁਨੀਆਂ ਉਹਦਾ ਉਚਾ ਹੈ ਦੁਮਾਲੜਾ।
ਚਿੱਟੀ ਰਖਦਾ ਪੁਸ਼ਾਕ ਸਦਾ ਦੇਹੀ ਰੱਖੇ ਸਾਫ।
ਪਾਵੇ ਜਿਧਰ ਨੂੰ ਝਾਕ ਉਹੀ ਹੋ ਜਾਏ ਭਾਗਾਂ ਵਾਲੜਾ।

ਉਹਦਾ ਸੋਹਣਾ ਦਸਤਾਰਾ ਮੱਥੇ ਖੰਡਾ ਹੈ ਦੋਧਾਰਾ।
ਲਗੇ ਸਭ ਨੂੰ ਪਿਆਰਾ ਵੇਖ ਹੁੰਦੇ ਕੁਰਬਾਨ ਹੈ।
ਉਹਦਾ ਸ਼ਾਨ ਹੈ ਨਿਰਾਲਾ ਗਲ ਉਨ ਦੀ ਹੈ ਮਾਲਾ।
ਨਿਆਰਾ ਦੁਨੀਆਂ ਤੋਂ ਚਾਲਾ ਅਤੇ ਬੜੀ ਉਚੀ ਸ਼ਾਨ ਹੈ।
ਨਿਆਰਾ ਜੱਗ ਨਾਲੋਂ ਭੇਖ ਮਾਰੇ ਰੇਖ ਵਿਚ ਮੇਖ।
ਜੇਹੜਾ ਲਵੇਂ ਕਿਰਾਂ ਵੇਖ ਉਤੋਂ ਵਾਰ ਦੇਵੇ ਜਾਨ ਹੈ।
ਜਦੋਂ ਗਾਂਵਦਾ ਸੀ ਰਾਗ ਖੁਲਦੇ ਦੁਨੀਆਂ ਦੇ ਭਾਗ।
ਲਗ ਜਾਂਦਾ ਵਿਰਾਗ ਕਰਨ ਜਾਨ ਕੁਰਬਾਨ ਹੈ।

ਹੁਕੇ ਛਡਵਾਏ ਕੇਸ ਦਾਹੜੇ ਰਖ ਵਾਏ।
ਸੱਚੇ ਰਸਤੇ ਤੇ ਪਾਏ ਸਿਖੀ ਮੋੜ ਨੇ ਲਿਆਏ ਹੈ।
ਛਡੋ ਮਾਸ ਤੇ ਸ਼ਰਾਬ ਏਹੋ ਕਰਦੇ ਖਰਾਬ।
ਗਿਆ ਵਿਗੜ ਪੰਜਾਬ ਗੁਰਾਂ ਬਚਨ ਸੁਨਾਏ ਹੈਂ।
ਭੁਲ ਅੰਮ੍ਰਿਤ ਪਾਨ ਸਿੱਖੀ ਕਰਤੀ ਵੀਰਾਣ।
ਦਸਮੇਸ਼ ਦੇ ਬਿਆਨ ਤੁਸੀ ਦਿਲ ਚੋਂ ਭੁਲਾਏ ਹੈਂ।
ਫੇਰ ਪੋਹਲ ਛਕਾਯਾ ਨਾਮਧਾਰੀਏ ਬਨਾਯਾ।
ਰਾਮ ਨਾਮ ਹੈ ਜਪਾਯਾ ਸਭ ਭੁਲੇ ਰਾਹੇ ਪਾਏ ਹੈਂ।
ਫੇਰ ਗਿਆ ਪਰਦੇਸ ਕਰ ਸੋਗ ਵਾਲਾ ਭੇਸ।
ਪਰਤ ਆਇਆ ਨਹੀਂ ਦੇਸ ਕਿਸ ਦੂਤੀ ਭਰਮਾਲਿਆ।
ਕਿਥੇ ਲਾ ਲਈ ਪਰੀਤ ਉਸ ਸੋਹਨੇ ਜਿਹੇ ਮੀਤ।
ਭਲਾ ਏਹ ਵੀ ਕੋਈ ਰੀਤ ਦੇਸ ਆਪਣਾ ਭੁਲਾ ਲਿਆ।
ਉਸ ਸੋਹਨੇ ਜਿਹੇ ਜਾਨੀ ਕੋਈ ਘੱਲੀ ਨ ਨਿਸ਼ਾਨੀ।
ਖੋਰੇ ਕੇਹੋ ਜਿਹੇ ਟਿਕਾਨੀ ਉਹਨਾ ਜਾਕੇ ਡੇਰਾ ਲਾ ਲਿਆ।
ਕੋਈ ਕਰੀਏ ਵਿਚਾਰ ਕਿਥੇ ਚੀਨੀ ਅਸਵਾਰ।

ਛੱਡ ਸਿਖੀ ਪਰਵਾਰ ਪਰ ਦੇਸ਼ ਅਪਨਾ ਲਿਆ।

ਕਰ ਗੱਡੇ ਦੀ ਸਵਾਰੀ ਉਤੇ ਕੰਬਲੀ ਲੈ ਮਾਰੀ।
ਪਰਦੇਸ਼ ਦੀ ਤਿਆਰੀ ਮਨ ਆਈ ਉਸ ਧਾਰਾ ਹੈ।
ਸੰਗਤ ਰੋਵੇ ਕੁਰਲਾਵੇ ਕੋਈ ਪੇਸ਼ ਵੀ ਨ ਜਾਵੇ।
ਗੁਰੂ ਬਾਹਰ ਨ ਜਾਏ ਕੋਈ ਕਰ ਲੋ ਵਿਚਾਰਾ ਹੈ।
ਬੇੜਾ ਗੋਰਿਆਂ ਦਾ ਬਹੇ ਕੱਖ ਇਹਨਾ ਦਾ ਨ ਰਹੇ।
ਸਾਢਾ ਦਿਲ ਦੁਖ ਸਹੇ ਕਾਤੋਂ ਦੇਸ ਚੋ ਨਿਕਾਰਾ ਹੈ।
ਫੇਰ ਮੁੜਕੇ ਨ ਆਯਾ ਇਹਦੇ ਪਿਆਰ ਨੇ ਸਤਾਯਾ।
ਕੋਈ ਪਤਾ ਨਹੀਂ ਘਲਾਯਾ ਕਿਥੇ ਵਸ ਦਾ ਪਿਆਰਾ ਹੈ।

ਲੱਖਾਂ ਪਾਠ ਕਰਾਏ ਹੈ ਬਥੇਰੇ ਭੋਗ ਪਾਏ।
ਕੋਈ ਸਮਝ ਨ ਆਏ ਕਿਓਂ ਨ ਹੁੰਦੇ ਮਨਜੂਰ ਜੀ।
ਕੋਈ ਚਲਦਾ ਨਹੀਂ ਚਾਰਾ ਗੁਰੂ ਬੜਾ ਹੈ ਪਿਆਰਾ।
ਹੈ ਵੀ ਉਸ ਦਾ ਸਹਾਰਾ ਭਾਂਵੇ ਰਹੇ ਸਾਥੋਂ ਦੂਰ ਜੀ।
ਉਹਦੀ ਯਾਦ ਸਤਾਵੇ ਦਿਲੀ ਉਠਦੇ ਨੇ ਹਾਵੇ।
ਮਾਹੀ ਕੇਹੜੇ ਵੇਲੇ ਆਵੇ ਪਿਆਰ ਕਰੇ ਮਨਜੂਰ ਜੀ।
ਕਿਥੇ ਭੇਜੇ ਕੋਈ ਤਾਰ ਕੋਈ ਔਂਦੀ ਨਹੀ ਸਾਰ।
ਉਹਨਾਂ ਦਿਤਾ ਏ ਵਸਾਰ ਦਸੋ ਏਹ ਕੀਹ ਦਸ ਤੂਰ ਜੀ।

ਜਾਂਦੇ ਲਾ ਗਏ ਸੀ ਲਾਰਾ ਛੇਤੀ ਆਓਂ ਲਾ ਚਾਰਾ।
ਸੰਨ ਬੀਤ ਗਿਆ ਸਾਰਾ ਅਜੇ ਮੋੜੇ ਨਾ ਮੁਹਾਰ ਨੂੰ।
ਕੋਈ ਢੰਗ ਮੈਂ ਬਨਾਂਵਾਂ ਕਿਵੇਂ ਲਭ ਮੈਂ ਲਿਆਵਾਂ।
ਪੰਖ ਲਾਕੇ ਉਡ ਜਾਵਾਂ ਜਾਕੇ ਲਭ ਲਾਂ ਦਾਤਾਰ ਨੂੰ।
ਜਾਕੇ ਉਸ ਮਾਹੀ ਕੋਲ ਦੁਖ ਦੱਸਾਂ ਫੋਲ ਫੋਲ।
ਸਭ ਦਸਾਂ ਖੋਹਲ ਖੋਹਲ ਉਸ ਚੀਨੀ ਅਸਵਾਰ ਨੂੰ।
ਮੋਜੀ ਠਾਕਰ ਬਿਰਹੋਂ ਸਾੜੇ ਵਿਛੋੜਾ ਦਿਲ ਪਾੜੇ।
ਕਿਤੇ ਮੰਨ ਲਵੇ ਹਾੜੇ ਦੇਵੇ ਆਨ ਕੇ ਦਿਦਾਰ ਨੂੰ।

## ਚੀਨੀ ਵਾਲੇ ਦੀ ਰੀਝ

ਚੀਨੀ ਵਾਲੇ ਦੇ ਦਿਲ ਵਿਚ ਰੀਝ ਹੈ ਸੀ।
ਮੇਰਾ ਭਾਰਤ ਦੇਸ਼ ਅਜਾਦ ਹੋਵੇ।
ਗੋਰੇ ਪਾਪੀਆਂ ਨੂੰ ਦੇਸ਼ ਚੋਂ ਕਢ ਦੇਈਏ।

ਫੇਰ ਕਿਤੇ ਨਾ ਕੋਈ ਫਸਾਦ ਹੋਵੇ।
ਏਹ ਤਾਂ ਗਊ ਤੇ ਸੂਰ ਨੂੰ ਖਾ ਜਾਵਣ।
ਏਹਨਾਂ ਨਾਲੋਂ ਤਾਂ ਚੰਗਾ ਜਲਾਦ ਹੋਵ।
ਬਾਈ ਕਾਟ ਕਰੀਏ ਇਨ੍ਹਾਂ ਬਿਲਿਆਂ ਦਾ।
ਦੇਸੋਂ ਕੱਡਕੇ ਹੀ ਦਿਲ ਸ਼ਾਦ ਹੋਵੇ।
ਬਿਲੇ ਕਰਨ ਮਨ ਮਾਨੀਆਂ ਦੇਸ ਅੰਦਰ।
ਸਾਢੇ ਦੇਸ ਦੀ ਇੱਜਤ ਬਰਬਾਦ ਹੋਵੇ।
ਏਥੋਂ ਕੱਢ ਦੇਈਏ ਮਿਲਕੇ ਗੋਰਿਆਂ ਨੂੰ।
ਪੂਰੀ ਦਿਲ ਦੀ ਫੇਰ ਮੁਰਾਦ ਹੋਵੇ।
ਬਹੁਤ ਜੁਲਮ ਕਰਦੇ ਸਾਢੇ ਦੇਸ ਅੰਦਰ।
ਕੱਢ ਏਹਨਾਂ ਨੂੰ ਦੇਸ ਅਬਾਦ ਹੋਵੇ।
ਮੋਜੀ ਠਾਕਰ ਏਹਨਾਂ ਦੇਸ਼ ਬਰਬਾਦ ਕੀਤਾ।
ਮਾਰੋ ਹੰਮਲਾ ਦੇਸ ਅਜਾਦ ਹੋਵੇ।

## ਐ ਚੀਨੀ ਵਾਲੇ ਦਾਤਾ ਐ ਚੀਨੀ ਵਾਲੇ

ਦਰਸ਼ਨ ਦਿਖਾਓ ਅਬ ਤੋਂ ਗਊਏਂ ਬਚਾਨੇ ਵਾਲੇ।
ਐ ਚੀਨੀ ਵਾਲੇ ਦਾਤਾ ਐਂ ਚੀਨੀ ਵਾਲੇ
ਗੋਰਾ ਫਿਰੰਗੀ ਅਬ ਤੋਂ ਬਰਬਾਦ ਹੋ ਚੁਕਾ ਹੈ।
ਆਨੇ ਮੇਂ ਦੇਰ ਕਿਆ ਹੈ ਐ ਦੂਰ ਜਾਨੇ ਵਾਲੇ।
ਐ ਚੀਨੀ ਵਾਲੇ ਦਾਤਾ ਐ ਚੀਨੇ ਵਾਲੇ।
ਗਊਏਂ ਬਿਲਖ ਬਿਲਖ ਕਰ ਫਰਿਯਾਦ ਕਰ ਰਹੀ ਹੈਂ।
ਨਿਰਬਲ ਵਿਚਾਰੀ ਤੁਮਕੋ ਹੀ ਯਾਦ ਕਰ ਰਹੀ ਹੈ।
ਬੂਚੜੋਂ ਸੇ ਤੁਮ ਹੋ ਆਖਰ ਇਨਕੋ ਬਚਾਨੇ ਵਾਲੇ।
ਐ ਚੀਨੀ ਵਾਲੇ ਦਾਤਾ ਐ ਚੀਨੀ ਵਾਲੇ।
ਵਾਧੇ ਤੁਮਾਰੇ ਸਭ ਹੀ ਪੂਰੇ ਚੁਕੇ ਹੈਂ।
ਪਰਸੋਂ ਅਜੇ ਨਾ ਆਈ ਕਿਓਂ ਵਾਧਾ ਖੋ ਚੁਕੇ ਹੈਂ।
ਵਾਧੇ ਸੇ ਫਿਰ ਰਹੇ ਹੋ ਵਾਧਾ ਨਿਭਾਨੇ ਵਾਲੇ।
ਐ ਚੀਨੀ ਵਾਲੇ ਦਾਤਾ ਐ ਚੀਨੀ ਵਾਲੇ।
ਹੈ ਬੇਬੇਸੀ ਕਾ ਆਲਮ ਆਜਜ ਲਚਾਰੀਆਂ ਹੈਂ।
ਦਿਲ ਹਿਜਰ ਜਲ ਰਹੇ ਹੈਂ ਔਰ ਲਬ ਪੇ ਯਾਰੀਆਂ ਹੈਂ।
ਦਿਲ ਕੀ ਲਗੀ ਹੁਈ ਕੋ ਤੁਮ ਹੋ ਬੁਝਾਨੇ ਵਾਲੇ।

ਐ ਚੀਨੀ ਵਾਲੇ ਦਾਤਾ ਐ ਚੀਨੀ ਵਾਲੇ।
ਦਰਸਨ ਦਿਖਾਓ ਅਬ ਤੋ ਗਊਏਂ ਬਚਾਨੇ ਵਾਲੇ।
ਐ ਚੀਨੀ ਵਾਲੇ ਦਾਤਾ ਐ ਚੀਨੀ ਵਾਲੇ।

## ਅਟਲ ਪ੍ਰਤਾਪੀ

ਅਟੱਲ ਪ੍ਰਤਾਪੀ ਬੜੇ ਨਾਮ ਦੇ ਸੀ ਜਾਪੀ।
ਹੈਸੀ ਸਰਬ ਮਿਲਾਪੀ ਆਈ ਸ਼ਕਤੀ ਨਿਆਰੀ ਹੈ।
ਜੀਵਨ ਕੌਰ ਦੇ ਦੁਲਾਰੇ ਹਰੀ ਸਿੰਘ ਦੇ ਪਿਆਰੇ।
ਕੂਕਾ ਪੰਥ ਦੇ ਸਿਤਾਰੇ ਤੇਰੀ ਮਹਿਮਾ ਬੜੀ ਭਾਰੀ ਹੈ।
ਤੇਰੇ ਵੇਖ ਕੇ ਤੇ ਤੇਜ ਭਜ ਗਿਆ ਅੰਗਰੇਜ।
ਛਡ ਕੁਰਸਿਆਂ ਤੇ ਮੇਜ ਲਾਕੇ ਭੈਣੀ ਚੋਂ ਉਡਾਰੀ ਹੈ।
ਚੌਕੀ ਚੁਕ ਗਏ ਆਪੇ ਜਾਨੋ ਮਰ ਗਏ ਮਾਪੇ।
ਚੀਨੀ ਵਾਲੇ ਦੇ ਸਰਾਪੇ ਡਰ ਮਨ ਗਏ ਭਾਰੀ ਹੈ।
ਚੋਜ ਵੇਖ ਵੇਖ ਤੇਰੇ ਗੋਰੇ ਚੁਕ ਲੈ ਗਏ ਡੇਰੇ।
ਮੁੜਕੇ ਪਾਏ ਨਹੀਂ ਫੇਰੇ ਐਸਾ ਉਨ੍ਹਾਂ ਨੂੰ ਡਰਾਯਾ ਤੈਂ।
ਜੀਵਨ ਨਗਰ ਦਾ ਇਲਾਕਾ ਤੇ ਸਾਰਾ ਤੈਨੂੰ ਆਖਦਾ ਹੈ।
ਜੀਵਨ ਦੇ ਚੰਨਾਂ ਜੀਵਨ ਨਗਰ ਵਸਾਯਾ ਤੈਂ।
ਸਾਰੇ ਹਿੰਦੂਸਤਾਨ ਵਿਚ ਫਿਰ ਫਿਰ ਦੋਰੇ ਕੀਤੇ।
ਨਾਮ ਧਾਰੀ ਪੰਥ ਹੋਰ ਬਹੁਤ ਹੀ ਵਧਾਯਾ ਤੈਂ।
ਪਿੰਡਾਂ ਵਿਚ ਜਾ ਜਾ ਕੇ ਨਾਮ ਪਰਚਾਰ ਕੀਤਾ।
ਲਾ ਲਾ ਦਿਵਾਨ ਲੋਕਾਂ ਤਾਂਈ ਸਮਝਾਇਆ ਤੈਂ।
ਰਾਖਸ਼ਾਂ ਦੇ ਤੁਲ ਜੇਹੜੇ ਇਨਸਾਨ ਹੋ ਰਹੇ ਸੀ।
ਮਾਸ ਤੇ ਸ਼ਰਾਬ ਉਨ੍ਹਾਂ ਕੋਲੋਂ ਛੁਡਵਾਇਆ ਤੈਂ।
ਸੁੱਚ ਸੋਧ ਰਖੋ ਬਾਣੀ ਪੜੋ ਅਤੇ ਨਾਮ ਜਪੋ।
ਰਾਖਸ਼ਾਂ ਨੂੰ ਸਮਝਾ ਕੇ ਤੇ ਦੇਵਤੇ ਬਨਾਯਾ ਤੈਂ।
ਪਾਕਿਸਤਾਨ ਬਨਣ ਵੇਲੇ ਸਤਿਗੁਰਾਂ ਭੱਜ ਭੱਜ।
ਨਾਮਧਾਰੀਆਂ ਨੂੰ ਉਥੇ ਮਰਨ ਤੋਂ ਬਚਾਯਾ ਤੈਂ।
ਜੇਹੜੇ ਉਥੋਂ ਆਏ ਉਹੋ ਅਪਣੇ ਵਸਾਏ ਕੋਲੇ।
ਜੀਵਨ ਦੇ ਚੰਨਾ ਜੀਵਨ ਨਗਰ ਵਸਾਯਾ ਤੈਂ।

ਪੰਜ ਸੋ ਮਰੱਬਾ ਜੀਵਨ ਨਗਰ ਦਾ ਰਕਬਾ ਹੈ।
ਸੇਠ ਕੋਲੋਂ ਮੁਲ ਲੈਕੇ ਏਥੇ ਡੇਰੇ ਲਾਏ ਸੀ।
ਪਹਿਲਾਂ ਇਥੇ ਇਲਾਕੇ ਵਿਚ ਰਹਿੰਦੇ ਸੀ ਮੁਸਲਮਾਨ।
ਕਰਕੇ ਯਤਨ ਤੁਸਾਂ ਕਡਕੇ ਛਡਾਏ ਸੀ।
ਵਣ ਝਾੜ ਜੰਗਲੀ ਇਲਾਕਾ ਸੀ ਬੀਆਬਾਨ।
ਮੇਹਨਤ ਦੇ ਨਾਲ ਸਿੱਖਾਂ ਜੰਗਲ ਪੁਟਾਏ ਸੀ।
ਬਾਹਲਿਆਂ ਸਿਖਾਂ ਨੇ ਡੇਰਾ ਲਾਇਆ ਜਮੀਨ ਵਿਚ।
ਜੇਹੜੇ ਬਾਹਰੋਂ ਆਏ ਉਹ ਏਥੇ ਹੀ ਵਸਾਏ ਸੀ।
ਪੰਜ ਪੰਜ ਕਿਲੇ ਦੇ ਦਿਤੇ ਬੇ ਜਮੀਨਿਆਂ ਨੂੰ।
ਕੋਲ ਸੀ ਵਸਾਏ ਉਪਕਾਰ ਸੀ ਕਮਾਏ ਤੈਂ।
ਪਹਿਲਾਂ ਜੀਵਨ ਨਗਰ ਨੂੰ ਚਚਾਲ ਕੋਠੀ ਆਖਦੇ ਸੀ।
ਜੀਵਨ ਦੇ ਚੰਨਾ ਜੀਵਨ ਨਗਰ ਵਸਾਯਾ ਤੈਂ।
ਇਕ ਪਾਸੇ ਏਸਦੇ ਅਖੰਡ ਜੋਤ ਜਗਦੀ ਹੈ।
ਨਾਮ ਜਪਨ ਲਈ ਕੋਲ ਮੰਦਰ ਬਨਾਯਾ ਹੈ।
ਅਮ੍ਰਤ ਵੇਲੇ ਏਥੇ ਆਸਾ ਜੀ ਦੀ ਵਾਰ ਲਗੇ।
ਕਈ ਅਖੰਡ ਪਾਠਾਂ ਦਾ ਵੀ ਭੋਗ ਏਥੇ ਪਾਯਾ ਹੈ।
ਹਵਨ ਵੀ ਬਹੁਤ ਹੋਏ ਦਿਵਾਨ ਬੀ ਬਹੁਤ ਲੱਗਨ।
ਏਹਨਾਂ ਦਾ ਅਰੰਭ ਹਥੀਂ ਆਪ ਕਰਵਾਯਾ ਤੈਂ।
ਇੰਦਰਾ ਪੁਰੀ ਤੋਂ ਕੋਈ ਸ਼ਾਨ ਇਹਦੀ ਘਟ ਨਹੀਂ।
ਮਾਤਾ ਜੀ ਦੀ ਯਾਦ ਵਿਚ ਨਾਮ ਰਖਵਾਯਾ ਤੈਂ।
ਏਥੇ ਆਉਣ ਵਾਲਿਆਂ ਦੇ ਰੋਗ ਸੋਗ ਦੂਰ ਹੋਣ।
ਰੈਹਮਤਾਂ ਦਾ ਬੜਾ ਏਥੇ ਮੀਹ ਬਰਸਾਯਾ ਤੈਂ।
ਮੋਜੀ ਠਾਕਰ ਸੰਗਤਾਂ ਦਾ ਦਾਸ ਤਾਹੀਂ ਆਖਦਾ ਹੈ।
ਜੀਵਨ ਦੇ ਚੰਨਾ ਜੀਵਨ ਨਗਰ ਵਸਾਯਾ ਤੈਂ।

## ਗੁਰੂ ਪ੍ਰਤਾਪ ਸਿੰਘ ਗੁਰੂ ਹੀ ਨਿਆਰੇ ਨੇ

ਚੇਤ ਵਦੀ ਤੀਜ ਆਏ ਗੁਰੁ ਕੂਕਿਆਂ ਦੇ।
ਗੁਰੂ ਹਰੀ ਸਿੰਘ ਜੀ ਦੇ ਪੁਤਰ ਪਿਆਰੇ ਨੇ।
ਮਾਤ ਜੀਉਣ ਕੋਰ ਜਿਹਦੀ ਗੋਦ ਤਾਂਈ ਭਾਗ ਲਾਇਆ।
ਮਾਤਾ ਸਦਾ ਕੋਰ ਜੀ ਦੇ ਪੋਤਰੇ ਪਿਆਰੇ ਨੇ।

ਪੀਰਾਂ ਤੇ ਪੈਗੰਬਰਾਂ ਦਾ ਸੋਹਨਾ ਸਰਤਾਜ ਆਇਆ।
ਜਿਹਦੇ ਮੁਖੜੇ ਦੇ ਉਤੋਂ ਪੈਂਦੇ ਚਕਕਾਰੇ ਨੇ।
ਦਰਸ਼ਨ ਕਰਨ ਲਈ ਪਰੀਆਂ ਅਕਾਸ਼ੋਂ ਆਈਆਂ।
ਦੇਵਨ ਵਧਾਈ ਮਿਲ ਪੁਸ਼ਪ ਖਿਲਾਰੇ ਨੇ।
ਸੁਣ ਸੁਣ ਸੰਗਤਾਂ ਵਧਾਈ ਦੇਣ ਪਿਤਾ ਜੀ ਨੂੰ।
ਲਗੇ ਜਿੰਓ ਆਏ ਕੂਕਾ ਪੰਥ ਦੇ ਸਿਤਾਰੇ ਨੇ।
ਮੁਖੜਾ ਮਤਾਬੀ ਅਤੇ ਨੇਤ੍ਰ ਕ੍ਰਿਸ਼ਨ ਜੈਸੇ।
ਝੱਲੀ ਦਾ ਨਹੀਂ ਤੇਜ ਬੜੇ ਪੈਂਦੇ ਲਿਸ਼ਕਾਰੇ ਨੇ।

ਦਿਸਦਾ ਜਿਓਂ ਆਪ ਹੀ ਖੁਦਾ ਚਲ ਆਗਿਆ ਹੈ।
ਦੁਨੀਆਂ ਦੇ ਵਿਚ ਪਾਪ ਲਗੇ ਹੋਏ ਭਾਰੇ ਨੇ।
ਜਾਲਮ ਏਹ ਗੋਰੇ ਸਾਰੀ ਦੁਨੀਆਂ ਨੂੰ ਦੁਖ ਦੇਂਦੇ।
ਬੜੇ ਹੈਨ ਪਾਪੀ ਏਥੇ ਆਏ ਹਤਿਆਰੇ ਨੇ।

ਗੁਰੂ ਪ੍ਰਤਾਪ ਸਾਰੀ ਦੁਨੀਆ ਨੂੰ ਸੁਖ ਦੇਓ।
ਏਸੇ ਲਈ ਆਪ ਮਾਤ ਲੋਕ ਚੇ ਪਧਾਰੇ ਨੇ।
ਦੁਖੀਆਂ ਦੀ ਰਖਿਆ ਕਰਨ ਲਈ ਰੱਬ ਆਇਆ।
ਮਾਤ ਪਿਤਾ ਤਾਈ ਜੈਸੇ ਪੁਤਰ ਪਿਆਰੇ ਨੇ।

ਗਰੂ ਪ੍ਰਤਾਪ ਸਿੰਘ ਲਗੇ ਖੇਡਾਂ ਖੇਡਨੇ ਸੀ।
ਬਾਲ ਵਸਥਾ ਵਿਚ ਕਈ ਚੋਜ ਦਖਾਰੇ ਨੇ।
ਵੇਖਕੇ ਤੇ ਤੇਜ ਗੋਰੇ ਦਿਲ ਵਿਚ ਦਹਲ ਗਏ।
ਛਡ ਗਏ ਭੈਣੀ ਲੁਧਿਆਨੇ ਨੂੰ ਪਧਾਰੇ ਨੇ।

ਘੋਲ ਅਤੇ ਕਉਡੀ ਦੋੜ ਭਾਜ ਬੜੀ ਕਰਦੇ ਨੇ।
ਘੋੜ ਅਸਵਾਰ ਲਈ ਘੋੜੇ ਵੀ ਸ਼ੰਗਾਰੇ ਨੇ।
ਕਰਦੇ ਨੇ ਚੋਜ ਇਹ ਨਿਆਰੇ ਸਾਰੇ ਜਗ ਨਾਲੋਂ।
ਗਏ ਅੰਗਰੇਜ ਭਜ ਚੋਜ ਜਾਂ ਦਿਖਾਰੇ ਨੇ।

ਹੋਏ ਜਵਾਨ ਪਿਤਾ ਗੁਰੂ ਪੁਰੀ ਚਲ ਵਸੇ।
ਕਰ ਸਿੱਖ ਕੱਠੇ ਪਿਤਾ ਹਥੀਂ ਸਸਕਾਰੇ ਨੇ।
ਸਾਰੇ ਦੇਸ ਵਾਸੀਆਂ ਨੇ ਰਲ ਕੇ ਸੀ ਮੇਲਾ ਕੀਤਾ।
ਫੇਰ ਪਰਤਾਪ ਗੁਰੂ ਗੱਦੀ ਤੇ ਬੈਠਾਰੇ ਨੇ।

ਸਾਰੀ ਸਾਧ ਸੰਗਤ ਨੇ ਮਿਲਕੇ ਨਵਾਯਾ ਸੀਸ।
ਪ੍ਰੇਮ ਵਿਚ ਆਕੇ ਚਉਰ ਸੀਸ ਤੇ ਝੁਲਾਰੇ ਨੇ।

ਬੈਹਦਿਆਂ ਹੀ ਗੱਦੀ ਗੁਰਾਂ ਦੇਸ ਵਿਚ ਦੌਰੇ ਕੀਤੇ।
ਲਗਦੇ ਦੀਵਾਨ ਖ਼ੂਬ ਪੈਂਦੇ ਧਮਕਾਰੇ ਨੇ।

ਸੁਣਕੇ ਦੀਵਾਨ ਸਿੱਖ ਬੜੇ ਮਸਤਾਨੇ ਹੁੰਦੇ।
ਹੋਰ ਪੇਂਡੂ ਲੋਕ ਆਣ ਕਰਦੇ ਦੀਦਾਰੇ ਨੇ।
ਸੁਣ ਪ੍ਰਚਾਰ ਬੜੇ ਨਵੇਂ ਸਿਖ ਸਜਦੇ ਨੇ।
ਅਮ੍ਰਤ ਛਕਣੇ ਲਈ ਕਰਦੇ ਤਿਆਰੇ ਨੇ।

ਮਾਸ ਤੇ ਸ਼ਰਾਬ ਲੋਕਾਂ ਬਹੁਤਿਆਂ ਨੇ ਛਡ ਦਿਤੀ।
ਅੰਮ੍ਰਿਤ ਛਕ ਗੁਰਾਂ ਉਤੋਂ ਬਲਿਹਾਰੇ ਨੇ।
ਪਾਠ ਕਰਵਾਏ ਬੜੇ ਲੋਗ ਸਿਧੇ ਰਾਹ ਪਾਏ।
ਭਜਨ ਤੇ ਲਾਏ ਕਰ ਕਰ ਵਢੇ ਚਾਰੇ ਨੇ।

ਸਾਰੀ ਹੀ ਉਮਰ ਗੁਰਾਂ ਨਾਮ ਪ੍ਰਚਾਰ ਕੀਤਾ।
ਲਖਾਂ ਸ਼ਰਧਾਲੂਆਂ ਦੇ ਕਸ਼ਟ ਨਿਵਾਰੇ ਨੇ।
ਜਿਥੇ ਕਿਸੇ ਯਾਦ ਕੀਤਾ ਉਥੇ ਝਟ ਪਹੁੰਚ ਜਾਂਦੇ।
ਲਾਂਵਦੇ ਨਾ ਦੇਰ ਜਾਂਦੇ ਅਖ ਪਲਕਾਰੇ ਨੇ।

ਗੁਣ ਬਹੁਤੇ ਲਿਖਾਂ ਬੜਾ ਵਢਾ ਹੀ ਗ੍ਰੰਥ ਬਣੇ।
ਚੋਜ ਹੈਣ ਬਾਹਲੇ ਜਿਵੇਂ ਅੰਬਰ ਦੇ ਤਾਰੇ ਨੇ।
ਮੋਜੀ ਠਾਕਰ ਦਸਦਾ ਏ ਸੰਗਤ ਪਿਆਰੀ ਤਾਈਂ।
ਗੁਰੂ ਪ੍ਰਤਾਪ ਤੇਰੇ ਚੋਜ ਹੀ ਨਿਆਰੇ ਨੇ।

## ਬਸੰਤ

ਗਲਾਨੀ ਧਰਮ ਦੀ ਕਦੇ ਨ ਹੋਣ ਦੇਸਾਂ।
ਵਿਚ ਗੀਤਾ ਦੇ ਸੋਇਮ ਭਗਵਾਨ ਕਿਹਾ।
ਸਮੇਂ ਸਮੇਂ ਮਨੁਖ ਦਾ ਪੈਹਰ ਜਾਮਾ।
ਆਵਾਂ ਸਰਿਸ਼ਟੀ ਤੇ ਵਾਕ ਮਹਾਨ ਕਿਹਾ।
ਧਰਮੀ ਜਦੋਂ ਵੀ ਜੁਲਮ ਤੋਂ ਦੁਖੀ ਹੋਵਣ।
ਪਾਪ ਵਧੇ ਵਿਚ ਜਾਂ ਜਹਾਨ ਕਿਹਾ।
ਗਊ ਗਰੀਬ ਦੀ ਰਖਿਆ ਕਰਾਂ ਆਕੇ।
ਹੋ ਸਾਕਾਰ ਆਵਾਂ ਮੇਹਰਵਾਨ ਕਿਹਾ।
ਸਮਾਂ ਬੀਤਿਆ ਕੁਝ ਦਸਮੇਸ਼ ਪਿਛੋਂ।
ਫੇਰ ਜੁਲਮ ਹਨੇਰੀਆਂ ਵਗ ਪਈਆਂ।

ਹਾ ਹਾ ਕਾਰ ਆ ਮੱਚ ਗਈ ਜੱਗ ਅੰਦਰ।
ਅੱਗਾਂ ਪਾਪ ਦੀਆਂ ਫੇਰ ਲਗ ਗਈਆਂ।
ਰਿਹਾ ਜੀਣ ਦਾ ਹਜ ਗਰੀਬ ਦਾ ਨਾ।
ਜ਼ੁਲਮੀ ਮੈਹਫਲਾਂ ਥਾਂ ਥਾਂ ਜਮ ਗਈਆ।
ਡੰਕਾ ਬੱਦੀਆਂ ਦਾ ਵਜਿਆ ਹਰ ਪਾਸੇ।
ਘਰ ਘਰਾਣਿਆਂ ਨੂੰ ਮਾਰਾਂ ਵਗ ਗਈਆਂ।
ਕੀਤੀ ਸਿੱਖੀ ਦੀ ਮਿੱਟੀ ਪਲੀਤ ਐਸੀ।
ਲੁਟ-ਪੁਟ ਲਿਆ ਇਹਨੂੰ ਡਾਕੂਆਂ ਨੇ।
ਪੁਤ ਸਿਖਾਂ ਦੇ ਕੱਟਦੇ ਦਾੜੀਆਂ ਸੀ।
ਪਖੰਡ ਸਿੱਖੀ ਹੈ ਕਿਹਾ ਚਲਾਕੂਆਂ ਨੇ।
ਦਾਰੂ ਮਾਸ ਤੇ ਮੁਜਰੇ ਹੋਣ ਲਗੇ।
ਗ੍ਰੰਥ ਕਿਤੇ ਛੁਪਾਏ ਪੜ੍ਹਾਕੂਆਂ ਨੇ।
ਬਣੇ ਮਲੇਛ ਤੇ ਰੈਹਤ ਸਭ ਛਡ ਦਿਤੀ।
ਸਿੱਖੀ ਕੀਤੀ ਹਲਾਕ ਹਲਾਕੂਆਂ ਨੇ।
ਜਬਰ ਜੁਲਮ ਦਾ ਚਲਿਆ ਦੋਰ ਐਸਾ।
ਓੁਹਦੇ ਅਗੇ ਨ ਕਿਸੇ ਦੀ ਵਾਹ ਲਗੇ।
ਨਿੱਘਰ ਗਈ ਇਨਸਾਨੀਯਤ ਏਥੋਂ ਤੀਕਰ।
ਧਰਮ ਸਥਾਨੀ ਹੋਣ ਦੁਰਾਚਾਰ ਲਗੇ।
ਕੀਤੀਆਂ ਖਾਲਸੇ ਐਸੀਆਂ ਕਰਤੂਤਾਂ।
ਵੀਰ ਸਿੰਘ ਜਿਹੇ ਸੰਤ ਮਾਰ ਛੱਡੇ।
ਧਰਮ ਗਿਆ ਰਸਾਤਲੇ ਛਡ ਧਰਤੀ।
ਧੋਲ ਧਰਮ ਕਰਨ ਹਾਹਾ ਕਾਰ ਲਗੇ।
ਗਿਆ ਡੋਲ ਸੰਘਾਸਨ ਨਰੰਕਾਰ ਜੀ ਦਾ।
ਹੋ ਬੇਹਾਲ ਸਰਿਸ਼ਟੀ ਪੁਕਾਰ ਕੀਤੀ।
ਸੁਣ ਪੁਕਾਰ ਦਾਤਾਰ ਨੇ ਉਸ ਵੇਲੇ।
ਉਂਗਲ ਪੁੜਪੜੀ ਰਖ ਵਿਚਾਰ ਕੀਤੀ।
ਰੱਬ ਜੋਤ ਗੋਬਿੰਦ ਨੂੰ ਕੈਹਣ ਲੱਗੇ।
ਕਰੋ ਪੂਰੀ ਜੇੜੀ ਸ਼ੁਰੂ ਕਾਰ ਕੀਤੀ।
ਕਰੋ ਸਿੱਖੀ ਨੂੰ ਮੁੜ ਸੁਰਜੀਤ ਜਾਕੇ।
ਲਵੋਂ ਵਸਤ ਜਾ ਜੇਹੜੀ ਸੰਭਾਰ ਕੀਤੀ।
ਅਠਾਰਾਂ ਸੋ ਬਹਤੱਰ ਸੰਮਤ ਬਿਕ੍ਰਮੀ ਨੂੰ।

ਨਰੰਕਾਰ ਸੀ ਹੋ ਸਾਕਾਰ ਆਏ।
ਮਹਾਂਵਾਕ ਦੀ ਪਾਲਣਾ ਕਰਨ ਪੂਰੀ।
ਗੋਬਿੰਦ ਆਪ ਬਣ ਰਾਮ ਅਵਾਰ ਆਏ।
ਹੋਯਾ ਪ੍ਰਕਾਸ਼ ਤੇ ਆ ਗਿਆ ਪਿੰਡ ਭੈਣੀ।
ਦਿਨ ਬਸੰਤ ਦੇ ਨੂੰ ਚੰਦ ਚਾਰ ਲਾਏ।
ਦੂਰ ਹੋਈ ਖਿਜਾਂ ਪਾਪ ਜੁਲਮ ਵਾਲੀ।
ਧਰਮ ਕੋਂਪਲਾਂ ਦੇ ਪਹਿਰੇਦਾਰ ਆਏ।
ਚੜਿਆ ਸੂਰਜ ਗਿਆਨ ਦੇ ਤੇਜ ਵਾਲਾ।
ਸਭ ਅਗਿਆਨਤਾ ਦੇ ਹਨੇਰੇ ਦੂਰ ਹੋਏ।
ਜੇਹੜੇ ਕੁਚਲਦੇ ਗਊ ਗਰੀਬ ਨੂੰ ਸੀ।
ਪਹੀਏ ਜੁਲਮ ਵਾਲੇ ਚਕਨਾ ਚੂਰ ਹੋਏ।
ਜੈ ਜੈ ਧਰਮ ਦੀ ਬੋਲ ਗਈ ਹਰ ਪਾਸੇ।
ਦੌਰ ਦੇਹਸ਼ਤ ਦੇ ਬਭ ਕਾਫੂਰ ਹੋਏ।
ਪਾਪ ਪੁੱਟੇ ਮੂਲੇ ਰਾਮ ਸਿੰਘ ਦੂਲੇ।
ਦਿਲ ਬਦੇਸ਼ੀਆਂ ਵਿਚ ਨਾਸੂਰ ਹੋਏ।
ਅਨੰਤ ਕਲਾ ਲੈ ਕੇ ਜੋ ਆਪ ਠਾਕੁਰ।
ਬਪ ਬਾਰਵਾਂ ਆਪ ਕਹਾਂਉਣ ਵਾਲਾ।
ਨਾਮ ਬਾਣੀ ਦਾ ਦੇਕੇ ਆਪ ਛੱਟਾ।
ਵਿਚ ਕਲੁ ਦੇ ਸਤਿਜੁਗ ਲਾਉਣ ਵਾਲਾ।
ਪਸ਼ੂ ਪਰੇਤਾਂ ਤੋਂ ਕਰਕੇ ਦੇਵਤੇ ਇਹ।
ਸੁੱਚ ਸੋਧ ਦਾ ਮਾਰਗ ਚਲਾਉਣ ਵਾਲਾ।
ਦੁਆਦਸ ਗੁਰਿੰਡ ਨੂੰ ਕਰੋ ਪ੍ਰਨਾਮ ਸਭੇ।
ਮੌਜੀ ਠਾਕੁਰ ਨੂੰ ਪਾਰ ਲਗਾਉਣ ਵਾਲਾ।

## ਬਸੰਤ ਬਹਾਰ ਆਈ

ਪੋਹ ਲੰਘਿਆ ਤੇ ਸਾਘ ਚੜ ਆਇਆ।
ਭਿਨੀ ਭਿੰਨੀ ਬਸੰਤ ਬਹਾਰ ਆਈ।
ਸੋਹਣੀ ਠੰਡ ਇਹ ਦਿਲਾਂ ਨੂੰ ਭਾਂਵਦੀ ਹੈ।
ਖਿੜ ਬਾਗਾਂ ਦੇ ਵਿਚ ਬਹਾਰ ਆਈ।
ਸਭ ਲੋਕਾਂ ਦੇ ਦਿਲ ਵੀ ਖਿੜ ਗਏ ਨੇ।
ਜਦੋਂ ਬਾਗਾਂ ਦੇ ਵਿਚ ਮਹਿਕਾਰ ਆਈ।

ਬਸੰਤ ਆਈ ਤੇ ਦੁਨੀਆਂ ਦੇ ਭਾਗ ਜਾਗੇ।
ਸਾਥ ਲੈਕੇ ਸੱਚਾ ਕਰਤਾਰ ਆਈ।
ਬਾਫੀ ਕੁਲ ਨੂੰ ਭਾਗ ਲਵਾਨ ਆਈ।
ਲੈਕੇ ਸਾਥ ਹੈ ਰਾਮ ਅਵਤਾਰ ਆਈ।
ਸਦਾ ਕੋਰ ਦੀ ਕੁੱਖ ਨੂੰ ਭਾਗ ਲਾਇਆ।
ਜਸਾ ਸਿੰਘ ਲਈ ਲੈਕੇ ਦਾਤਾਰ ਆਈ।
ਗਊ ਗਰੀਬ ਦੀ ਰਖਿਆ ਕਰਨ ਵਾਲਾ।
ਬਸੰਤ ਲੈਕੇ ਧਰਮ ਅਵਤਾਰ ਆਈ।
ਰਾਖਾ ਧਰਮ ਦਾ ਤੇ ਦਰਦੀ ਦੇਸ ਦਾ ਹੈ।
ਸਾਥ ਲੈਕੇ ਸਿਰਜਨ ਹਾਰ ਆਈ।
ਬਸੰਤ ਪੰਚਮੀ ਦੇ ਬਲਿਹਾਰ ਜਾਈਏ।
ਜੇਹੜੀ ਲੈਕੇ ਚੀਨੀ ਅਸਵਾਰ ਆਈ।
ਵਾਰੇ ਵਾਰੇ ਜਾਈਏ ਬਸੰਤ ਪੰਚਮੀ ਤੋਂ।
ਐਸੀ ਖੁਸ਼ੀ ਲੈਕੇ ਜੇਹੜੀ ਆਈ ਹੋਵੇ।
ਮੋਜੀ ਠਾਕਰ ਸੰਗਤਾ ਨੂੰ ਆਖਦਾ ਹੈ।
ਮੇਰੇ ਵਲੋਂ ਮਨਜ਼ੂਰ ਵਧਾਹੀ ਹੋਵੇ।

# ਵੈਸਾਖੀ

## ਸਤਿਗੁਰੂ ਰਾਮ ਸਿੰਘ ਕਰਕੇ ਓਦਮ ਫੇਰ ਕਰੀ ਸੰਤ ਖਾਲਸੇ ਦੀ ਸਿਰਜਨਾ ਵੈਸਾਖੀ ਤੇ

ਗੁਰੂ ਦਸਮੇਸ਼ ਪਿਛੋਂ ਫੇਰ ਤੱਤ ਖਾਲਸੇ ਨੇ।
ਲਾਹਕੇ ਕਛੈਹਰੇ ਤੇ ਦਾਹੜੀਆਂ ਮੁਨਾ ਲਈਆਂ।
ਲੱਗ ਪਏ ਮਾਸ ਤੇ ਸ਼ਰਾਬ ਨੂੰ ਉਡੋਣ ਸਾਰੇ।
ਗੁਰੂ ਦਸਮੇਸ਼ ਦੀਆਂ ਸਿਖਿਆ ਭੁਲਾ ਲਈਆਂ।
ਸਿਖੀ ਦਸ਼ਮੇਸ਼ ਵਾਲੀ ਟੰਗ ਦਿਤੀ ਕਿਲੀਆਂ ਤੇ।
ਕੜੇ ਕਿਰਪਾਣਾ ਕਿਥੇ ਆਲੇ ਚੇ ਟਿਕਾ ਲਈਆਂ।
ਪਾਠ ਨਿਤਨੇਮ ਛੱਡ ਰੈਹਰਾਸ ਜਾਪ ਸਾਹਿਬ।
ਸ਼ਬਦ ਬਾਣੀ ਛੱਡ ਰੀਝਾਂ ਹੋਰ ਪਾਸੇ ਲਾਲੀਆਂ।
ਰੈਹਤ ਬੈਹਤ ਛੱਡ ਨਾਲ ਰੱਲ ਗਏ ਦੁਨੀਆ ਦੇ।
ਰਹੇ ਨਹੀਂ ਕੈਮ ਸਿੰਘ ਗੁਰੂ ਜੀ ਦੀ ਆਖੀ ਤੇ।

ਫੇਰ ਦੂਜੀ ਵਾਰ ਸਿਰੀ ਸਤਿਗੁਰੁ ਰਾਮ ਸਿੰਘ।
ਕਰੀ ਸੰਤ ਖਾਲਸੇ ਦੀ ਸਿਰਜਨਾ ਵਸਾਖੀ ਤੇ।
ਸਤਿਗੁਰਾਂ ਬੈਠ ਕੇ ਵਿਚਾਰ ਕੀਤੀ ਦਿਲ ਵਿਚ।
ਸਿੱਖੀ ਦਸਮੇਸ਼ ਜੀ ਦੀ ਸਿੰਘਾਂ ਨੇ ਵਗਾੜ ਲਈ।
ਲਾਹ ਕੇ ਕਛੈਹਰੇ ਤੇੜ ਚਾਦਰਾਂ ਨੇ ਬਨ੍ਹ ਲਈਆਂ।
ਦਾਹੜੀ ਜਾ ਮੁਨਾ ਲਈ ਜਾ ਤਾਹਾਂ ਨੂੰ ਚਾਹੜ ਲਈ।
ਦਸਵੇਂ ਗੁਰੁ ਦੀ ਸਭ ਸਿਖਿਆਂ ਨੂੰ ਭੁਲ ਬੈਠੇ।
ਗੋਰਿਆਂ ਚਲਾਕੀ ਨਾਲ ਸਿਖ ਕੋਮ ਪਾੜ ਲਈ।
ਹੋਲੀ ਹੋਲੀ ਸਿੱਖ ਸਾਰੇ ਸਿੱਖੀ ਤਾਈ ਛੱਡੀ ਜਾਂਦੇ।
ਰੈਹਤ ਬੈਹਤ ਸਿੱਖੀ ਵਾਲੀ ਪੈਰਾ ਚੇ ਲਤਾੜ ਲਈ।
ਸਿੱਖੀ ਤਾਈ ਛਡ ਸਰਦਾਰੀ ਕੈਮ ਕਹੀ ਜਾਂਦੇਂ।
ਜੇਹੜੇ ਸੀ ਬਿਠਾਏ ਸਿੱਖ ਧਰਮ ਦੀ ਰਾਖੀ ਤੇ।
ਸਤਿਗੁਰੂ ਰਾਮ ਸਿੰਘ ਕਰਕੇ ਉਦਮ ਫੇਰ।
ਕਰੀ ਸੰਤ ਖਲਸੇ ਦੀ ਸਿਰਜਨਾ ਵਸਾਖੀ ਤੇ।
ਕਰ ਸਿਖ ਕੱਠੇ ਗੁਰਾਂ ਦੇਖਿਆ ਜਾਂ ਗੋਹ ਨਾਲ।
ਸਿੱਖੀ ਦੀ ਰੈਹਤ ਵੀ ਨਹੀਂ ਨਜ਼ਰ ਜਾਂ ਮਾਰੀਏ।
ਲਗੇ ਜਦੋਂ ਪੂਛਣ ਤੇ ਪੂਰਾ ਕੋਈ ਦਿਸੱਦਾ ਨਹੀਂ।
ਬਹੁਤਿਆਂ ਨੂੰ ਨਸ਼ਿਆਂ ਦੀ ਚਿਮੜੀ ਬਿਮਾਰੀ ਏ।
ਮਾਸੀ ਤੇ ਸ਼ਰਾਬੀ ਸਭ ਸਿੰਘ ਨਿਗਾ ਆਂਵਦੇ ਨੇ।
ਹੁਨ ਏਹਨਾ ਪੱਲ੍ਹੇ ਨਿਰੀ ਰੈਹ ਗਹੀ ਸਰਦਾਰੀ ਏ।
ਸਿੱਖਾਂ ਤਾਈ ਦੇਖ ਗੁਰੂ ਰਾਮ ਸਿੰਘ ਝੂਰਦੇ ਨੇ।
ਸਤਿਗੁਰਾਂ ਤਾਂਈ ਬਹੁਤ ਹੋਆ ਦੁਖ ਭਾਰੀ ਏ।
ਬਹੁਤ ਸਾਰੇ ਕਠ ਵਿਚੋਂ ਤਿਨਕੁ ਹੀ ਪੂਰੇ ਮਿਲੇ।
ਜੇਹੜੇ ਪੂਰੇ ਸਨ ਸਿੱਖ ਸਿੱਖੀ ਵਿਚ ਆਖੀ ਦੇ।
ਸਤਿਗੁਰੂ ਰਾਮ ਸਿੰਘ ਕਰਕੇ ਉਦਮ ਫਿਰ।
ਕਰੀ ਸੰਤ ਖਾਲਸੇ ਦੀ ਸਿਰਜਨਾ ਵਸਾਖੀ ਤੇ।
ਫੇਰ ਪੁੱਛ ਗਿੱਛ ਵਿਚੋਂ ਦੋਕੁ ਸਿੱਖ ਹੋਰ ਲੱਭੇ।
ਪੰਜ ਸਿੱਖ ਸਤਿਗੁਰਾਂ ਨੇ ਕਰਲਏ ਤਿਆਰ ਜੀ।
ਪੈਹਲਾ ਇਸ਼ਨਾਨ ਪੰਜਾ ਤਾਈ ਕਰਵਾਯਾ ਹੈਸੀ।
ਪੰਜੇ ਕੱਕੇ ਕੈਮ-ਕਰ ਕੀਤੇ ਹੁਸ਼ਿਆਰ ਜੀ।

ਬਸਤਰ ਸਫੈਦ ਪੰਜਾ ਤਾਂਈ ਪੈਹਨਾ ਦਿੱਤੇ।
ਪੈਹਲਾਂ ਵਾਲੇ ਲੀੜੇ ਸਭ ਦਿੱਤੇ ਨੇ ਉਤਾਰ ਜੀ।
ਲਓ-ਭਾਈ ਆਪਾਂ ਹੁਣ ਅਮ੍ਰਤ ਬਣਾਵਣੇ ਹਾਂ।
ਪਹਿਲਾਂ ਵਾਲੀ ਰੀਤ ਸਭ ਛਡਨੀ ਵਸਾਰ ਜੀ।
ਪੜ੍ਹ ਪੰਜ ਬਾਣੀਆਂ ਤੇ ਖੰਡਾ ਸੀ ਫਿਰਾਯਾ ਵਿੱਚ।
ਬੈਠੇ ਸਨ ਪੰਜੇ ਸਿੱਖ ਕੋਲ ਵੱਢੇ ਸਾਕੀ ਦੇ।
ਸਤਿਗੁਰੂ ਰਾਮ ਸਿੰਘ ਕਰਕੇ ਉਦਮ ਫਿਰ।
ਕਰੀ ਸੰਤ ਖਾਲਸੇ ਦੀ ਸਿਰਜਨਾ ਵਸਾਖੀ ਤੇ।
ਰਹਿਤ ਮਰਯਾਦਾ ਪੰਜਾਂ ਤਾਈ ਸਮਝਾ ਦਿਤੀ।
ਦੁਨੀਆ ਦੇ ਨਾਲੋਂ ਆਪਾਂ ਰੈਹਿਣਾ ਹੈ ਨਿਆਰਾ ਜੀ।
ਸੁੱਚ ਸੋਧ ਰਖਣੀ ਬਨਾਨਾ ਆਪੇ ਲੰਗਰ ਹੈ।
ਕਿਸੇ ਦਾ ਬਨਾਯਾ ਛਕਣਾ ਨਹੀਂ ਲਗਦੇ ਚਾਰਾ ਜੀ।
ਮਾਸ ਤੇ ਸ਼ਰਾਬ ਪਰ ਇਸਤਰੀ ਤੋਂ ਬਚੇ ਰਹਿਣਾ।
ਪਰਾਏ ਹੱਕ ਤਾਈ ਸਮਝਣਾ ਹੈ ਮੁਰਦਾਰ ਜੀ।
ਸਾਢਾ ਇਹ ਬਚਨ ਸਦਾ ਰਖਣਾ ਹੈ ਯਾਦ ਸਿੰਘੋ।
ਬਚਨ ਜੋ ਤੋੜੇ ਲਗਦਾ ਹੈ ਪਾਪ ਭਾਰਾ ਜੀ।
ਰੈਹਤ ਬੈਹਤ ਵਿਚ ਤੁਸੀ ਪੱਕੇ ਰਹਿਣਾ ਖਾਲਸਾ ਜੀ।
ਅੱਜ ਤੋਂ ਬਚਨ ਤੁਸਾਂ ਲਈ ਜੇਹੜੇ ਭਾਖੀ ਦੇ।
ਸਤਿਗੁਰੂ ਰਾਮ ਸਿੰਘ ਕਰਕੇ ਹਿਮੱਤ ਫੇਰ।
ਕਰੀ ਸੰਤ ਖਾਲਸੇ ਦੀ ਸਿਰਜਨਾ ਵੈਸਾਖੀ ਤੇ।
ਰੈਹਤ ਜੋ ਰਖੇ ਸਿੱਖ ਗੁਰੂ ਨੂੰ ਪਿਆਰਾ ਲਗੇ।
ਖਾਲਸਾ ਜੀ ਰੈਹਤ ਤੁਸੀਂ ਰਖਣੀ ਜਰੂਰ ਹੈ।
ਰੈਹਤ ਜੋ ਛੱਡੇ ਉਹਨੂੰ ਗੁਰੂ ਛੱਡ ਦੇਂਵਦਾ ਹੈ।
ਪਿਛੋਂ ਲੈਕੇ ਏਹੋ ਸਿੱਖੀ ਵਾਲਾ ਦਸਤੂਰ ਹੈ।
ਦੁਖ ਭੁਖ ਸੈਹ ਕੇ ਜਿਹੜਾ ਸਿੱਖੀ ਵਿਚ ਕੈਮ ਰਹੇ।
ਗੁਰੂ ਉਹਦੇ ਰੈਹਨ ਸਦਾ ਹਾਜਰਾ ਹਜੂਰ ਹੈ।
ਪੂਰੀ ਹੈ ਜੋ ਸਿੱਖੀ ਉਹੋ ਖੰਡੇ ਨਾਲੋ ਤਿੱਖੀ ਹੈ।
ਔਖੀ ਹੈ ਕਮੌਣੀ ਔਖਾ ਚੜ੍ਹਨਾ ਖਜੂਰ ਔਖਾ।
ਮੋਜੀ ਠਾਕਰ ਚੜਕੇ ਅਮ੍ਰਿੰਤ ਫਲ ਚੱਖੀ ਦੇ
ਸਤਿਗੁਰੂ ਰਾਮ ਸਿੰਘ ਕਰਕੇ ਓਦਮ ਫੇਰ
ਕਰੀ ਸੰਤ ਖਾਲਸੇ ਦੀ ਸਿਰਜਨਾ ਵਸਾਖੀ ਤੇ।

